ਸਤੰਬਰ, 1990 ਅੰਕ ਨੰ: 6 ਫੋਨ : 32808

ੴ ਸਤਿਗੁਰ ਪ੍ਰਸਾਦਿ ॥

# ਸਿੰਘ ਸਭਾ ਪਤ੍ਰਿਕਾ

'ਸਪਲੀਮੈਂਟ'

ਜੀਵਨ ਅਤੇ ਰਚਨਾ

## ਭਾ: ਸਾ: ਦਿੱਤ ਸਿੰਘ ਗਿਆਨੀ



ਸੰਪਾਦਕ : ਗਿਆਨੀ ਗੁਰਦਿੱਤ ਸਿੰਘ

# ਵਿਸ਼ੇ-ਸੂਚੀ



—0—

ਨੋਟ :—ਗਿਆਨੀ ਦਿੱਤ ਸਿੰਘ ਜੀ ਬਾਰੇ ਸੰਪਾਦਕ ਦਾ ਲੇਖ ਜੋ ਪਹਿਲਾਂ ਚਾਹੀਦਾ ਸੀ ਛਾਪੇ ਵਾਲਿਆਂ ਆਪਣੀ ਚਲਾਈ ਰੀਤ ਅਨੁਸਾਰ ਦੋ ਤਿੰਨ ਜੋ ਪਹਿਲੇ ਪਰਚਿਆਂ ਵਿਚ ਭੀ ਵਰਤੀ ਗਈ ਹੈ, ਪਿਛੇਂ ਦਿਤਾ ਹੈ। ਉਹ ਲੇਖ ਪਾਠਕ ਪਹਿਲਾਂ ਪੜ੍ਹ ਲੈਣ ਦੀ ਖੇਚਲ ਕਰਨ।


ਗਿਆਨੀ ਗੁਰਦਿੱਤ ਸਿੰਘ ਪ੍ਰਿੰਟਰ, ਪਬਲਿਸ਼ਰ ਤੇ ਸੰਪਾਦਕ ਨੇ ਸਾਹਿਬਜ਼ਾਦਾ ਪ੍ਰਿੰਟਰਜ਼, 254, ਫੇਜ਼-2 ਐਸ. ਏ. ਐਸ. ਨਗਰ (ਮੋਹਾਲੀ) ਤੋਂ ਛਪਵਾ ਕੇ ਕੇਂਦਰੀ ਸ੍ਰੀ ਗੁਰੂ ਗ੍ਰੰਥ ਵਿਦਿਆ ਕੇਂਦਰ ਸੈਕਟਰ 28-ਏ, ਚੰਡੀਗੜ੍ਹ ਤੋਂ ਪ੍ਰਕਾਸ਼ਿਤ ਕੀਤਾ।

ਸਹਾਇਕ ਸੰਪਾਦਕ : ਹਰਬੰਸ ਸਿੰਘ ਚੈਂਗਾਲ



ੴ ਵਾਹਿਗੁਰੂ ਜੀ ਕੀ ਫਤਹਿ ॥



ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦਾ ਮਾਸਕ ਪੱਤਰ

'ਸਿੰਘ ਸਭਾ ਪੱਤ੍ਰਿਕਾ' ਦਾ ਸਪਲੀਮੈਂਟ

ਸ੍ਰੀ ਗੁਰੂ ਗ੍ਰੰਥ ਵਿਦਿਆ ਕੇਂਦਰ, ਸੈਕਟਰ 28 ਏ. ਚੰਡੀਗੜ੍ਹ

ਸਤੰਬਰ, 1990 ਅੰਕ ਨੰ: 6

# ਜੀਵਨੀ ਅਤੇ ਰਚਨਾ

## ਭਾ: ਸਾ: ਦਿੱਤ ਸਿੰਘ ਗਿਆਨੀ

ਸੰਪਾਦਕ : ਗਿਆਨੀ ਗੁਰਦਿੱਤ ਸਿੰਘ

ਪ੍ਰਕਾਸ਼ਕ : ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਚੰਡੀਗੜ੍ਹ
ਸੈਕਟਰ 28-A, ਚੰਡੀਗੜ੍ਹ

ਭੇਟਾ : 10 ਰੁਪਏ

# ਅਰੰਭਕ ਬੇਨਤੀ

'ਸਿੰਘ ਸਭਾ ਲਹਿਰ' ਦੇ ਮੋਢੀਆਂ ਵਿਚ ਭਾਈ ਦਿੱਤ ਸਿੰਘ ਦਾ ਨਾਮ ਵਿਸ਼ੇਸ਼ ਹੈ। ਆਪਜੀ ਨੇ ਲਿਖਤਾਂ ਰਾਹੀਂ, ਵਖਿਆਨਾ ਰਾਹੀਂ, ਪੁਸਤਕਾਂ ਲਿਖਕੇ, ਖਾਲਸਾ ਅਖਬਾਰ ਨੂੰ ਮਾਧਿਅਮ ਬਣਾ ਕੇ ਜੋ ਸੇਵਾ ਕੀਤੀ ਹੈ, ਉਹ ਪ੍ਰੇਰਨਾ ਦੇਣ ਵਾਲੀ ਹੈ। ਪਿਛਲੇ ਸਮੇਂ ਦੇ ਵਿਦਵਾਨ ਸ: ਕਰਮ ਸਿੰਘ ਹਿਸਟੋਰੀਅਨ ਤੋਂ ਲੈ ਕੇ ਖਾਲਸਾ ਕਾਲਜ ਦੇ ਵਿਦਵਾਨ ਪ੍ਰੋਫੈਸਰਾਂ ਤਕ ਜਦੋਂ ਜਦੋਂ ਭੀ ਸਿਖੀ ਦੀ ਨਵੀਂ ਜਾਗ੍ਰਿਤੀ ਦੇ ਮੋਢੀ ਦੀ ਗੱਲ ਚਲਦੀ ਰਹੀ ਹੈ, ਉਨ੍ਹਾਂ ਵਿਚ ਭਾਈ ਦਿੱਤ ਸਿੰਘ ਜੀ ਦਾ ਸ਼ੁਭ ਨਾਮ ਖਾਸ ਤੌਰ ਤੇ ਆਉਂਦਾ ਰਿਹਾ ਹੈ। ਉਨ੍ਹਾਂ ਦੇ ਨਾਲ ਪ੍ਰੋ. ਗੁਰਮੁਖ ਸਿੰਘ ਅਤੇ ਸ: ਜਵਾਹਰ ਸਿੰਘ 'ਕਪੂਰ' ਦੇ ਨਾਮ ਭੀ ਚਿਤਾਰਨ ਯੋਗ ਹਨ, ਜਿਨ੍ਹਾਂ ਵਿਚੋਂ ਪ੍ਰੋ. ਗੁਰਮੁਖ ਸਿੰਘ ਜੀ ਦੀ ਖਾਲਸਾ ਕਾਲਜ ਲਈ ਘਾਲਣਾ, ਜਵਾਹਰ ਸਿੰਘ ਜੀ ਕਪੂਰ ਦੀ ਸਕੱਤਰ ਖਾਲਸਾ ਕਾਲਜ ਦੇ ਤੌਰ ਤੇ ਲੰਮੀ ਸੇਵਾ ਕੀਤੀ ਹੋਈ, ਇਸ ਸੰਸਥਾ ਦੀਆਂ ਨੀਹਾਂ ਦੀ ਇੱਟਾਂ ਜਿੰਨੀ ਪੁਰਾਣੀ ਹੈ।

ਕਿਉਂਕਿ ਨੀਹਾਂ ਦੀਆਂ ਇੱਟਾਂ ਜੋ ਸਾਰੀ ਬਿਲਡਿੰਗ ਦਾ ਬੋਝ ਚੁਕੀ ਖੜੀਆਂ ਹੁੰਦੀਆਂ ਹਨ ਉਨ੍ਹਾਂ ਨੂੰ ਫਿਰ ਕੋਈ ਯਾਦ ਨਹੀਂ ਕਰਦਾ, ਉਪਰਲੇ ਬਨੇਰਿਆਂ ਤੇ ਮੁਨਾਰਿਆਂ ਨੂੰ ਸਮੇਂ ਸਮੇਂ ਸਿੰਗਾਰਿਆ ਜਾਂਦਾ ਹੈ, ਏਹੋ ਹਾਲ ਕੌਮੀ ਉਸਰਈਆਂ ਦਾ ਹੁੰਦਾ ਹੈ।

ਭਾਈ ਸਾਹਿਬ ਜੀ ਦੇ ਚਲਾਣੇ ਸਮੇਂ ਬੜਾ ਕੁਝ ਕਰਨ ਦੇ ਇਕਰਾਰ ਕੀਤੇ ਹਨ। ਖਾਲਸਾ ਕਾਲਜ ਵਲੋਂ, ਇਕ ਪ੍ਰੇਮੀ ਦੀ ਸਹਾਇਤਾ ਨਾਲ ਉਚੇਚੀ ਰਕਮ ਫੰਡ ਲਈ ਦੇ ਕੇ ਕਿਹਾ ਗਿਆ ਸੀ ਕਿ ਹਰ ਸਾਲ ਉਨ੍ਹਾਂ ਦੀ ਯਾਦ ਵਿਚ ਇਕ ਖੋਜ ਪੱਤਰ ਲਿਖਾਇਆ ਜਾਵੇ। ਇਹ ਫਾਈਲ ਅਸੀਂ ਦੇਖੀ ਹੈ। ਜਿਸ ਵਿਚ ਜ਼ਰੂਰੀ ਕਾਗਜ਼ ਅਤੇ ਖਾਲਸਾ ਕਾਲਜ ਵਿਚ ਇਕ ਵਿਸ਼ੇਸ਼ ਬਿਲਡਿੰਗ ਦੇ ਨਕਸ਼ੇ ਦਾ ਖਾਕਾ ਭੀ ਸੀ। ਘੱਟੋ ਘੱਟ ਉਹ ਬਿਲਡਿੰਗ ਖਾਲਸਾ ਕਾਲਜ ਦੀ ਇਤਿਹਾਸ ਖੋਜ ਲਾਇਬਰੇਰੀ ਦੇ ਰੂਪ ਵਿਚ ਬਣਾਈ ਜਾ ਸਕਦੀ ਸੀ ਹੁਣ ਭੀ ਬਣਾਈ ਜਾ ਸਕਦੀ ਹੈ।

ਖਾਲਸਾ ਕਾਲਜ ਲਈ ਏਨ੍ਹਾਂ ਪੰਥ ਸੇਵਕਾਂ ਨੇ ਬੜੀ ਘਾਲਣਾ ਘਾਲੀ ਸੀ। ਚੰਗਾ ਹੋਵੇ ਪ੍ਰੋ. ਗੁਰਮੁਖ ਸਿੰਘ ਸ. ਜਵਾਹਰ ਸਿੰਘ ਕਪੂਰ, ਭਾਈ ਦਿੱਤ ਸਿੰਘ ਜੀ ਦੀ ਯਾਦ ਵਿਚ ਖਾਲਸਾ ਕਾਲਜ ਇਕ ਪਾਸੋਂ ਲੋੜੀਂਦੀਆਂ ਧਾਰਮਕ, ਇਤਿਹਾਸਕ ਪੱਖਾਂ ਉਤੇ ਯਾਦਾਂ ਵਿਚ ਕੁਝ ਬਿਲਡਿੰਗਾਂ ਬਣਾਈਆਂ ਜਾਂ ਨਮਿਤ ਕੀਤੀਆਂ ਜਾਣ।

ਕੇਂਦਰੀ ਸਿੰਘ ਸਭਾ ਦੇ ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰ ਏਨ੍ਹਾਂ ਪੰਥ ਸੇਵਕਾਂ ਦੀ ਯਾਦ ਨੂੰ ਸਮਰਪਤ ਹਨ ਕਿਉਂਕਿ ਇਨ੍ਹਾਂ ਮਹਾਨ ਪੁਰਸ਼ਾਂ ਦਾ ਨਿਸ਼ਾਨਾ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਅਤੇ ਉਪਦੇਸ਼ਾਂ ਨੂੰ ਪ੍ਰਚਾਰਨਾ ਸੀ, ਉਸੇ ਨਿਸ਼ਾਨੇ ਦੀ ਪੂਰਤੀ ਲਈ ਇਹ ਸੰਸਥਾ ਆਪਣੇ ਪ੍ਰੋਗਰਾਮ ਵਿਉਂਤਦੀ ਅਤੇ ਚਲਾਉਂਦੀ ਹੈ।

ਕੁਝ ਵਰ੍ਹਿਆਂ ਤੋਂ ਅਮਰੀਕਾ, ਕਨੇਡਾ ਅਤੇ ਯੋਰਪ ਦੇ ਕੁਝ ਖੋਜ ਕੇਂਦਰਾਂ ਤੋਂ ਖੋਜ ਨਿਬੰਧ ਛਾਪੇ ਜਾ ਰਹੇ ਹਨ। ਜਿੰਨਾਂ ਦਾ ਨਿਸ਼ਾਨਾ ਇਹ ਬਣਾਇਆ ਜਾ ਰਿਹਾ ਹੈ ਕਿ ਸਿੱਖ ਧਰਮ ਸੰਤ ਮਤ ਦਾ ਹੀ ਇਕ ਅੰਗ ਹੈ ਅਤੇ ਵਰਤਮਾਨ ਸਿੱਖੀ ਦਾ ਸਰੂਪ, ਸਿੰਘ ਸਭਾ ਲਹਿਰ ਦੀ ਦੇਣ ਹੈ।

ਸਿੰਘ ਸਭਾ ਲਹਿਰ ਦੇ ਸੇਵਕਾਂ ਨੇ ਜੋ ਕੁਝ ਵੀ ਕੀਤਾ ਉਹ ਗੁਰੂ ਗ੍ਰੰਥ ਸਾਹਿਬ ਅਤੇ ਪੁਰਾਤਨ ਪ੍ਰੰਪਰਾ ਉਤੇ ਅਧਾਰਤ ਹੈ। ਗੁਰਬਾਣੀ ਦਾ ਹੀ ਖੁਲਾਸਾ ਹੈ। ਕੀ ਗੁਰੂ ਸਾਹਿਬਾਨ ਅਤੇ ਭਗਤਾਂ ਨੇ ਨਹੀਂ ਕਿਹਾ 'ਨਾ ਹਮ ਹਿੰਦੂ ਨਾ ਮੁਸਲਮਾਨ', ਕੀ ਮੂਰਤੀ ਪੂਜਾ ਦਾ ਵਿਰੋਧ ਗੁਰਬਾਣੀ ਅਤੇ ਭਗਤ ਬਾਣੀ ਵਿਚ ਨਹੀਂ ?

ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ ॥
ਜੇ ਇਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥

ਜੇ ਸਿੰਘ ਸਭਾ ਲਹਿਰ ਦੇ ਪੰਥ ਸੇਵਕਾ ਨੇ ਅਜੇਹੀ ਪਾਵਨ ਅਤੇ ਸਤ ਪ੍ਰਕਾਸ਼ੀ ਬਾਣੀ ਵਿਚ ਕਿਹਾ ਹੈ ਪਤਾ ਨਹੀਂ ਗੁਰਮਤ ਤੋਂ ਅਣਭਿੱਜ ਲਿਖਾਰੀ ਕਿਵੇਂ ਲਿਖੀ ਜਾ ਰਹੇ ਹਨ ਕਿ ਵਰਤਮਾਨ ਸਿੱਖੀ ਸਿੰਘ ਸਭਾ ਲਹਿਰ ਦੀ ਦੇਣ ਹੈ।

ਵੱਡੇ ਵੱਡੇ ਮਹਾਰਥੀ ਕਹਿੰਦੇ ਹਨ : ਹਮ ਹਿੰਦੂ ਨਹੀਂ ਦਾ ਖਿਆਲ ਭੀ ਨਵਾਂ ਹੈ, ਜੋ ਸਿੰਘ ਸਭੀਆਂ ਨੇ ਪ੍ਰਚਾਰਿਆ। ਅਜੇਹੇ ਲੇਖਕਾਂ ਦੀ ਅਲਪਗਤਾ ਉਤੇ ਤਰਸ ਆਉਂਦਾ ਹੈ। ਨਾਲ ਹੀ ਇਹ ਵੇਖ ਕੇ ਕਿ ਉਨ੍ਹਾਂ ਵਿਚਕਦੀ ਸਿੱਖ ਭੀ ਹਨ ਸ਼ਰਮ ਵੀ ਆਉਂਦੀ ਹੈ। ਇਹ ਵਿਸ਼ਾ ਵੱਖਰਾ ਹੈ। ਪਰ ਭਾਈ ਸਾਹਿਬ ਜੀ ਦੀ ਯਾਦ ਆਉਂਦਿਆਂ ਜਿਥੇ ਸਿਖੀ ਦੇ ਵਿਰੋਧੀਆਂ ਨੂੰ ਉਨ੍ਹਾਂ ਦੀਆਂ ਲੂੰ ਕੰਡੇ ਕਰਨ ਵਾਲੀਆਂ ਲਿਖਤਾਂ, ਸਮਝ ਲਗਦੀਆਂ ਹਨ, ਗੁਰਮਤ ਪ੍ਰੇਮੀਆਂ ਲਈ ਉਸ ਤੋਂ ਵੱਧ ਸੁਖਦਾਈ ਹਨ। ਭਾਈ ਸਾਹਿਬ ਜੀ ਦੀਆਂ ਸਾਰੀਆਂ ਲਿਖਤਾਂ ਪੁਸਤਕ ਦੇ ਰੂਪ ਵਿਚ ਛਾਪਣੀਆਂ ਸਾਡਾ ਨਿਸ਼ਾਨਾ ਹੈ। ਜਦੋਂ ਜਦੋਂ ਸਮਾਂ ਤੇ ਸਮਰਥਾ ਦਾ ਸੰਜੋਗ ਜੁੜਦਾ ਹੈ। ਇਸ ਪਾਸੇ ਜੋ ਕੁਝ ਸਰਦਾ ਬਣਦਾ ਹੈ ਕੀਤਾ ਜਾਂਦਾ ਹੈ। ਅਗੋਂ ਨੂੰ ਕੀਤਾ ਜਾਵੇਗਾ।

ਭਾਈ ਸਾਹਿਬ ਲਿਖਤ ਕੁਝ ਰਚਨਾਵਾਂ ਇਸ ਪਰਚੇ ਵਿਚ ਸੰਚਿਤ ਕੀਤੀਆਂ ਹਨ ਜਿਨ੍ਹਾਂ ਵਿਚ ਸਾਧੂ ਦਯਾਨੰਦ ਨਾਲ ਸੰਬਾਦ ਖਾਸ ਹੈ। ਕੁਝ ਉਹ ਲਿਖਤਾਂ ਹਨ ਜੋ ਉਨ੍ਹਾਂ ਨੇ ਅੰਤ ਸਮੇਂ ਚਲਾਣੇ ਤੋਂ ਕੁਝ ਮਹੀਨੇ ਪਹਿਲਾਂ ਹੀ ਲਿਖੀਆਂ ਸਨ। ਇਹ ਯਾਦਗਾਰੀ ਜੀਵਨ ਅਤੇ ਰਚਨਾ ਸਤਿਕਾਰ ਯੋਗ ਗਿਆਨੀ ਜੀ ਦੀ ਸੇਵਾ ਨੂੰ ਸਮਰਪਤ ਹੈ। 'ਸਿੰਘ ਸਭਾ ਪਤ੍ਰਿਕਾ ਦੇ ਪਾਠਕਾਂ ਦੀ ਭੇਟ ਹੈ।

## "ਸਾਧੂ ਦਯਾ ਨੰਦ ਤੇ ਮੇਰਾ ਸੰਬਾਦ" ਪੁਸਤਕ ਬਾਰੇ ;-

ਗਿਆਨੀ ਦਿੱਤ ਸਿੰਘ ਜੀ ਦੀ ਇਹ ਪੁਸਤਕ ਕੁਝ ਪਹਿਲੂਆਂ ਤੋਂ ਅਤਿਅੰਤ ਮਨੋਰੰਜਕ ਤੇ ਕੀਮਤੀ ਹੈ। ਇਸ ਦੇ ਅਰੰਭ ਵਿਚ ਭਾਈ ਸਾਹਿਬ ਜੀ ਦੀ ਆਪਣੀ ਜੀਵਨੀ ਦੇ ਮੁੱਢਲੇ ਹਾਲਾਤ ਹਨ, ਜਿਨ੍ਹਾਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਗਿਆਨੀ ਜੀ ਆਪਣੀ ਸਾਰੀ ਜੀਵਨੀ ਲਿਖਣ ਦੀ ਇੱਛਾ ਰਖਦੇ ਸਨ। ਜੇਕਰ ਆਪਣਾ ਜੀਵਨ ਮੁਕੰਮਲ ਲਿਖ ਜਾਂਦੇ ਤਾਂ ਕਿਤਨਾ ਚੰਗਾ ਹੁੰਦਾ ? ਬੜੇ ਅਹਿਮ ਵਾਕਿਆਤ ਸਾਹਮਣੇ ਆਉਂਦੇ ਤੇ ਆਪਣੇ ਸਮੇਂ ਦੀ ਦਸ਼ਾ ਤੇ ਦਾਸਤਾਂ ਦੇ ਨਾਲ ਨਾਲ ਉਨ੍ਹਾਂ ਦੀ ਵਿਦਵਤਾ ਦੇ ਕਈ ਸਿਖਿਆਦਾਇਕ ਨੁਕਤੇ ਵੀ ਪ੍ਰਗਟ ਹੋ ਜਾਣੇ ਸਨ।

ਦੂਜਾ ਮਹਾਨ ਪਹਿਲੂ ਇਸ ਛੋਟੀ ਜਿਹੀ ਪੁਸਤਕ ਦਾ ਇਹ ਹੈ ਕਿ ਭਾਈ ਸਾਹਿਬ ਅੰਦਰ ਵਿਦਵਤਾ ਦੇ ਨਾਲ ਨਾਲ ਬਲ, ਨਿਰਭੈਤਾ ਤੇ ਅਦੁੱਤੀ ਸਾਹਸ ਸੀ। ਆਪ ਜੀ

ਨੇ ਉਸ ਵੇਲੇ ਦੇ 'ਮਹਾਨ ਸੰਬਾਦੀ' ਪੰਡਿਤ ਦਯਾ ਨੰਦ ਜੀ ਪਾਸੋਂ ਜੋ ਨਿੱਤ ਦੇ ਬਹਿਸ ਅਖਾੜਿਆਂ ਵਿਚ ਵੱਡੇ ਵੱਡੇ ਆਲਿਮਾਂ-ਫ਼ਾਜ਼ਿਲਾਂ ਪੰਡਤਾਂ ਨੂੰ ਪਛਾੜਨ ਵਾਲੇ ਸਨ, ਕਿਸੇ ਤਰ੍ਹਾਂ ਦਾ ਭੈਅ ਨਹੀਂ ਖਾਧਾ, ਸਗੋਂ ਆਪਣੇ ਪੱਖ ਨੂੰ ਏਨੇ ਸਪੱਸ਼ਟ ਤੇ ਜ਼ੋਰਦਾਰ ਢੰਗ ਨਾਲ ਬਿਆਨ ਕੀਤਾ ਕਿ ਸਾਧੂ ਦਯਾ ਨੰਦ ਜੀ ਨੂੰ ਇਕ ਨਹੀਂ, ਤਿੰਨ ਵਾਰ ਆਪ ਪਾਸੋਂ ਸ਼ਾਸਤ੍ਰਾਰਥ ਵਿਚ ਹਾਰ ਖਾ ਕੇ ਨਮੋਸ਼ੀ ਉਠਾਉਣੀ ਪਈ। ਵਾਧੇ ਦੀ ਗੱਲ ਇਹ ਹੈ ਕਿ ਆਪ ਜੀ ਨੇ ਉਸ ਬਹਿਸ ਵਿਚ ਜੋ ਨੁਕਤੇ ਉਠਾਏ ਸਨ, ਉਨ੍ਹਾਂ ਨੂੰ ਲਿਖਤੀ ਰੂਪ ਦੇ ਕੇ ਸਾਧੂ ਜੀ ਦੇ, ਪ੍ਰੇਮੀਆਂ ਅਤੇ ਚੇਲਿਆਂ ਸਾਹਮਣੇ ਸਦੀਵੀ ਚੈਲਿੰਜ ਦੇ ਰੂਪ ਵਿਚ ਰੱਖ ਦਿਤਾ ਸੀ।

ਗਿਆਨੀ ਜੀ ਦੀ ਇਸ ਵਿਚਾਰ ਚਰਚਾ ਤੋਂ ਇਹਵੀ ਪ੍ਰਗਟ ਹੁੰਦਾ ਹੈ ਕਿ ਜਿੰਨੇ ਉਹ ਪ੍ਰਚੰਡ ਵਿਦਵਾਨ ਸਨ ਉਨੇ ਹਾਜ਼ਰ-ਜੁਆਬੀ ਵਿਚ ਵੀ ਆਪਣੀ ਮਿਸਾਲ ਆਪ ਸਨ ਜਿਵੇਂ ਕਿ ਉਨ੍ਹਾਂ ਨੇ ਖੁਦ ਲਿਖਿਆ ਹੈ, ਆਪ ਜੀ ਨੇ ਮਸਲੇ ਦੀ ਡੂੰਘਾਈ ਤੇ ਸਾਧੂ ਦਯਾ ਨੰਦ ਜੀ ਦੀ ਵਿਦਵਤਾ ਤੇ ਵਿਚਾਰ ਚਰਚਾ ਦੇ ਢੰਗ ਨੂੰ ਵਿਦਵਤਾ ਦੇ ਜ਼ੋਰ ਨਾਲ ਪਹਿਲਾਂ ਹੀ ਠੀਕ ਤਰ੍ਹਾਂ ਸਮਝ ਲਿਆ ਸੀ ਕਿ ਸਾਧੂ ਦਯਾ ਨੰਦ ਕਿਸ ਤਰ੍ਹਾਂ ਪੈ ਤੜੇ ਖੇਲ੍ਹਣ ਤੇ ਕਿਸ ਤਰ੍ਹਾਂ ਦੀਆਂ ਮੰਤਕੀ ਉਖੇੜਾਂ ਮਾਰਨ ਵਾਲੇ ਸਨ।

ਗਿਆਨੀ ਜੀ ਨੇ ਆਪਣੀ ਬਹਿਸ ਵਿਚ ਜੋ ਨੁਕਤੇ ਉਠਾਏ ਸਨ, ਉਹ ਕਿੰਨੇ ਸਾਰਥਕ ਅਤੇ ਸਹੀ ਪੱਖ ਦੀ ਪੂਰਤੀ ਕਰਨ ਵਾਲੇ ਸਨ ? ਇਹ ਅੱਜ ਵੀ ਸਾਡੇ ਸਾਹਮਣੇ ਤੇ ਵਿਚਾਰਨ ਵਾਲੀ ਵਸਤੂ ਹੈ। ਕਈ ਸੱਜਣ ਉਹਨਾਂ ਦੀ ਇਹ ਪੁਸਤਕ ਪੜ੍ਹੇ ਤੇ ਵਿਚਾਰੇ ਬਿਨਾਂ ਉਹਨਾਂ ਦੀ ਜ਼ਾਤ ਬਾਰੇ ਅਤੇ ਗੁਰਬਾਣੀ ਦੇ ਅਰਥਾਂ ਸਬੰਧੀ ਕਈ ਕਿਸਮਾਂ ਦੀਆਂ ਭੁੱਲਾਂ ਕਰਦੇ ਰਹਿੰਦੇ ਹਨ। ਅਜਿਹੇ ਸੱਜਣਾ ਨੂੰ ਇਹ ਪੁਸਤਕ ਸੁਚੇਤ ਕਰਨ ਵਾਲੀ ਹੈ ਨਾਲ ਹੀ ਮੰਤਕ ਤੇ ਅਸਲੀਅਤ ਦੇ ਜ਼ੋਰ ਨਾਲ ਉਹਨਾਂ ਦੀ ਵਿਦਵਤਾ ਤੇ ਸਿਆਣਪ ਦਾ ਸਿੱਕਾ ਬਿਠਾਉਣ ਵਾਲੀ ਵੀ। ਪੰਡਤ ਦਯਾ ਨੰਦ ਜੀ, ਜਿਨ੍ਹਾਂ ਨੇ 'ਸਤਿਆਰਤ ਪ੍ਰਕਾਸ਼' ਨਾਮੀ ਗ੍ਰੰਥ ਵਿਚ ਵੱਡੇ ਵੱਡੇ ਧਰਮ ਆਗੂਆਂ, ਮਹਾਂ-ਪੁਰਸ਼ਾਂ ਉਤੇ ਆਪਣੀ ਪ੍ਰਗਾੜ ਨਿੰਦਾ ਦੀ ਬੁਛਾੜ ਦੇ ਪੱਥਰ ਵਰ੍ਹਾਏ ਹਨ, ਉਹ ਆਪੂੰ ਕਿੰਨੇ ਕੁ ਵਿਦਵਾਨ ਤੇ ਉਚੇ ਦਰਜੇ ਦੇ ਨਿਪੁੰਨ ਵਿਅਕਤੀ ਸਨ ? ਭਾਈ ਦਿੱਤ ਸਿੰਘ ਜੀ ਦੀ ਇਹ ਰਚਨਾ ਤੇ ਦੂਜਾ ਗ੍ਰੰਥ, 'ਦੰਭ ਵਿਦਾਰਨ' ਇਸ ਪਹਿਲੂ ਨੂੰ ਸ਼ਾਨਦਾਰ ਢੰਗ ਨਾਲ ਦਰਸਾ ਦਿੰਦੇ ਹਨ।

ਕੇਂਦਰੀ ਸਿੰਘ ਸਭਾ ਕਮੇਟੀ ਵਲੋਂ ਇਹ ਪੁਸਤਕ ਮੁੜ ਛਾਪੀ ਗਈ ਨਾਲ ਹੀ 'ਸਿੰਘ ਸਭਾ ਪਤ੍ਰਿਕਾ' ਵਿਚ ਵੀ ਦੇ ਦਿਤੀ ਸੀ ਤਾਂ ਜੋ ਵੱਧ ਤੋਂ ਵੱਧ ਪਾਠਕਾਂ ਤਕ ਇਹ ਰਚਨਾ ਪੁੱਜ ਸਕੇ। ਪਰਚੇ ਵਿਚ ਇਸ ਸੰਬਾਦ ਨੂੰ ਪੜ੍ਹ ਕੇ ਇਕ ਆਰੀਆ ਸਮਾਜੀ ਭਾਈ ਨੇ ਸੰਪਾਦਕ ਨੂੰ ਗੁੱਸੇ-ਭਰਿਆ ਪੱਤਰ ਲਿਖ ਕੇ ਤਾੜਨਾ ਕੀਤੀ ਕਿ ਤੁਸਾਂ ਭਾਈ ਦਿੱਤ ਸਿੰਘ ਅਤੇ ਸਾਧੂ ਦਯਾ ਨੰਦ ਜੀ ਦੇ ਬਾਰੇ ਜੋ ਲਿਖਿਆ ਹੈ, ਉਹ ਬਿਲਕੁਲ ਕਲਪਿਤ ਹੈ। "ਕਿਥੇ ਸਵਾਮੀ ਦਯਾ ਨੰਦ ਜੀ ਮਹਾਂ ਰਿਸ਼ੀ ਤੇ ਵਿਦਵਾਨ, ਕਿਥੇ ਭਾਈ ਦਿੱਤ ਸਿੰਘ ਇਕ ਸਾਧਾਰਨ ਵਿਅਕਤੀ ?" ਇਸ ਸੱਜਣ ਨੇ ਇਹ ਵੀ ਲਿਖਿਆ ਕੇ ਭਾਈ ਦਿੱਤ ਸਿੰਘ ਨਾਲ ਸਵਾਮੀ ਜੀ ਦੀ ਕੋਈ ਚਰਚਾ ਹੀ ਨਹੀਂ ਹੋਈ ਸੀ। ਇਹ ਇਕ ਗੱਪ ਹੀ ਹੈ।

ਉਤਰ ਵਿਚ, ਅਸੀਂ ਬੇਨਤੀ ਕਰਨੀ ਚਾਹੁੰਦੇ ਹਾਂ ਕਿ ਭਾਈ ਦਿੱਤ ਸਿੰਘ ਜੀ ਅਤੇ ਸਵਾਮੀ ਜੀ ਦੀ ਵਿਦਵਤਾ ਉਨ੍ਹਾਂ ਦੇ ਅਮੀਰ ਚੇਲਿਆਂ ਤੇ ਭਾਈ ਸਾਹਿਬ ਜੀ ਦੀ ਗਰੀਬ ਜਾਤੀ ਦੇ ਵਿਚੋਂ ਹੋਣ ਤੇ ਉਨ੍ਹਾਂ ਦੀ ਗਿਣਤੀ ਤੋਂ ਨਹੀਂ ਲਗਾਈ ਜਾਣੀ ਚਾਹੀਦੀ, ਉਨ੍ਹਾਂ ਦੇ ਗ੍ਰੰਥ ਪੜ੍ਹ ਕੇ ਹੀ ਲਗਾਉਣੀ ਚਾਹੀਦੀ ਹੈ। ਇਸ ਕਾਰਜ ਲਈ ਗਿਆਨੀ ਦਿੱਤ ਸਿੰਘ ਲਿਖਤ 'ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ' ਅਤੇ 'ਦੰਭ ਵਿਦਾਰਨ' ਵਿਚਾਰਨ ਤੋਂ ਸਹਿਜੇ ਹੀ ਹਰ ਨਿਰਪੱਖ ਪਾਠਕ ਜਾਣ ਸਕਦਾ ਹੈ ਕਿ ਗਿਆਨੀ ਜੀ ਆਪਣੇ ਪੱਖ ਪੇਸ਼ ਕਰਨ ਵਿਚ ਕਿਤਨੇ ਸਪਸ਼ਟ ਅਤੇ ਚੇਤੰਨ ਵਿਦਵਾਨ ਸਨ, ਜਦੋਂ ਕਿ ਸਵਾਮੀ ਜੀ ਨੇ ਆਪਣੇ, ਸਿਧਾਂਤਕ ਕਹੇ ਜਾਂਦੇ ਗ੍ਰੰਥ 'ਸਤਿਆਰਥ ਪ੍ਰਕਾਸ਼' ਨੂੰ ਆਪ ਹੀ ਦੂਜਾ ਐਡੀਸ਼ਨ ਛਾਪਣ ਵੇਲੇ ਮੁੜ ਸੋਧਿਆ ਅਤੇ ਹੁਣ ਤਕ ਗਲਤ ਗੱਲਾਂ ਦੀਆਂ ਸੋਧਾਂ ਹੁੰਦੀਆਂ ਰਹੀਆਂ ਹਨ। ਫਿਰ ਵੀ ਝੂਠੀ ਤੇ ਘੋਰ ਨਿੰਦਾ ਕਈ ਮਹਾਂ ਪੁਰਖਾਂ ਦੀ ਉਸ ਵਿਚ ਹੋਣ ਕਰਨ, ਉਹ ਪਹਿਲਾਂ ਅਤੇ ਹੁਣ ਸੈਕੂਲਰ ਸਮਾਜ ਵਿਚ ਕਿਸ ਤਰ੍ਹਾਂ ਵੀ ਪ੍ਰਵਾਨਤ ਨਹੀਂ ਹੋ ਸਕਦਾ ? ਸਿਖ ਧਰਮ ਤੇ ਗੁਰੂ ਨਾਨਕ ਜੀ ਬਾਰੇ ਸਤਿਆਰਥ ਗ੍ਰੰਥ ਵਿਚ ਜੋ ਲਿਖਿਆ ਉਹ ਉਕਾ ਹੀ ਗਲਤ ਹੈ। ਹਵਾਲੇ ਨਿਰਾਧਾਰ ਕੋਲੋਂ ਹੀ ਘੜ ਘੜ ਕੇ ਦਿਤੇ ਹੋਏ ਹਨ, ਫਿਰ ਵੀ ਉਨ੍ਹਾਂ ਦੇ ਚੇਲੇ ਉਸ ਨੂੰ 'ਸੱਤ' ਆਖ ਕੇ ਪ੍ਰਚਾਰਦੇ ਆ ਰਹੇ ਹਨ, ਜਦੋਂ ਕਿ ਨਾ ਹੀ ਉਹ ਕਥਨ ਵਾਕਿਆਤੀ ਤੌਰ ਤੇ ਸੱਚ ਹੈ, ਨਾ ਇਤਿਹਾਸਕ ਤੌਰ ਤੇ, ਨਾ ਹੀ ਉਹ ਤੁਕਾਂ ਜੋ ਸਵਾਮੀ ਜੀ ਨੇ ਦਿਤੀਆਂ ਹਨ ਉਸ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀਆਂ ਹਨ। ਵਾਧਾ ਇਕੋ ਹੈ ਕਿ ਸਵਾਮੀ ਜੀ ਦੇ ਚੇਲਿਆਂ ਨੇ ਉਹਨਾਂ ਦੇ ਨਾਂ ਉਪਰ ਸਕੂਲ ਕਾਲਜ ਖੋਲ੍ਹ ਕੇ ਉਹਨਾਂ ਦੀ ਪ੍ਰਤਿਭਾ ਵਧਾਈ ਹੈ ਅਤੇ ਭਾਈ ਦਿੱਤ ਸਿੰਘ ਜੀ ਦੇ ਹਮਜੋਲੀ ਉਹਨਾਂ ਪ੍ਰਤਿ ਕੁਝ ਨਹੀਂ ਕਰ ਸਕੇ ਪ੍ਰੰਤੂ ਇਸ ਬੇ ਪ੍ਰਵਾਹੀ ਦੀ ਜਿੰਮੇਵਾਰੀ ਤੋਂ ਸਿੱਖ ਮੁਕਤ ਨਹੀਂ ਹੋ ਸਕਦੇ ? ਇਸ ਵਿਚ ਗਿਆਨੀ ਜੀ ਦੀ ਵਡਿਆਈ ਘਟ ਨਹੀਂ ਜਾਂਦੀ, ਸਿਖਾਂ ਦੇ ਧਰਮ ਵਿਚ ਵਿਅਕਤੀਵਾਦ ਦਾ ਸਫਾਨ ਅਤੇ ਸਿਖਾਂ ਦੀ ਲਾਪ੍ਰਵਾਹੀ ਦਾ ਫਲ ਤਾਂ ਇਸ ਨੂੰ ਕਿਹਾ ਜਾ ਸਕਦਾ ਹੈ। ਭਾਈ ਦਿੱਤ ਸਿੰਘ ਜੀ ਦਾ ਇਸ ਵਿਚ ਕੋਈ ਕਸੂਰ ਨਹੀਂ, ਨਾ ਹੀ ਉਹਨਾਂ ਦੀ ਵਡਿਆਈ ਘਟਦੀ ਹੈ।

ਇਕ ਗੱਲ ਜੋ ਭਾਈ ਸਾਹਿਬ ਜੀ ਨਾਲ ਸਵਾਮੀ ਜੀ ਦੀ ਗੋਸ਼ਟ ਜਾਂ ਵਿਚਾਰ-ਚਰਚਾ ਕਰਨ ਤੇ ਉਹਨਾਂ ਦੇ ਸ਼ਾਸ਼ਤਾਰਥਾਂ ਬਾਰੇ ਸਾਧੂ ਜੀ ਦੇ ਜੀਵਨ, ਆਰੀਆ ਸਮਾਜੀਆਂ ਦੇ ਲਿਖੇ ਗ੍ਰੰਥ ਵਿਚ ਕੋਈ ਪ੍ਰਮਾਣ ਨਹੀਂ ਮਿਲਦਾ ਗਲਤ ਹੈ, ਚਰਚਾ ਦੇ ਸਬੂਤ ਆਰੀਆ ਸਮਾਜੀ ਗ੍ਰੰਥਾਂ ਵਿਚੋਂ ਮਿਲਦੇ ਹਨ। ਇਹ ਵੱਖਰੀ ਗੱਲ ਹੈ ਜਦੋਂ ਵੀ ਕਿਸੇ ਵਿਅਕਤੀ ਨੂੰ, ਮਹਾਂਪੁਰਖ ਜਾਂ ਅਵਤਾਰ ਬਣਾਇਆ ਜਾਂਦਾ ਹੈ ਤਾਂ ਉਸ ਦੇ ਸ਼ਰਧਾਲੂ ਉਸ ਦੀ ਹਰ ਪਾਸੇ 'ਦਿਗ-ਵਿਜੈ ਹੀ ਦੱਸਦੇ ਰਹੇ, ਉਸ ਦੀ ਹਾਰ ਦਾ ਕੋਈ ਜ਼ਿਕਰ ਨਹੀਂ ਕੀਤਾ ਕਰਦਾ, ਜਿੱਤਾਂ ਦੇ ਵਰਨਣ ਵਧਾ ਚੜ੍ਹਾ ਕੇ ਕੀਤੇ ਜਾਂਦੇ ਹਨ। ਏਹੋ ਢੰਗ ਸੁਆਮੀ ਜੀ ਦੇ ਚੇਲਿਆ ਨੇ ਵਰਤਿਆ ਹੈ। ਭਾਵੇਂ ਦਬਵੀਂ ਜ਼ਬਾਨ ਨਾਲ ਹੀ ਕੀਤਾ ਹੈ, ਫਿਰ ਭੀ ਭਾਈ ਦਿੱਤ ਸਿੰਘ ਜੀ ਨਾਲ ਸਵਾਮੀ ਜੀ ਦੀ ਹੋਈ ਵਿਚਾਰ ਚਰਚਾ ਦਾ ਸੰਖੇਪ ਰੂਪ ਵਿਚ ਉਨ੍ਹਾਂ ਦੇ 'ਜੀਵਨ ਲੇਖਕ' ਨਜ਼ਰ-ਅੰਦਾਜ਼ ਨਹੀਂ ਕਰ ਸਕੇ।

ਭਾਈ ਦਿੱਤ ਸਿੰਘ ਜੀ ਨੇ ਆਪਣੀ ਪੁਸਤਕ 'ਸਾਧੂ ਦਯਾ ਨੰਦ ਨਾਲ ਤੀਜਾ ਸੰਬਾਦ, 'ਵੇਦ ਈਸ਼ਵਰ ਕ੍ਰਿਤ ਨਹੀ', ਇਸ ਵਿਸ਼ੇ ਤੇ ਹੋਇਆ ਸੀ ਤਾਂ ਗਿਆਨੀ ਜੀ ਨੇ ਸਾਧੂ ਨੂੰ ਜਦੋਂ ਨਿਰੁੱਤਰ ਕਰ ਦਿਤਾ, ਤਾਂ ਇਸ ਦਸ਼ਾ ਨੂੰ ਦੇਖ ਕੇ ਪੰਡਤ ਅਗਨੀ ਹੋਤਰੀ ਸ਼ਿਵ ਨਾਰਾਇਣ ਜੀ ਨੇ, ਜੋ ਪਿਛੋਂ ਬ੍ਰਹਮੂ ਸਮਾਜੀਆਂ ਦੇ ਮੁਖੀ ਬਣੇ ਕਿਹਾ ਕਿ ਸਵਾਮੀ ਜੀ ਆਪ ਨੂੰ ਉੱਤਰ ਤਾਂ ਸੁਝ ਨਹੀਂ ਰਿਹਾ, ਐਵੇਂ ਟਾਲਾ ਵਾਲਾ ਕਰ ਰਹੇ ਹੋ। ਅਤੇ ਕੁਝ ਆਪਣੇ ਮੂੰਹੋਂ ਹੋਰ ਵਾਕ ਵੀ ਕਹੇ।

ਇਸ ਤੇ ਸਵਾਮੀ ਜੀ ਨੇ ਗਿਆਨੀ ਜੀ ਵਲੋਂ ਹਟ ਕੇ 'ਅਗਨੀ ਹੋਤਰੀ' ਜੀ ਦੇ ਕਥਨ ਨੂੰ ਵਿਚ ਲਿਆ ਕੇ ਗੱਲ ਟਾਲਣੀ ਚਾਹੀ, ਤਾਂ ਗਿਆਨੀ ਦਿੱਤ ਸਿੰਘ ਜੀ ਨੇ, ਜੋ ਸਵਾਮੀ ਜੀ ਦੀ ਅਜਿਹੀ ਪਲੱਥੇ ਬਾਜੀ ਤੋਂ ਜਾਣੂ ਸਨ, ਗੱਲ ਤਾੜ ਲਈ ਕਿ ਸਾਧੂ ਜੀ ਏਸ ਬਹਾਨੇ ਅਸਲ ਗੱਲ ਤੋਂ ਲਾਂਭੇ ਜਾਣ ਲਈ ਪੈਂਤੜਾ ਬਣਾ ਰਹੇ ਹਨ। ਉਹਨਾਂ ਨੇ ਕਿਹਾ, ਸਾਧੂ ਜੀ ਮਹਾਰਾਜ, ਇਨ੍ਹਾਂ ਨਾਲ ਫੇਰ ਗੱਲ ਕਰ ਲੈਣੀ, ਪਹਿਲਾਂ ਆਪਾਂ ਚਲ ਰਹੀ ਚਰਚਾ ਬਾਰੇ ਵਿਚਾਰ ਕਰ ਲਈਏ। ਗਿਆਨੀ ਜੀ ਦੀ ਲਿਖੀ ਅਸਲ ਵਾਰਤਾਲਾਪ ਇਸ ਤਰ੍ਹਾਂ ਹੈ :

"ਇਤਨੀ ਗੱਲ ਸੁਣ ਕੇ ਪੰਡਤ ਅਗਨੀ ਹੋਤਰੀ, ਜਿਸ ਦਾ ਨਾਉਂ ਉਸ ਸਮਯ ਸ਼ਿਵ ਨਾਰਾਇਣ ਸੀ ਅਰ ਅੱਜ ਕਲ੍ਹ ਜਿਸ ਨੂੰ ਲੋਗ ਸੱਤਯਾ ਨੰਦ ਅਗਨੀ ਹੋਤਰੀ ਸੱਦਦੇ ਹਨ, ਖੜੇ ਹੋ ਕੇ, ਬੋਲੇ ਕਿ ਸੁਆਮੀ ਜੀ ਨੇ ਇਨ੍ਹਾਂ ਦੇ ਕਥਨ ਦਾ ਉਤਰ ਨਹੀਂ ਦਿਤਾ ਕੇਵਲ ਟਾਲਾ ਵਾਲਾ ਕਰ ਰਹੇ ਹਨ, ਜਿਸ ਤੇ ਮੇਰੇ ਵਲੋਂ ਹਟ ਕੇ ਉਸ ਨਾਲ ਝਗੜ ਪਏ, ਅਰ ਗੁੱਸੇ ਹੋ ਕੇ ਕਹਿਣ ਲਗੇ ਕਿ ਤੈਨੂੰ ਕਯਾ ਖਬਰ ਹੈ ਜੋ ਇਸ ਨੇ ਕਿਆ ਆਖਯਾ ਹੈ ? ਜਿਸ ਪਰ ਉਸ ਨੇ ਕਿਹਾ ਕਿ ਮੈਂ ਜਾਣਦਾ ਹਾਂ ਜੋ ਇਨ੍ਹਾਂ ਨੇ ਕਿਹਾ ਹੈ ਅਰ ਉਸ ਦਾ ਆਪ ਉਤਰ ਦਿਤਾ ਹੈ, ਕਿੰਤੂ ਆਪ ਦਾ ਉਤਰ ਠੀਕ ਨਹੀਂ ਹੈ, ਇਸ ਪਰ ਬਹੁਤ ਗੁੱਸੇ ਹੋ ਗਏ ਅਰ ਉਹਨਾਂ ਨੂੰ ਆਖਣ ਲੱਗੇ ਕਿ ਤੁਸੀਂ ਦਸੋ ਜੋ ਇਸ਼ ਨੇ ਕਯਾ ਕਿਹਾ ਹੈ ਅਰ ਮੈਂ ਉਸ ਦਾ ਕਿਆ ਉਤਰ ਦੀਆ ਹੈ।

"ਜਦ ਇਹ ਝਗੜਾ ਹੋਰ ਵੀ ਛਿੜ ਪਿਆ ਤਦ ਮੈਂ ਕਿਹਾ ਕਿ ਸੁਆਮੀ ਜੀ ਆਪ ਇਨ੍ਹਾਂ ਨਾਲ ਨਾ ਝਗੜੋ ਕਿਉਂਕਿ ਉਤਰ ਪ੍ਰਸ਼ਨ ਤਾਂ ਮੇਰਾ ਆਪ ਦਾ ਹੈ। ਸੋ ਜੋ ਆਪ ਦਾ ਸਿਧਾਂਤ ਹੈ ਸੋ ਮੈਨੂੰ ਆਖੋ, ਜਿਸ ਪਰ ਏਸੇ ਬੋਲੇ ਕਿ ਅਸੀਂ ਤਾਂ ਜੋ ਆਖਣਾ ਸੀ ਸੋ ਆਖ ਦਿਤਾ, ਜਿਸ ਪਰ ਮੈਂ ਕਿਹਾ ਕਿ ਆਪ ਕੁਝ ਸਾਬਤ ਨਹੀਂ ਕਰ ਸਕੇ ਅਰ ਮੈਂ ਆਪ ਨੂੰ ਸਾਬਤ ਕਰਕੇ ਦਿਖਾ ਦਿਤਾ ਹੈ ਕਿ ਵੇਦ ਮਨੁੱਖਾਂ ਦੇ ਰਚੇ ਹੋਏ ਹਨ।

"ਇਤਨੇ ਝਗੜੇ ਪਰ ਚਾਰੇ ਪਾਸਿਆਂ ਤੇ ਤਾਲੀਆਂ ਵੱਜ ਪਈਆਂ ਅਰ ਸਭ ਬੋਲ ਉਠੇ ਕਿ ਸਾਧੂ ਨੂੰ ਉਤਰ ਦੇਣਾ ਨਹੀਂ ਆਇਆ। ਜਿਸ ਪਰ ਸੰਧਯਾ ਪੈ ਗਈ ਅਰ ਸਭ ਖਲਕਤ ਆਪੋ ਆਪਣੇ ਘਰਾਂ ਨੂੰ ਚਲੀ ਗਈ ਅਤੇ ਅਸੀਂ ਭੀ ਵੱਡੇ ਆਨੰਦ ਪੂਰਬਕ ਆਪਣੇ ਮਕਾਨ ਪਰ ਗਏ।"

ਇਸੇ ਵਿਰਤਾਂਤ ਨੂੰ ਕੁਝ ਬਦਲਵੇਂ ਢੰਗ ਨਾਲ ਸਵਾਮੀ ਜੀ ਦੇ ਜੀਵਨ ਲੇਖਕਾਂ ਜਿਸ ਤਰ੍ਹਾਂ ਦਿਤਾ ਹੈ, ਅਸੀਂ ਬੇਨਤੀ ਕਰਦੇ ਹਾਂ ਕਿ ਸ਼ੰਕਾ ਗ੍ਰਸਤ ਸੱਜਣ ਆਰਯਾ

ਸਮਾਜ, ਨਯਾ ਬਾਂਸ, ਦਿੱਲੀ-੬ ਦਾ ਛਪਿਆ ਹੋਇਆ ਗ੍ਰੰਥ "ਮਹਾਂਰਿਸ਼ੀ ਸਵਾਮੀ ਦਯਾ ਨੰਦ ਸਰਸਵਤੀ ਕਾ ਜੀਵਨ ਚਰਿਤ੍ਰ" ਪੰਡਤ ਲੇਖ ਰਾਮ ਦਵਾਰਾ ਲਿਖਤ, ਹਿੰਦੀ ਅਨੁਵਾਦ ਦਾ ਸਫਾ ੩੪੭ ਤੇ ੩੪੮ ਪੜ੍ਹਨ ਦੀ ਕਿਰਪਾਲਤਾ ਕਰਨ, ਜਿਸ ਵਿਚ ਏਸ ਵਾਰਤਾਲਾਪ ਨੂੰ ਇਸ ਤਰ੍ਹਾਂ ਲਿਖ ਕੇ ਪ੍ਰਵਾਨ ਕੀਤਾ ਗਿਆ ਹੈ :

"ਏਕ ਦਿਨ ਕੀ ਬਾਤ ਹੈ ਕਿ ਭਾਈ ਦਿੱਤ ਸਿੰਘ ਸਵਾਮੀ ਜੀ ਸੇ ਵੇਦਾਂਤ ਮਤ ਪਰ ਸ਼ਾਸਤ੍ਰਾਰਥ ਕਰ ਰਹੇ ਥੇ ਔਰ ਅਗਨੀ ਹੋਤਰੀ ਜੀ ਭੀ ਉਸ ਸਮਯ ਵਹਾਂ ਉਪਸ਼ਥਿਤ ਥੇ। ਸ਼ਾਸਤ੍ਰਾਰਥ ਕੇ ਬੀਚ ਮੇਂ ਪੰਡਤ ਸ਼ਿਵ ਨਾਰਾਇਣ ਜੀ ਬੋਲ ਉਠੇ ਕਿ ਸਵਾਮੀ ਜੀ ਕੋ ਉਤਰ ਨਹੀਂ ਆਇਆ ਔਰ ਵੋਹ ਹਾਰ ਗਏ ਹੈਂ। ਇਸ ਪਰ ਸਵਾਮੀ ਜੀ ਨੇ ਪੰਡਤ ਜੀ ਸੇ ਪੂਛਾ ਕਿ ਭਲਾ ਆਪ ਬਤਾਇਏ ਕਿ ਹਮ ਨੇ ਕਿਆ ਕਹਾ ?

ਪੰਡਤ ਜੀ ਕੁਛ ਭੀ ਨਹੀਂ ਬਤਾ ਸਕੇ।

ਤਬ ਸਵਾਮੀ ਜੀ ਨੇ ਭਾਈ ਦਿੱਤ ਸਿੰਘ ਜੀ ਸੇ ਪੂਛਾ ਕਿ ਕਿਉਂ ਕਿਆ ਹਮ ਨੇ ਯਹੀ ਕਹਾ ਥਾ ?

ਭਾਈ ਦਿੱਤ ਸਿੰਘ ਨੇ ਕਹਾ, "ਨਹੀਂ, ਆਪ ਨੇ ਯਹ ਨਹੀਂ ਕਹਾ। ਪੰਡਤ ਜੀ ਨੇ ਕੁਛ ਨਹੀਂ ਸੁਨਾ।"

ਫਿਰ ਸਵਾਮੀ ਜੀ ਨੇ ਪੰਡਤ ਜੀ ਸੇ ਪੂਛਾ, ਭਲਾਂ ਬਤਾਈਏ ਤੋ ਸਹੀ ਕਿ ਭਾਈ ਦਿੱਤ ਸਿੰਘ ਜੀ ਨੇ ਕਿਆ ਕਹਾ ਥਾ ?

ਪੰਡਤ ਸ਼ਿਵ ਨਰਾਇਣ ਨੇ ਕੁਛ ਬਤਾਯਾ।

ਭਾਈ ਦਿੱਤ ਸਿੰਘ ਨੇ ਕਹਾ ਕਿ ਯਹ ਮੈਂਨੇ ਨਹੀਂ ਕਹਾ ਥਾ। ਉਸ ਸਮਯ ਸਵਾਮੀ ਜੀ ਨੇ ਪੰਡਤ ਸ਼ਿਵ ਨਾਰਾਇਣ ਸੇ ਕਹਾ ਕਿ ਆਪ ਬਿਨਾਂ ਸੋਚੇ ਸਮਝੇ ਸੰਮਤੀ ਦੇ ਦੇਤੇ ਹੈਂ। ਇਸ ਪਰ ਪੰਡਤ ਜੀ ਕਰੁਧਤ ਹੋ ਗਏ (ਭਾਈ ਦਿੱਤ ਸਿੰਘ ਜੀ ਨੇ ਭੀ ਇਸ ਵਕਤਵਯ ਕੀ ਪੁਸ਼ਟੀ ਕੀ)।

(੩੪੭, ਜੀਵਨ ਸਵਾਮੀ ਦਯਾ ਨੰਦ ਜੀ)

ਸਪੱਸ਼ਟ ਹੈ ਕਿ ਇਹ ਸੰਬਾਦ ਇਤਿਹਾਸਕ ਸਚਾਈ ਹੈ ਅਤੇ ਨਾਲ ਹੀ ਛਿੱਥੇ ਪੈ ਕੇ ਹਾਰ ਜਾਣਾ ਵੀ। ਜਿਸ ਦੀ ਪੁਸ਼ਟੀ ਆਰੀਆ ਸਮਾਜੀ ਸੱਜਣਾਂ ਦੀ ਲਿਖਤ ਤੋਂ ਹੀ ਹੁੰਦੀ ਹੈ।

ਭਾਈ ਦਿੱਤ ਸਿੰਘ ਜੀ ਨੇ ਇਸ ਕਥਨ ਦੀ ਜਿਸ ਢੰਗ ਨਾਲ ਪੁਸ਼ਟੀ ਕੀਤੀ, ਉਨ੍ਹਾਂ ਦੀ ਉਪਰੋਕਤ ਲਿਖਤ ਵਿਚ ਉਹ ਆ ਚੁਕਿਆ ਹੈ ਕਿ ਭਾਈ ਸਾਹਿਬ ਜੀ ਸਵਾਮੀ ਜੀ ਨੂੰ ਅਗਨੀ ਹੋਤਰੀ ਜੀ ਨਾਲ ਉਲਝਣ ਤੋਂ ਬਚਾ ਕੇ ਆਪਣੇ ਨਾਲ ਵਿਚਾਰ ਚਰਚਾ ਲਾਈ ਰੱਖਣਾ ਚਾਹੁੰਦੇ ਸਨ, ਜਿਸ ਤੋਂ ਸਵਾਮੀ ਜੀ ਕੰਨੀ ਕਤਰਾਉਂਦੇ ਸਨ। ਭਾਵੇਂ ਸਵਾਮੀ ਜੀ ਦੇ ਜੀਵਨ ਲੇਖਕ ਨੇ ਸਪੱਸ਼ਟ ਤੌਰ ਤੇ ਹਾਰ ਹੋਈ ਨਹੀਂ ਮੰਨਿਆ, ਪਰ ਇਹ ਨੁਕਤਾ ਸਪੱਸ਼ਟ ਹੈ ਕਿ ਸਵਾਮੀ ਜੀ ਨਾਲ ਭਾਈ ਸਾਹਿਬ ਜੀ ਦੀ ਵਿਚਾਰ ਚਰਚਾ ਹੋਈ ਸੀ ਅਤੇ ਉਹਨਾਂ ਨੂੰ ਕੋਈ ਜਵਾਬ ਗਿਆਨੀ ਜੀ ਦੇ ਉਤਰ ਦਾ ਨਾ ਮਿਲਣ

ਕਰ ਕੇ ਅਗਨੀ ਹੋਤਰੀ ਜੀ ਨੇ ਕਿਹਾ ਸੀ ਕਿ ਸਵਾਮੀ ਆਪ ਹਾਰ ਗਏ ਹੋ। ਇਸੇ ਜਿੱਤ ਹਾਰ ਦਾ ਪ੍ਰਸੰਗ ਗਿਆਨੀ ਜੀ ਦਾ ਆਪਣਾ ਲਿਖਿਆ ਹੋਇਆ "ਮੇਰਾ ਤੇ ਸਾਧੂ ਦਯਾ ਨੰਦ ਦ ਸੰਬਾਦ" ਦੇ ਰੂਪ ਵਿਚ ਆਪ ਜੀ ਦੇ ਹੱਥਾਂ ਵਿਚ ਹੈ। ਇਸ ਆਰੀਆ ਸਮਾਜੀਆਂ ਦੇ ਲਿਖੇ ਗ੍ਰੰਥ ਵਿਚੋਂ ਸਬੂਤ ਦੇ ਹੁੰਦਿਆਂ ਕੋਈ ਇਹ ਨਹੀਂ ਆਖ ਸਕਦਾ ਕਿ ਭਾਈ ਸਾਹਿਬ ਜੀ ਅਤੇ ਸਵਾਮੀ ਜੀ ਵਿਚਕਾਰ ਬਹਿਸ ਹੀ ਨਹੀਂ ਹੋਈ ਸੀ।

ਸਿੰਘ ਸਭਾ ਸ਼ਤਾਬਦੀ ਕਮੇਟੀ ਆਪ ਜੀ ਦੀ ਲਿਖਤ ਸਮੂਹ ਪੁਸਤਕਾਂ ਛਾਪਣ ਦਾ ਉਪਰਾਲਾ ਕਰ ਰਹੀ ਹੈ, ਪਰ ਸਾਧਨਾ ਦੀ ਕਮੀ ਅਤੇ ਪ੍ਰਚਾਰ ਵਧੇਰੇ ਕਰ ਲੈਣ ਦੀ ਲਾਲਸਾ ਕਾਰਨ ਇਸ ਤਰ੍ਹਾਂ ਇਕ ਇਕ ਪੁਸਤਕ, 'ਸਿੰਘ ਸਭਾ ਪਤ੍ਰਿਕਾ' ਵਿਚ ਛਾਪਣੀ ਅਰੰਭੀ ਗਈ, ਜਿਸ ਦੇ ਨਾਲੋਂ ਨਾਲ ਹੀ ਪੁਸਤਕਾਂ ਦੇ ਰੂਪ ਦੇ ਕੇ ਵੀ ਪ੍ਰੇਮੀ ਜਨਾਂ ਦੀ ਸੇਵਾ ਵਿਚ ਇਸ ਪੁਸਤਕ ਲੜੀ ਦੇ ਮੋਤੀ ਭੇਟਾ ਕਰਨ ਦਾ ਫੈਸਲਾ ਕੀਤਾ ਇਸ ਪੁਸਤਕ ਦੀ ਮੰਗ ਵਧੇਰੇ ਹੋਣ ਕਾਰਨ ਇਸ ਨੂੰ ਫਿਰ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਆਸ਼ਾ ਹੈ ਪ੍ਰੇਮੀ ਜਨ ਲਾਭ ਉਠਾਉਣਗੇ ਅਤੇ ਆਪ ਜੀ ਦੇ ਲਿਖਤ ਸਾਹਿਤ ਨੂੰ ਪੁਨਰ ਪ੍ਰਕਾਸ਼ਨ ਵਿਚ ਸਹਾਇਤਾ ਬਖਸ਼ਣਗੇ। ਜਿਸ ਵਿਚੋਂ ਬਹੁਤ ਸਾਰੀਆਂ ਰਚਨਾਵਾਂ ਨੇ ਹਾਲਾਂ ਛਾਪੇ ਦਾ ਜਾਮਾ ਵੀ ਧਾਰਨ ਨਹੀਂ ਕੀਤਾ।

ਨੋਟ : ਇਹ ਪੁਸਤਕ ਕੇਂਦਰੀ ਸਿੰਘ ਸਭਾ ਵਲੋਂ ਚਾਰ ਵਾਰੀ ਪਹਿਲਾਂ ਛਾਪੀ ਜਾ ਚੁਕੀ ਹੈ। ਪਿਛਲੇ ਤਿੰਨ ਚਾਰ ਵਰ੍ਹਿਆਂ ਤੋਂ ਸਭ ਕਾਪੀਆਂ ਮੁੱਕ ਚੁਕੀਆਂ ਸਨ, ਸੰਗਤਾਂ ਵਲੋਂ ਇਸ ਦੀ ਮੰਗ ਪਹਿਲਾਂ ਨਾਲੋਂ ਵੀ ਵਧੇਰੇ ਆ ਰਹੀ ਹੈ। ਇਕ ਇਕ ਕਰਕੇ ਭਾਵੇਂ ਭਾਈ ਸਾਹਿਬ ਜੀ ਲਿਖਤ ਕੁਝ ਰਚਨਾਵਾਂ ਤੇ ਗ੍ਰੰਥਾਂ ਦੀਆਂ ਸੰਪੂਰਨ ਪੁਸਤਕਾਂ ਹਾਲਾਂ ਅਣ-ਛਪੀਆਂ ਹਨ। ਇਛਾ ਇਹ ਹੈ ਕਿ ਭਾਈ ਸਾਹਿਬ ਲਿਖਤ, ਗ੍ਰੰਥਾਵਲੀ ਤੇ ਲੇਖ ਆਦਿਕ ਮੁੜ ਛਾਪ ਦਿਤੇ ਜਾਣ, ਉਹ ਤਿੰਨ ਚਾਰ ਜਿਲਦਾਂ ਵਿਚ ਆ ਸਕਣਗੇ। ਕੋਈ ਸੱਜਣ ਜਾਂ ਸੰਸਥਾ ਸਹਾਇਕ ਬਣੇਗੀ ਤਾਂ ਇਹ ਕੰਮ ਤੁਰੰਤ ਹੋ ਜਾਏਗਾ।

ਇਸ ਵਾਰੀ ਇਹ ਪੁਸਤਕ ਲੁਧਿਆਣੇ ਦੇ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਉਦਮ ਨਾਲ ਛਪ ਰਹੀ ਹੈ।

ਗੁਰਦਿੱਤ ਸਿੰਘ ਗਿਆਨੀ

—0—

---

**ਨੋਟ** :—ਕੁਝ ਪਰਚੇ ਐਡੀਟਰ ਦੇ ਵਿਦੇਸ਼ ਜਾਣ ਕਾਰਨ ਪ੍ਰੈਸ ਅਤੇ ਕਰਿੰਦਿਆਂ ਦੀਆਂ ਕੋਸ਼ਿਸ਼ਾਂ ਦੇ ਬਾਵਜੂਦ ਜਿਹੋ ਜਿਹੇ ਚਾਹੀਦੇ ਸਨ, ਨਹੀਂ ਛਪੇ। ਇਤਹਾਸ ਗੁਰੂ ਗ੍ਰੰਥ ਸਾਹਿਬ ਬਾਰੇ ਬੇਢੰਗੇ ਜਿਹੇ ਤਰੀਕੇ ਜੋ ਲੇਖ ਆਇਆ ਉਸ ਲਈ ਖਿਮਾ ਦੀ ਜਾਚਨਾ ਹੈ। ਵੇਰਵੇ ਸਹਿਤ ਇਸ ਪੁਸਤਕ ਬਾਰੇ ਸਮੇਂ ਸਮੇਂ ਜਾਣਕਾਰੀ ਦਿਤੀ ਜਾਵੇਗੀ।

# ਪੰਡਤ ਦਯਾਨੰਦ ਨਾਲ ਮੇਰਾ ਸੰਬਾਦ

ਲੇਖਕ ਭਾਈ ਦਿੱਤ ਸਿੰਘ ਜੀ ਗਿਆਨੀ
ਪ੍ਰੋ: ਓਰੀਐਂਟਲ ਕਾਲਜ ਲਾਹੌਰ

ਦੋਹਿਰਾ—ਧਨੁਖ ਬਾਣ ਪੁਨ ਤਾਜ ਸਿਰ ਜਿਹ ਕਰ ਸੁਕਲੋਂ ਬਾਜ।
ਸੋ ਮੇਰੀ ਰੱਖਯਾ ਕਰੇਂ ਕਲਗੀਧਰ ਮਹਾਰਾਜ ॥ ੧ ॥

ਸੱਤ ਕਹਾਂ ਮੁਖ ਤੇ ਸਭੀ ਪੁਨ ਜੋ ਲਿਖਾਂ ਸੁ ਸੱਤ।
ਪਾਖੰਡ ਜਾਲ ਖੰਡਨ ਵਿਖੇ ਸਬਲ ਹੋਇ ਮਮ ਮੱਤ ॥ 2 ॥

ਦਿਆਨੰਦ ਸਾਧੂ ਸਹਿਤ ਜੋ ਮੈਂ ਕੀਨੀ ਗਾਥ।
ਸੋ ਸਭ ਪਰਗਟ ਕਰ ਕਹਾਂ ਮਨ ਅਨੰਦ ਕੇ ਸਾਥ ॥ 3 ॥
ਅੱਜ ਕੱਲ ਉਸ ਨੂੰ ਕਹਨ ਪੁਰਖ ਅਦੁਤੀਯ ਮਹਾਨ।
ਮਹਾਂ ਰਿਖੀ ਵਿੱਦਯਾ ਧਨੀ ਕਰਕੇ ਲੱਗ ਬਖਾਨ ॥ 4 ॥
ਮਰੇ ਬਾਬੇ ਦੀ ਅੱਖੀਆਂ ਕਰਦੇ ਵੱਡੀਆਂ ਚਾਹਿ।

ਆਖਨ ਉਸ ਸਮ ਦੂਸਰਾ ਕੋਇ ਨ ਨਜ਼ਰੀ ਆਇ ॥ 5 ॥
ਦੋਯ—ਚੇਲੇ ਅਤੇ ਮੁਰੀਦਾ ਉਸਦਯਾਂ ਦਾ ਅਸਮਾਨ ਚੜ੍ਹਾਇਆ।
ਕੱਚ ਚਮਕਦੇ ਨੂੰ ਕਰ ਲੈਕਰ ਹੀਰਾ ਚੁੱਕ ਬਨਾਇਆ ॥
ਆਖਨ ਉਸ ਦੇ ਜੇਡਾ ਨਾ ਸੀ ਜਗ ਵਿੱਚ ਪੰਡਤ ਕੋਈ।
ਭਾਰਤ ਭੂਮੀ ਗਤ ਮੁੜ ਕੇ ਉਸੇ ਕੋਲੋਂ ਹੋਈ ॥ 6 ॥
ਨਹੀਂ ਅਸੀਂ ਸਾਂ ਕਿੱਥੇ ਰਹਣਾਂ ਤੁਰਤ ਈਸਾਈ ਹੁੰਦੇ।
ਈਸਾ ਮਤ ਦੇ ਜੋ ਦਰਵਾਜ਼ੇ ਸੋ ਸਭ ਸੁਆਮੀ ਮੁੰਦੇ ॥
ਸਾਡੇ ਖਾਤਰ ਪਰਮੇਸ਼ੁਰ ਨੇ ਸੀ ਉਸ ਤਾਈਂ ਘੱਲਿਆ।
ਓਹੋ ਵੈਦਕ ਧਰਮ ਜਿਸ ਨੇ ਜਾਂਦਾ ਮੁੜ ਕੇ ਠੱਲਿਆ ॥ 7 ॥
ਏਹੋ ਜੇਹੇ ਮਾਰ ਗਪੌੜੇ ਲੋਕਾਂ ਨੂੰ ਭਰਮਾਇਆ।
ਦੇਖੋ ਦੇਖੀ ਫਸ ਗਏ ਕਿਤਨੇ ਭੇਡ ਚਾਲ ਦੇ ਸਾਇਆ ॥
ਏਸੇ ਦੇਸ਼ ਦੀ ਮਿੱਟੀ ਵਿਚ ਕੁਝ ਹੈ ਇਹ ਮੂਰਖਤਾਈ।
ਜਣੇ ਖਣੇ ਨੂੰ ਰੱਬ ਬਣਾਉਨ ਪੂਜਨ ਹੋਇ ਸਦਾਈ ॥ 8 ॥
ਪਰ ਇਹ ਉਸ ਨੂੰ ਰੱਬ ਨ ਆਖਨ ਨਾ ਅਵਤਾਰ ਬਣਾਉਨ।
ਭੇਜਿਆ ਰੱਬ ਅਸਾਡੇ ਕਾਰਨ ਇਤਨੀ ਗੱਲ ਸੁਣਾਉਨ।
ਕੋਈ ਉਸ ਨੂੰ ਗੁਰੂ ਬਨਾਵੇ ਕੋਈ ਆਖੇ ਭਾਈ ॥
ਅਜੇ ਤੀਕ ਉਸ ਤਾਈਂ ਪਦਵੀ ਹੱਥ ਨ ਇਨ ਕੇ ਆਈ ॥ 9 ॥
ਕੋਈ ਆਖੇ ਉਸ ਦਾ ਲਿਖਯਾ ਪੱਥਰ ਲੀਕ ਉਚਾਰੋ।
ਦੂਜਾ ਕਹੇ ਨਹੀਂ ਜੋ ਮਿੱਥਯਾ ਸੋ ਸਭ ਤਿਆਗ ਵਿਚਾਰੋ।

ਇਸੇ ਤਰਾਂ ਦਾ ਵਿਚ ਇਨ੍ਹਾਂ ਦੇ ਪਯਾ ਝੰਬੇਲਾ ਭਾਰਾ ॥
ਅਜੇ ਤੀਕ ਇਸ ਘੁੰਮਨਘੇਰੋਂ ਕੀਤਾ ਨਹੀਂ ਕਿਨਾਰਾ ॥ 10 ॥
ਅੱਜ ਕੱਲ ਜੋ ਉਸ ਸਾਧੂ ਨੂੰ ਮੰਨਨ ਸਾਡੇ ਪਯਾਰੇ ।
ਅਰ ਜੋ ਲੇਖ ਉਸਦੇ ਮਗਰੋਂ ਪੰਚਮ ਬੇਦ ਉਚਾਰੇ
ਸੋ ਸਾਰਾ ਮੈਂ ਅੱਖੀ ਦੇਖਯਾ ਅਰ ਬੀਤਿਆ ਬਤਲਾਉਂ ।
ਏਸ ਵਹਮ ਦੇ ਖਾਤੇ ਗਿਰਦਿਆਂ ਭੋਲੇ ਜਨਾਂ ਬਚਾਉਂ ॥ 11 ॥

ਦੋਹਿਰਾ—ਨਾਲ ਮੁਝ ਦੇ ਉਸ ਦਾ ਜੋ ਕੁਝ ਭਇਆ ਬਲਾਸ ।
ਸੋ ਸਾਰਾ ਮੈਂ ਦੱਸ ਸਾਂ ਧਰ ਮਨ ਅਧਿਕ ਹੁਲਾਸ ॥ 12 ॥

ਭਾਵ—ਪਿਆਰੇ ਦੇਸ ਵਾਸੀ ਸੱਜਨੋਂ ਮੈਂ ਇਸ ਪੁਸਤਕ ਦੇ ਕਥਨ ਵਿਚ ਕਦੇ ਵੀ ਪ੍ਰਵਿਰਤ ਨਹੀਂ ਹੁੰਦਾ ਜੇ ਮੈਂ ਜਾਨਦਾ ਕਿ ਇਸ ਦੇਸ਼ ਦੇ ਲੋਗ ਜੈਸੀ ਵਸਤੂ ਹੈ ਓਹੀ ਕਹਨ ਦਾ ਮਾਦਾ ਰਖਦੇ ਹਨ, ਪ੍ਰੰਤੂ ਜਦ ਮੈਂ ਦੇਖਿਆ ਕਿ ਇਨ੍ਹਾਂ ਹਿੰਦੂ ਲੋਗਾਂ ਵਿਚ ਇਕ ਅੱਗ-ਯਾਨ ਦੀ ਅੰਧੇਰੀ ਨਸਲ ਦਰ ਨਸਲ ਚਲੀ ਆਉਂਦੀ ਹੈ ਜੋ ਕਾਉਂ ਅਤੇ ਸੱਪਾਂ ਨੂੰ ਵੀ ਪਿਤ੍ਰ ਅਰ ਦੇਵਤੇ ਜਾਨਣ ਵਾਲੀ ਹੈ ਇਸੀ ਤੇ ਸੁਆਮੀ ਦਯਾਨੰਦ ਜੈਸੇ ਪੁਰਖ ਨੂੰ ਭੀ ਇਨ੍ਹਾਂ ਲੋਗਾਂ ਨੇ ਹੁਣ ਮਨੂ, ਬਸ਼ਿਸ਼ਟ, ਬਿਆਸ ਅਤੇ ਸ਼ੰਕਰ ਤੇ ਵਧਕੇ ਅਪਨਾ ਮਹਾਂ ਰਿਖੀ ਮੰਨਨਾਂ ਧਰਮ ਜਾਨ ਲੀਤਾ ਹੈ, ਇਸੀ ਤਰ੍ਹਾਂ ਉਸੇ ਦੇ ਲਿਖਣੇ ਅਨੁਸਾਰ ਗੁਰੂਆਂ ਨੂੰ ਭੀ 'ਦੰਭੀ' ਜਾਨਕੇ ਉਸ ਨੂੰ ਉਪਕਾਰੀ ਧਰਮ ਪ੍ਰਚਾਰੀ ਆਖਨ ਲੱਗ ਗਏ ਹਨ ਤਦ ਮੇਰੇ ਦਿਲ ਨੇ ਧੀਰਜ ਨਾ ਕੀਤਾ ਅਰ ਚਾਹਿਆ ਕਿ ਉਸਦਾ ਓਹ ਹਾਲ ਜੋ ਮੇਰੇ ਨਾਲ ਸ਼ਸਤ੍ਰਾਰਥ ਕਰਦੇ ਹੋਇਆ ਸੀ, ਪ੍ਰਗਟ ਕਰ ਦਿਆਂ ।

ਇਹ ਬਾਤ ਹੋਰ ਹੈ ਕਿ ਉਸਦੇ ਭਗਤ ਲੋਗ ਜੋ ਪੱਕੇ ਹੱਠੀ ਹਨ ਯਾ ਉਹ ਨੌਜੁਆਨ ਲੜਕੇ ਜੋ ਉਸ ਵੇਲੇ ਜੰਮੇ ਹੀ ਨਹੀਂ ਸਨ ਯਾ ਅਲਫ, ਬੇ ਅਤੇ ਏ ਬੀ ਸੀ ਪੜ੍ਹਦੇ ਸਨ ਮੇਰੀ ਸੱਚੀ ਬਾਤ ਨੂੰ ਨਾ ਮੰਨਨ ਪ੍ਰੰਤੂ ਅਜੇ ਤਕ ਉਹ ਲੋਗ ਜ਼ਿੰਦਾ ਹਨ ਜਿਹਨਾਂ ਨੇ ਮੇਰਾ ਅਤੇ ਉਨ੍ਹਾਂ ਦਾ ਉੱਤਰ ਪ੍ਰਸ਼ਨ ਸੁਨਿਆ ਸਾ, ਜਿਸਤੇ ਆਸ਼ਾ ਹੈ ਕਿ ਉਹ ਜ਼ਰੂਰ ਪਰਮੇਸ਼ਰ ਨੂੰ ਹਾਜ਼ਿਰ ਨਾਜ਼ਿਰ ਜਾਨਕੇ ਉਸ ਸਮਯ ਦੀ ਬਾਤ ਨੂੰ ਸੱਚੀ ਕਰਨਗੇ ।

ਮੇਰਾ ਉੱਤ੍ਰ ਪ੍ਰਸ਼ਨ ਉਨ੍ਹਾਂ ਨਾਲ ਤਿੰਨ ਵੇਰ ਲਾਹੌਰ ਵਿਚ ਹੋਇਆ ਹੈ, ਜਿਸ ਦਾ ਹਾਲ ਮੈਂ ਜੋ ਉਸ ਵੇਲੇ ਲਿਖ ਲੀਤਾ ਸਾ ਯਾ ਯਾਦ ਰਖਯਾ ਸਾ ਲਿਖਕੇ ਦੱਸਦਾ ਹਾਂ ।

ਦੋਹਿਰਾ—ਇਸ ਤੇ ਪਹਿਲੇ ਹਾਲ ਮੈਂ ਅਪਨਾ ਦੱਸਾਂ ਕੁੱਝ ।
ਜਿਸ ਤੇ ਸੁਣਦੇ ਸਾਰ ਹੀ ਸੰਸਾ ਜਾਏ ਬੁੱਝ ॥ 12 ।
ਜਨਮ ਲਿਆ ਮੈਂ ਸੰਤ ਘਰ ਜੋ ਕਰਦੇ ਉਪਦੇਸ਼ ।
ਜਿਸ ਤੇ ਬਾਲਕ ਉਮਰ ਮਹਿੰ ਮੈਂ ਭੀ ਹਰੇ ਕਲੇਸ਼ ॥ 13 ॥

ਭਾਵ—ਇਸ ਬਾਤ ਨੂੰ ਹਰ ਇਕ ਪੁਰਖ ਜਾਨਦਾ ਹੈ ਕਿ ਮੇਰਾ ਜਨਮ ਸੰਤਾਂ ਦੇ ਘਰ ਵਿਚ ਹੋਇਆ ਸੀ ਅਰ ਮੇਰੇ ਪਿਤਾ ਜੀ ਲੋਗਾਂ ਨੂੰ ਏਹੋ ਉਪਦੇਸ਼ ਕਰਦੇ ਸਨ ਜੋ ਅੱਜ ਕੱਲ ਮੈਂ ਕਰ ਰਿਹਾ ਹਾਂ, ਜਿਸ ਦੇ ਪ੍ਰਤਾਪ ਕਰਕੇ ਮੈਣ ਦੁਆਬਾ ਦੇ ਨਗਰਾਂ ਦੇ ਨਗ੍ਰ ਬੰਧਨਾਂ ਤੋਂ ਛੁੱਟ

ਰਹੇ ਧਨ ਅਤੇ ਅੱਜ ਤਕ ਉਹ ਲੋਗ ਉਸੇ ਤਰ੍ਹਾਂ ਨਿਰਬੰਧ ਹਨ, ਪਰੰਤੂ ਇਹ ਸਾਰਾ ਹਾਲ ਕਦੇ ਆਪਣੇ ਜੀਵਨ ਬ੍ਰਿਤਾਂਤ ਵਿਚ ਲਿਖਾਂਗਾ ॥

ਮੈਂ ਅੱਠ ਨੌਂ ਸਾਲ ਦੀ ਉਮਰ ਵਿਚ ਹੀ ਆਪਣੇ ਪਿਤਾ ਜੀ ਦੇ ਪਾਸੋਂ ਜੁਦਾ ਹੋਕੇ ਉਪਦੇਸ਼ ਕਰਨ ਲੱਗਾ ਅਰ ਜਿਸ ਨੱਗ੍ਰ ਜਾਂਦਾ ਓਥੇ ਹੀ ਮੜ੍ਹੀ, ਮਸਾਣੀ, ਭੈਰੋਂ, ਦੇਵੀ ਦੇਵਤੇ ਪੂਜਨੋਂ ਲੋਕਾਂ ਨੂੰ ਹਟਾ ਕੇ ਵੇਦਾਂਤ ਦਾ ਉਪਦੇਸ਼ ਕਰਦਾ ਹੁੰਦਾ ਸਾਂ। ਇਸਦੇ ਨਾਲ ਹੀ ਜਿਥੇ ਕੋਈ ਗੁਣੀ ਪੰਡਤ ਯਾ ਸਾਧੂ ਦੇਖਦਾ ਉਸ ਦੇ ਪਾਸ ਕੁਝ ਮਹੀਨੇ ਰਹਕੇ ਵਿੱਦਯਾ ਪੜ੍ਹਦਾ, ਜਿਸ ਪਰ ਸਾਸਤ੍ਰਾਰਥ ਕਰਨ ਦਾ ਮੈਨੂੰ ਅੱਛਾ ਢੰਗ ਆ ਗਿਆ ਸਾ ਅਤੇ ਵੱਡੇ ਵੱਡੇ ਪ੍ਰਸਿੱਧ ਪੰਡਤਾਂ ਅਤੇ ਸਾਧੂਆਂ ਨਾਲ ਕਈ ਕਈ ਦਿਨ ਧਰਮ ਦੇ ਵਿਸ਼ਯ ਪਰ ਵਿਚਾਰ ਕਰਦਾ ਰਹਿੰਦਾ ਸਾਂ, ਇਸ ਵਾਸਤੇ ਉਸ ਦੇਸ ਵਿਚ ਮੈਂ ਲੋਕਾਂ ਵਿਖੇ ਗਯਾਨੀ ਪ੍ਰਸਿੱਧ ਹੋ ਗਿਆ ਸਾ ਅਤੇ ਬਹੁਤ ਲੋਕ ਮੈਨੂੰ ਆਪਣੇ ਮਨੋਂ ਪ੍ਰਤਿਸ਼ਟਤ ਸਮਝਦੇ ਸਨ।

ਉਸ ਸਮਯ ਦਾ ਥੋੜਾ ਜੇਹਾ ਹਾਲ ਮੇਰੇ ਨਿੰਦਯਾ ਪੱਤ੍ਰ ਵਿਚ, ਜੋ ਮੋਨਾਂ ਸ਼ੁਧੀ ਦੇ ਪਰਚਾਰ ਹਟਾਉਣ ਵੇਲੇ ਮੇਰੇ ਪਰ ਤੰਗ ਆ ਕੇ ਅੰਨਮਤੀ ਭਾਈਆਂ ਨੇ ਮੇਰੇ ਹੀ ਭਾਈਆਂ ਤੇ ਛਪਵਾਕੇ "ਧਰਮ ਚਿਹਰੇ' ਨਾਮ ਰੱਖ ਕੇ ਵੰਡੇ ਸਨ, ਪਾਇਆ ਜਾਂਦਾ ਹੈ ॥

ਏਥੇ ਇਤਨਾ ਆਖਣਾ ਭੀ ਕੋਈ ਬੁਰਾ ਨਹੀਂ ਹੈ ਕਿ ਆਰੀਯਾ ਸਮਾਜੀ ਸੱਜਨਾਂ ਦਾ ਇਹ ਪ੍ਰਕ੍ਰਿਤਕ ਸੁਭਾਵ ਹੈ ਕਿ ਜਦ ਕਿਸੇ ਨਾਲ ਸ਼ਾਸਤ੍ਰਾਰਥ ਅਤੇ ਯੁਕਤੀ ਨਾਲ ਪੂਰੇ ਨਹੀਂ ਉਤ੍ਰਦੇ ਤਦ ਉਸ ਨਾਲ ਨਿੰਦਯਾ ਅਤੇ ਬੁਰਾ ਜਾਨਕੇ ਨਫਰਤ ਕਰਨਗੇ :

ਇਸੇ ਵਾਸਤੇ ਮੇਰੇ ਨਾਲ ਭੀ ਏਹੋ ਵਰਤਾਉ ਹੋਇਆ, ਅਤੇ ਜਿਸ ਪਰਕਾਰ ਮੁਰਗ-ਬਾਜ਼ ਦੋ ਭਾਈ ਮੁਰਗਿਆਂ ਨੂੰ ਜਦ ਲੜਾਉਣਾ ਚਾਹੁੰਦੇ ਹਨ ਤਦ ਇਹ ਸਮਝਕੇ ਕਿ ਇਹ ਭਾਈ ਹੋਣ ਦੇ ਕਾਰਨ ਨਹੀਂ ਲੜਨਗੇ ਉਨ੍ਹਾਂ ਵਿਚੋਂ ਇਕ ਦੇ ਮੱਥੇ ਨੂੰ ਸਿਆਹੀ ਲਾ ਦੇਂਦੇ ਹਨ ਜਿਸ ਪਰ ਉਹ ਇਕ ਦੂਜੇ ਨੂੰ ਓਪਰਾ ਜਾਨਕੇ ਲੜਨ ਲੱਗ ਜਾਂਦੇ ਹਨ ਅਰ ਮੁਰਗਬਾਜ਼ ਤਮਾਸ਼ਾ ਦੇਖਦੇ ਹਨ।

ਇਸੇ ਤਰ੍ਹਾਂ ਇਨ੍ਹਾਂ ਨੇ ਸਾਡੇ ਭਾਈਆਂ ਨੂੰ ਵੀ ਤਾਰੀਫ ਅਤੇ ਲਾਲਚ ਦੀ ਰੰਗਤ ਰੰਗ ਕੇ ਮੋਨਾਂ ਸ਼ੁੱਧੀ ਪਰਚਾਰ ਕਰਨਾ ਚਾਹਿਆ ਸਾ ਜਿਸ ਨੂੰ ਦੇਖਕੇ ਅਸੀਂ ਰੋਕਨ ਲੱਗੇ ਅਤੇ ਦੋਨਾਂ ਭਾਈਆਂ ਦੀ ਖੂਬ ਲੜਾਈ ਹੋਈ ਅਤੇ ਇਕ ਦੂਜੇ ਦੇ ਅੰਬ ਅਪਨੇ ਦੁਰਬਚਨਾਂ ਦੀ ਖਾਰਾ ਮਾਰਕੇ ਘਾਵਾਂ ਦੀ ਨਿਆਈਂ ਪ੍ਰਗਟ ਕੀਤੇ, ਜਿਸ ਤੇ ਓਹੋ ਘਾਉ ਮੇਰੇ ਇਸ ਵੇਲੇ ਗਵਾਹ ਹੋ ਗਏ ਹਨ, ਜੋ ਦੱਸਦੇ ਹਨ ਕਿ ਮੈਂ ਬਚਪਨ ਵਿਚ ਕ ਯਾ ਕੰਮ ਕਰਦਾ ਹੁੰਦਾ ਸਾਂ ਅਤੇ ਲੋਗਾਂ ਦੀ ਮੇਰੇ ਨਾਲ ਕੈਸੀ ਪ੍ਰੀਤੀ ਸੀ, ਯਥਾ :—

ਜ਼ਮੀਮਾਂ ਸ਼ੁੱਧੀ ਪੱਤ੍ਰ ਦੇ ਚੇਰਿਆਂ ਪਰ ਵਿਚਾਰ, ਸਫਾ ੧੬

"ਸੁਣਿਆ ਜਾਂਦਾ ਹੈ ਕਿ ਭਾਈ ਦਿੱਤ ਸਿੰਘ ਜੀ ਗੁਲਾਬਦਾਸੀ ਮਤ ਦੀ ਫਕੀਰੀ ਹਾਲਤ ਵਿਚ ਚਿਰ ਕਾਲ ਤਕ ਅਤੇ ਅਤੇ ਪੁਰ ਤਹਿਸੀਲ ਖਰੜ ਜ਼ਿਲਾ ਅੰਬਾਲਾ ਵਿਚ ਕੁਟੀਆ ਅਤੇ ਛੋਟਾ ਜੇਹਾ ਬਗੀਚਾ ਬਣਾ ਰਹੇ ਹਨ ਅਤੇ ਲਾਂਭੇ ਛਾਂਬੇ ਦੇ ਪਿੰਡ ਵਿਚ ਗੁਰੂ ਬਣਕਰ ਆਪਣੇ ਆਪ ਨੂੰ ਪੁਜਾਂਦੇ ਰਹੇ ਹਨ, ਉਹੋ ਲੋਗ ਹੁਣ ਤਕ ਇਨ੍ਹਾਂ ਨੂੰ ਗੁਰੂ ਮੰਨਦੇ ਅਤੇ ਭੇਟਾ ਪੂਜ ਦੇਂਦੇ ਹਨ।"

ਇਹ ਲੇਖ ਜੋ ਮੇਰੀ ਨਿੰਦਯਾ ਪਰ ਮੇਰੇ ਭਾਈਆਂ ਨੇ ਲਿਖਯਾ ਸਾ ਸੋ ਇਤਨੀ ਬਾਤ ਜਰੂਰ ਦੱਸਦਾ ਹੈ ਕਿ ਮੈਂ ਬਾਲਕ ਪਣੇ ਵਿਚ ਹੀ ਲੋਗਾਂ ਨੂੰ ਐਸੇ ਉਪਦੇਸ਼ ਕਰਦਾ ਸਾਂ ਜੋ ਨਗਰਾਂ ਦੇ ਨਗਰ ਮੈਨੂੰ ਪ੍ਰਤਿਸ਼ਟਤ ਜਾਨਕੇ ਇੱਜ਼ਤ ਕਰਦੇ ਸਨ, ਅਤੇ ਅੱਜ ਤੱਕ ਉਨ੍ਹਾਂ ਨਗਰਾਂ ਦੇ ਲੋਗ ਉਨ੍ਹਾਂ ਉਪਦੇਸਾਂ ਨੂੰ ਭੁਲ ਨਹੀਂ ਗਏ ਕਿੰਤੂ ਵੈਸੇ ਹੀ ਪ੍ਰੀਤੀ ਇਸ ਵੇਲੇ ਤਾਈਂ ਰੱਖਦੇ ਹਨ।

ਸਾਡੇ ਭਾਈਆਂ ਦੇ ਇਸ ਕਥਨ ਤੇ ਰਜਨ ਜੀ ਦੇ ਇਸ ਬਚਨਾਨੁਸਾਰ, ਯਥਾ, "ਸਾਧ ਸਰਾਹੈ ਸੋ ਸਤੀ ਜਤੀ ਜੋਖਤਾ ਜਨ ॥ ਰਜਬ ਸਾਚੇ ਸੂਰ ਕਾ ਵੈਰੀ ਕਰੇ ਬਖਾਨ ॥" ਅਰਥਾਤ ਸਤ ਵਾਲਾ ਓਹ ਪੁਰਖ ਹੈ ਜਿਸਦੀ ਸਾਖੀ ਮਹਾਤਮਾਂ ਦੇਣ ਅਰ ਜਤੀ ਉਹ ਹੈ ਜਿਸਦੀ ਪਰਸੰਸਾ ਇਸਤ੍ਰੀਆਂ ਕਰਨ ਅਤੇ ਬਹਾਦੁਰ ਉਹ ਹੈ ਜਿਸਦੀ ਸਮੱਰਥਾ ਦੀ ਗਵਾਹੀ ਉਸਦੇ ਮੁਖਾਲਫ ਦੇਨ, ਇਸੇ ਵਾਸਤੇ ਮੁਖਾਲਫ ਭਾਈਆਂ ਦੀ ਇਸ ਗੁਵਾਹੀ ਨੇ ਦੱਸਯਾ ਹੈ ਕਿ ਬਾਲਕ ਪਣੇ ਵਿਚ ਜਦ ਦਯਾਨੰਦ ਜੀ ਵਿਦਾਯਾਰਥੀ ਹੋ ਕੇ ਕਿਤੇ ਅਸ਼ਟਾਧਯਾਈ ਪੜ੍ਹਦੇ ਹੋਣਗੇ ਤਦ ਮੈਂ ਸੰਤ ਹੋ ਕੇ ਉਪਦੇਸ਼ ਕਰਦਾ ਹੁੰਦਾ ਸਾਂ।

ਉਸ ਤੇ ਅੱਗੇ ਜਦ ਮੈਂ ਉਸ ਜਗ੍ਹਾ ਉਪਦੇਸ਼ ਕਰਦਾ ਅਤੇ ਲੋਗਾਂ ਦੇ ਬੰਦਨ ਤੋੜਦਾ ਹੋਇਆ ਚੱਠਿਆਂ ਵਾਲੇ ਡੇਰੇ ਜ਼ਿਲਾ ਲਾਹੌਰ ਵਿਚ ਆਇਆ ਤਦ ਮੈਂ ਸੰਤ ਦੇਸਾ ਸਿੰਘ ਜੀ ਪਾਸੋਂ, ਜੋ ਵੱਡੇ ਵਿਦਯਾਵਾਨ ਅਰ ਸੁਭ ਗੁਣਾ ਸਪੰਨ ਹਨ, ਕਈ ਪੁਸਤਕ ਪੜ੍ਹੇ ਅਰ ਉਹ ਸੰਤ ਰਾਇ ਬਹਾਦਰ ਰਾਇ ਹੇਤੂਰਾਮ ਸਾਹਿਬ ਸੀ. ਆਈ. ਈ. ਸਾਬਕ ਅਸਿਸਟੰਟ ਪੋਲੀਟੀਕਲ ਏਜੰਟ ਬਲੋਚਸਤਾਨ ਦੇ ਉਪਦੇਸ਼ਟਾ ਹਨ ਅਤੇ ਏਸੇ ਕਾਰਨ ਤੇ ਸ੍ਰੀ ਯੁਤ ਰਾਇ ਸਾਹਿਬ ਦਾ ਮੇਰੇ ਨਾਲ ਬਚਪਨ ਤੋਂ ਹੀ ਵੱਡਾ ਪ੍ਰੇਮ ਹੈ।

ਉਸ ਵੇਲੇ ਭੀ ਮੈਂ ਚੁਪ ਨਹੀਂ ਕੀਤਾ ਸਾ ਕਿੰਤੂ ਮਾਝੇ ਦੇ ਵਿਚ ਜੋ ਇਕ ਸੂਰਬੀਰ ਅਤੇ ਬਹਾਦਰ ਦੇਸ ਹੈ ਉਪਦੇਸ਼ ਕਰਨੇ ਲਗਯਾ ਜਿਸ ਤੇ ਨੱਗਰਾਂ ਦੇ ਨੱਗਰ ਭਰਮ ਵਿਚੋਂ ਨਿਕਲ ਗਏ, ਅਰ ਅਜ ਤਕ ਮਾਝੇ ਵਿਚ ਸਖੀ ਸਰਵਰ ਯਾ ਕੋਈ ਦੇਵੀ ਦੇਵਤਾ ਜ਼ੋਰ ਨਹੀਂ ਪਾ ਸਕਦਾ, ਕਿਉਂਕਿ ਜਿਸ ਤਰ੍ਹਾਂ ਤੇਲ ਨਾਲ ਭਿਗੋ ਹੋਏ ਕਾਗਤ ਨੂੰ ਪਾਣੀ ਨਹੀਂ ਪੋਹਿੰਦਾ ਇਸੀ ਤਰ੍ਹਾਂ ਨਿਸ ਭਰਮ ਹੋਏ ਪੁਰਖਾਂ ਨੂੰ ਅਗਯਾਨ ਦੇ ਬੰਧਨ ਨਹੀਂ ਪੋਹਿੰਦੇ, ਅਰ ਮੈਂ ਉਨ੍ਹਾਂ ਦਿਨਾਂ ਵਿਖੇ ਸਰਾਧ ਅਤੇ ਮੜੀ ਮਸਾਣੀ ਆਦਿਕ ਦਾ ਬੂਟਾ ਪੁੱਟਦਾ ਹੁੰਦਾ ਸਾ ਜਿਸ ਤੇ ਨਗਰਾਂ ਦੇ ਨਗਰ ਮੈਨੂੰ ਪ੍ਰੇਮ ਕਰਦੇ ਸਨ।

ਹੁਣ ਵਿਚਾਰ ਜੋਗ ਇਹ ਬਾਤ ਹੈ ਕਿ ਜਦ ਮੈਂ ਬਾਲ ਅਵਸਥਾ ਤੋਂ ਹੀ ਉਪਦੇਸ਼ ਕਰਦਾ ਸਾਂ ਅਰ ਉਸ ਸਮਯ ਵਿੱਚ ਦਯਾਨੰਦ ਜੀ ਦਾ ਕੋਈ ਨਾਮ ਨਸ਼ਾਨ ਭੀ ਨਹੀਂ ਜਾਨਦਾ ਸੀ (ਜਿਸ ਤੇ ਖਯਾਲ ਆਉਂਦਾ ਹੈ ਕਿ ਸ਼ਾਇਦ ਸੁਆਮੀ ਜੀ ਉਸ ਵੇਲੇ ਚਾਕੂ ਨਾਲ ਗੰਗਾ ਦੇ ਕਿਨਾਰੇ ਮੁਰਦੇ ਫਾੜਕੇ ਡਾਕਟਰੀ ਨੂੰ ਝੂਠੀ ਕਰਦੇ ਹੋਣਗੇ ਜੈਸਾ ਕਿ ਉਹ ਅਪਨੇ ਜੀਵਨ ਵਿਚ ਲਿਖਦੇ ਹਨ) ਉਨ੍ਹਾਂ ਨਾਮ ਮੇਰਾ ਸੰਬਾਦ ਕੋਈ ਗੱਪ ਸੀ ॥

ਦੋਹਿਰਾ—ਹੁਣ ਸੁਣੀਏ ਉਸ ਬਾਤ ਨੂੰ ਜੋ ਸੁਆਮੀ ਜੀ ਨਾਲ।
ਮੇਰੀ ਹੋਈ ਸੱਜਨੋਂ ਸੱਚੋ ਨਾਲ ਖਯਾਲ ॥ 13 ॥

ਅੱਜ ਤੀਕ ਓਹ ਲੋਗ ਹਨ ਜਿਂਦੇ ਏਸ ਜਹਾਨ।
ਸੱਚ ਝੂਰ ਜੋ ਪੁੱਛਦਾ ਆਪੇ ਲੈਨ ਪਛਾਨ ।14 ।।

ਭਾਵ—ਉਨ੍ਹਾਂ ਦਿਨਾਂ ਵਿਚ ਮੈਂ ਚੱਠਿਆਂ ਵਾਲੇ ਰਹਿੰਦਾ ਹੁੰਦਾ ਸਾਂ ਪ੍ਰੰਤੂ ਮੈਨੂੰ ਚਰਚਾ ਵਾਰਤਾ ਕਰਨ ਦਾ ਬਹੁਤ ਚਾਉ ਹੁੰਦਾ ਸਾ ਇਸ ਵਾਸਤੇ ਲਾਹੌਰ ਵਿਚ ਮਹੀਨੇ ਯਾ ਦੋ ਮਹੀਨੇ ਮਗਰੋਂ ਜਰੂਰ ਆਉਂਦਾ ਸਾਂ, ਅਰ ਲਾਲਾ ਰੋੜੂ ਰਾਮ ਜੀ ਹਕੀਮ ਨੂੰ, ਜੋ ਮੀਆਂਖਾਂ ਦੀ ਹਵੇਲੀ ਦੇ ਪਾਸ ਰਹਿੰਦੇ ਹਨ, ਮਿਲਯਾ ਕਰਦਾ ਸਾਂ ਅਰ ਸੂਤ੍ਰਮੰਡੀ ਵਿਚ ਸਰਦਾਰ ਮਹਾਂ ਸਿੰਘ ਦੀ ਹਵੇਲੀ ਵਿਚ ਜਿੱਥੇ ਓਨ੍ਹਾਂ ਦੇ ਸਪੁੱਤ੍ਰ ਸਰਦਾਰ ਨਿਹਾਲ ਸਿੰਘ ਜੀ ਅਤੇ ਸਰਦਾਰ ਸਵਾਇਆ ਸਿੰਘ ਜੀ ਰਹਿੰਦੇ ਸਨ, ਇਕ ਸਾਧੂ ਪਾਸ ਨਿਵਾਸ ਕਰਦਾ ਹੁੰਦਾ ਸਾ ਜਿਸਤੇ ਦਿਨ ਵੇਲੇ ਭਾਈ ਜਵਾਹਰ ਸਿੰਘ ਜੀ ਨਾਲ ਜੋ ਅਜੇ ਥੋੜਾ ਚਿਰ ਤੋਂ ਹੀ ਰੇਲਵੇ ਦਫਤ੍ਰ ਵਿਚ ਨੌਕਰ ਹੋਏ ਸਨ, ਅਤੇ ਲਾਲਾ ਰੋੜੂਰਾਮ ਜੀ ਨਾਲ ਗਯਾਨ-ਗੋਸ਼ਟ ਕਰਦਾ ਰਹਿੰਦਾ ਸਾ ਅਰ ਰਾਤ ਨੂੰ ਓਥੇ ਆ ਕੇ ਅਸਰਾਮ ਕਰਦਾ ਸਾਂ ।।

ਓਨ੍ਹਾਂ ਦਿਨਾਂ ਵਿਚ ਸਵਾਮੀ ਸੰਪਤ ਗਿਰੀ ਜੀ ਨਾਲ (ਜੋ ਇਕ ਉਪਨਿਖਧਾਂ ਅਤੇ ਵੇਦਾਂਤ ਦੇ ਅਤਯੰਤ ਹੀ ਪ੍ਰਸਿੱਧ ਪੰਡਤ ਅਰ ਸੰਨਯਾਸੀ ਸਾਧੂ ਸਨ, ਕਦੇ ਕਦੇ ਆਪਨੀ ਮੰਡਲੀ ਸਮੇਤ ਆਕੇ ਮੰਗਲਾਂ ਦੇ ਸਿਵਾਲੇ ਰਹਿੰਦੇ ਸਨ) ਮੈਂ ਅਤੇ ਭਾਈ ਜਵਾਹਰ ਸਿੰਘ ਜੀ ਜਾਕੇ ਉੱਤ੍ਰ ਪ੍ਰਸ਼ਨ ਕਰਦੇ ਹੁੰਦੇ ਸੇ ।।

ਇਸੀ ਤਰ੍ਹਾਂ ਅਸੀਂ ਤਿੰਨੇ ਮਿੱਤ੍ਰ ਭਾਈ ਈਸ਼ਰ ਸਿੰਘ ਜੀ ਸੰਤ ਨਿਰਮਲੇ ਅਰ ਭਾਈ ਬਿਸ਼ਨ ਸਿੰਘ ਜੀ ਸੰਤ ਨਿਰਮਲਿਆਂ ਨਾਲ, ਜੋ ਵੇਦਾਂਤ ਦੇ ਵੱਡੇ ਵਡੇ ਪੰਡਤ ਸਨ ਅਰ ਉਹ ਕਦੇ ਕਦੇ ਲਾਹੌਰ ਆਕੇ ਰਹਿੰਦੇ ਹੁੰਦੇ ਸਨ, ਜਰੂਰ ਜਾ ਕੇ ਵਿਚਾਰ ਕਰਦੇ ਅਤੇ ਵੇਦਾਂਤ ਕੇ ਵਡੇ ਵਡੇ ਪੰਡਤ ਸਨ ਅਰ ਉਹ ਕਦੇ ਕਦੇ ਲਾਹੌਰ ਆਕੇ ਰਹਿੰਦੇ ਹੁੰਦੇ ਸਨ, ਜ਼ਰੂਰ ਜਾ ਦੇ ਵਿਚਾਰ ਕਰਦੇ ਅਤੇ ਵੇਦਾਂਤ ਦੇ ਵਡੇ ਵਡੇ ਪ੍ਰਕਰਣਾਂ ਪਰ ਉਤ੍ਰ ਪ੍ਰਸ਼ਨਾਂ ਦੇ ਪ੍ਰਸੰਗ ਚਲਾਉਂਦੇ ਸਾ, ਜਿਸ ਤੇ ਸ਼ਹਿਰ ਦੇ ਬਹੁਤ ਸਾਰੇ ਸੱਜਣ ਸਾਡੇ ਵਾਕਵ ਹੋ ਗਏ ਸਨ ।।

ਦੋਹਿਰਾ - ਉਨ੍ਹਾਂ ਦਿਨਾਂ ਵਿਚ ਆ ਗਏ ਸਵਾਮੀ ਜੀ ਇਸ ਦੇਸ਼ ।।
ਲੁਦਿਹਾਨੇ ਤੇ ਜਿਨ ਕਰਾ ਵਿਚ ਲਾਹੌਰ ਪ੍ਰਵੇਸ਼ ।। 15 ।।

ਭਾਵ - ਉਨ੍ਹਾਂ ਦਿਨਾਂ ਵਿਚ ਹੀ 19 ਅਪ੍ਰੈਲ ਸੰ: 1977 ਈ: ਨੂੰ ਸਵਾਮੀ ਦਯਾਨੰਦ ਜੀ ਲਾਹੌਰ ਆ ਗਏ, ਅਰ ਆ ਕੇ ਸ੍ਰੀ ਮਾਨਯ ਸੁਰਪੁਰ ਨਿਵਾਸੀ ਰਤਨ ਚੰਦ ਜੀ ਦਾਹੜੀ ਵਾਲੇ ਦੇ ਬਾਗ ਵਿਚ ਉਤਰੇ । ਉਨ੍ਹਾਂ ਦਿਨਾਂ ਵਿਚ ਮੈਂ ਅਤੇ ਸਰਦਾਰ ਅਤਰ ਸਿੰਘ ਗੁਰਪੁਰ ਨਿਵਾਸੀ ਜੈਲਦਾਰ ਕਿਸ਼ਨਪੁਰਾ ਜ਼ਿਲਾ ਫੀਰੋਜਪੁਰ ਤਸੀਲ ਜ਼ੀਰਾ ਕਿਸੇ ਕੰਮ ਲਈ ਲਾਹੌਰ ਆਏ ਸੇ ।।

ਤਦ ਲੋਗਾਂ ਦੀ ਜ਼ੁਬਾਨੀ ਇਕ ਆਮ ਤੌਰ ਪਰ ਚਰਚਾ ਸੁਨਿਆ ਕਿ ਇਕ ਪੰਡਤ ਆਯਾ ਹੈ ਜਿਸ ਦੇ ਸਾਮ੍ਹਨੇ ਚਰਚਾ ਵਿਚ ਕੋਈ ਬੋਲ ਨਹੀਂ ਸਕਦਾ । ਸਰਦਾਰ ਅਤਰ ਸਿੰਘ ਜੀ ਭੀ ਗਯਾਨ ਗੋਸ਼ਟ ਕਰਨ ਲਈ ਬਹੁਤ ਤਕੜੇ ਸੇ, ਪ੍ਰੰਤੂ ਭਾਵੇਂ ਉਹ ਉਮਰਾ ਕਰਕੇ ਬ੍ਰਿਧ ਭੀ ਸਨ ਕਿੰਤੂ ਫਿਰ ਭੀ ਬੋਲਨੇ ਸਮਯ ਉਕਤੀ ਯੁਕਤੀਆਂ ਵਿਚ ਜੁਆਨਾਂ ਨੂੰ ਪਾਸੇ ਕਰਦੇ ਸਨ ।।

ਉਸ ਵੇਲੇ ਮੈਂ ਅਰ ਇਸ ਸਰਦਾਰ ਸਾਹਿਬ ਨੇ ਸਲਾਹ ਕੀਤੀ ਕਿ ਚੱਲੋ ਅੱਜ ਉਸ ਪੰਡਤ ਨਾਲ ਚਰਚਾ ਕਰੀਏ ਅਰ ਦੇਖੀਏ ਜੋ ਉਹ ਕਿਤਨੇ ਕੁ ਪਾਣੀ ਵਿਚ ਹੈ, ਤਦ ਅਸੀਂ ਦੋਨੋਂ ਮਿਲਕੇ ਭਾਈ ਜਵਾਹਰ ਸਿੰਘ ਜੀ ਅਤੇ ਲਾਲਾ ਰੱਡੂਰਾਮ ਜੀ ਪਾਸ ਗਏ ਅਰ ਸਲਾਹ ਕੀਤੀ ਕਿ ਚੱਲੋ ਉਸ ਸਾਧ ਪੰਡਤ ਨਾਲ ਸੰਬਾਦ ਕਰੀਏ ਅਤੇ ਦੇਖੀਏ ਜੋ ਉਹ ਕਥਾ ਸਿੱਧ ਕਰਦਾ ਹੈ, ਅਤੇ ਉਸ ਦਾ ਮਤ ਕਿਆ ਹੈ ॥

ਫਿਰ ਅਸੀਂ ਚਾਰੋ ਮਿਲ ਕੇ ਸੰਧਯ ਦੇ ਪੰਜ ਕੁ ਬਜੇ ਪੰਡਤ ਦਯਾਨੰਦ ਜੀ ਦੇ ਡੇਰੇ ਬਾਗ ਵਿਚ ਗਏ ਅਰ ਜਾਕੇ ਕਯਾ ਦੇਖਯਾ ਜੋ ਇਕ ਵੱਡਾ ਰਿਸ਼ਟ ਪੁਸ਼ਟ ਸਾਧੂ ਨੰਗਾ ਤਕੀਆ ਲਗਾਕੇ ਗੁਦੇਲੇ ਪਰ ਬੈਠਾ ਹੈ ਜਿਸਦੇ ਸਿਰ ਮੂੰਹ ਪਰ ਤਾਜ਼ੀ ਹਜਾਮਤ ਕਰਾਈ ਹੋਈ ਹੈ, ਅਰ ਜਾਲੀ ਦਾਰ ਫੁੰਮਨ ਵਾਲੀ ਚਿੱਟੀ ਟੋਪੀ ਉਸ ਦੇ ਸਿਰ ਪਰ ਹੈ। ਉਸ ਸਮਯ ਸ਼ਹਿਰ ਦੇ ਬਹੁਤ ਸਾਰੇ ਆਦਮੀ ਉਸ ਆਸ ਪਾਸ ਬੈਠੇ ਉਤ੍ਰ ਪ੍ਰਸ਼ਨ ਕਰਦੇ ਸਨ ਪਰੰਤੂ ਪੰਡਤ ਜੀ ਜੈਸਾ ਉਸ ਵੇਲੇ ਫੁਰੇ ਓਸੇ ਓਸੇ ਉਤ੍ਰ ਸਭ ਨੂੰ ਦੇ ਰਹੇ ਸਨ, ਤਦ ਅਸੀਂ ਭੀ ਜਾ ਕੇ ਪਾਸ ਬੈਠ ਗਏ ਅਰ ਉਨ੍ਹਾਂ ਦਾ ਬੋਲਨ ਵਾਲਾ ਢੰਗ ਤਾੜਦੇ ਰਹੇ ਕਿ ਕਿਸ ਚਾਲ ਚਲਦੇ ਹਨ ॥

ਜਦ ਸਾਨੂੰ ਬੀਸ ਕੁ ਮਿੰਟ ਬੈਠਿਆਂ ਨੂੰ ਹੋ ਗਏ ਤਦ ਭਾਈ ਜਵਾਹਰ ਸਿੰਘ ਹੋਰਾਂ ਨੇ ਮੇਰੀ ਵਲ ਤਕ ਕੇ ਸੈਨਤ ਕੀਤਾ ਕਿ ਕੁਝ ਪੁਛ ਲੇਵੋ, ਜਿਸ ਪਰ ਮੈਂ ਅੱਗੇ ਹੋ ਕੇ ਆਖਯਾ ਕਿ ਸੰਤ ਜੀ ਮੈਂ ਕੁਛ ਆਪ ਅੱਗੇ ਪ੍ਰਸ਼ਨ ਕਰਨਾ ਚਾਹੁੰਦਾ ਹਾਂ, ਇਸ ਬਾਤ ਨੂੰ ਸੁਨਕੇ ਉਨ੍ਹਾਂ ਨੇ ਕਿਹਾ ਪੁਛੋ ਕਿਆ ਪੱਛਦੇ ਹੋ, ਜਿਸ ਪਰ ਮੈਂ ਪ੍ਰਸ਼ਨ ਕੀਤਾ ਕਿ ਦੱਸੋ ਇਸ ਜਗਤ ਦਾ ਕਰਤਾ ਕੌਣ ਹੈ। ਇਸ ਮੇਰੇ ਕਥਨ ਨੂੰ ਸੁਨਦੇ ਸਾਰ ਅੱਗੋਂ ਇਹ ਉਤ੍ਰ ਦਿੱਤਾ ਕਿ ਜਗਤ ਦਾ ਕਰਤਾ 'ਈਸ਼ਵਰ ਹੈ''

ਜਿਸ ਪਰ ਮੈਂ ਪੁਛਿਆ ਕਿ ਈਸ਼ੁਰ ਇਸ ਜਗਤ ਨੂੰ ਅਪਨੇ ਆਪ ਤੇ ਅਰਥਾਤ ਅਪਨੇ ਵਿਚੋਂ ਪੈਦਾ ਕਰਦਾ ਹੈ ਕਿ ਅਪਨੇ ਤੋਂ ਭਿੰਨ ਕਿਸੇ ਹੋਰ ਵਸਤੂ ਤੇ ?

ਇਸਦਾ ਉੱਤ੍ਰ ਪੰਡਤ ਜੀ ਨੇ ਓਸੇ ਵੇਲੇ ਇਹ ਦਿਤਾ ਕਿ ਈਸ਼ੁਰ ਅਪਨੇ ਆਪ ਵਿਚੋਂ ਕਿੱਥੋਂ ਕਰੇਗਾ ਕਿਉਂਕਿ ਉਹ ਨਿਰਾਕਾਰ ਹੈ ਕਿੰਤੂ ਚਾਰੇ ਪ੍ਰਮਾਣੂਆਂ ਤੇ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ ॥

ਜਿਸ ਪਰ ਮੈਂ ਫਿਰ ਇਹ ਪ੍ਰਸ਼ਨ ਕੀਤਾ ਕਿ ਓਹ ਪ੍ਰਮਾਣੂ ਕਿੱਥੋਂ ਲਿਆਉਂਦਾ ਹੈ, ਜਿਨ੍ਹਾਂ ਨਾਲ ਜਗਤ ਰਚਦਾ ਹੈ ॥

ਇਸ ਬਾਤ ਨੂੰ ਸੁਨਕੇ ਪੰਡਤ ਜੀ ਬੋਲੇ ਕਿ ਇਹ ਤ੍ਰਿਸ ਰੇਣੂ ਜੋ ਅਕਾਸ਼ ਵਿਚ ਭ੍ਰਮਣ ਕਰਦੇ ਦਿਖਾਈ ਦੇਂਦੇ ਹਨ ਇਨ੍ਹਾਂ ਨੂੰ ਹੀ ਆਪਸ ਵਿਚ ਮਿਲਾ ਮਿਲਾ ਦੁਅਣ ਅਤੇ ਤ੍ਰਿਅਣਕ ਬਨਾਕੇ ਜਗਤ ਦੀ ਰਚਨਾਕਰ ਦੇਂਦਾ ਹੈ ।

ਇਤਨਾ ਆਖਣ ਪਰ ਮੈਂ ਜਾਣ ਲੀਤਾ ਕਿ ਪੰਡਤ ਜੀ ਨੈਯਾਇਕ ਮਤ ਪਰ ਚਲਨਗੇ, ਜਿਸ ਦਾ ਉੱਤਰ ਮੈਂ ਏਹ ਪੁਛਿਆ ਕਿ ਪ੍ਰਮਾਣੂ ਕਿਤਨੇ ਹਨ ਜਿਨ੍ਹਾਂ ਤੇ ਇਹ ਪ੍ਰਪੰਚ ਬਨਦਾ ਹੈ, ਅਰ ਇਨ੍ਹਾਂ ਦੁਆਰੇ ਕਿਸ ਤਰ੍ਹਾਂ ਈਸ਼ਵਰ ਜਗਤ ਰਚਨਾ ਕਰ ਲੈਂਦਾ ਹੈ ਇਸ ਦਾ ਕ੍ਰਮ ਖੋਲ ਕੇ ਦੱਸੋ ।

ਸੁਨਦੇ ਸਾਰ ਪੰਡਤ ਜੀ ਆਖਨ ਲਗੇ ਕਿ "ਅਕਾਸ਼ ਵਿਚ ਪ੍ਰਿਥਵੀ, ਜਲ ਅਤੇ ਵਾਯੂ ਦੇ ਪ੍ਰਮਾਣੂ ਸੂਖਮ ਰੂਪ ਹੋ ਕੇ ਫੈਲੇ ਹੋਏ ਭਰਮਨ ਕਰਦੇ ਸਨ ਜਿਨ੍ਹਾਂ ਨੂੰ ਈਸ਼ਵਰ ਨੇ ਅਪਨੀ ਸ਼ਕਤੀ ਦੁਵਾਰੇ ਜੁਦੇ-2 ਮਿਲਾ ਦਿਤਾ ਇਨ੍ਹਾਂ ਤੋਂ ਫਿਰ ਯਥਾ ਕ੍ਰਮ ਇਹ ਸਥੂਲ ਬ੍ਰਹਮਾਂਡ ਉੱਤਪਤ ਹੋ ਗਿਆ। ਜੈਸਾ ਕਿ ਪ੍ਰਿਥਵੀ ਦੇ ਪ੍ਰਮਾਣੂਆਂ ਤੇ ਪ੍ਰਿਥਵੀ, ਜਲ ਦਿਆਂ ਤੇ ਜਲ, ਅਗਨੀ ਦਿਆਂ ਪ੍ਰਮਾਣੂਆਂ ਤੇ ਅਗਨੀ ਅਤੇ ਵਾਯੂ ਦਿਆਂ ਪ੍ਰਮਾਣੂਆਂ ਤੇ ਵਾਯੂ ਹੋ ਗਈ। ਅੱਗੇ ਇਨ੍ਹਾਂ ਥੋਂ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਪੈਦਾ ਹੋ ਗਈ॥

ਮੈਂ ਇਸ ਕਥਨ ਨੂੰ ਸੁਣ ਕੇ ਇਹ ਪੁਛਿਆ ਕਿ ਇਨ੍ਹਾਂ ਚਾਰਾਂ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਬੰਨੇ ਹੋਏ ਸਨ ਕਿ ਇਨ੍ਹਾਂ ਨੂੰ ਹੀ ਈਸ਼ਵਰ ਨੇ ਰਚਿਆ ਸਾ, ਅਰਥਾਤ ਪ੍ਰਮਾਣੂ ਅਨਾਦੀ ਹਨ ਕਿ ਸਾਦੀ ਜਿਨ੍ਹਾਂ ਨਾਲ ਈਸ਼ਵਰ ਜਗਤ ਰਚਦਾ ਹੈ॥

ਤਦ ਹਸ ਕੇ ਆਖਨ ਲਗੇ ਕਿ "ਈਸ਼ਵਰ ਕੋਈ ਸਕਾਰ ਪਦਾਰਥ ਨਹੀਂ ਜੋ ਸਥੂਲ ਤੱਤਾਂ ਨੂੰ ਅਪਨੇ ਆਤਮਾ ਤੇ ਰਚਦਾ ਕਿੰਤੂ ਇਹ ਚਾਰੇ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਹਨ ਅਰ ਇਹ ਅਨਾਦੀ ਹਨ, ਜਿਸ ਤੇ ਈਸ਼ਵਰ ਨੇ ਇਨ੍ਹਾਂ ਨੂੰ ਪ੍ਰਸਪਰ ਮਿਲਾਕੇ ਜਗ ਰਚਨਾ ਕਰ ਲੀਤੀ ਹੈ॥

ਇਸਨੂੰ ਸੁਨ ਕੇ ਮੈਂ ਹਸ ਪਯਾ ਅਰ ਆਖਯਾ ਕੇ ਪੰਡਤ ਜੀ ਆਪ ਦੇ ਕਥਨ ਤੋਂ ਤਾਂ ਈਸ਼ਵਰ ਇਕ ਕਾਰੀਗਰ ਰਾਜ ਵਾਂਗ ਸਿੱਧ ਹੁੰਦਾ ਹੈ ਜਿਸ ਤਰ੍ਹਾਂ ਉਹ ਇੱਟਾਂ ਚੂਨਾ ਗਾਰਾ ਅਤੇ ਲੱਕੜੀ ਆਦਿਕ ਦਾ ਕਰਤਾ ਨਹੀਂ ਹੁੰਦਾ ਕਿੰਤੂ ਉਨ੍ਹਾਂ ਨੂੰ ਤਰਤੀਬ ਵਾਰ ਮਿਲਾ ਕੇ ਇੱਕ ਮਕਾਨ ਬਨਾ ਦੇਂਦਾ ਹੈ, ਇਸੀ ਤਰ੍ਹਾਂ ਈਸ਼ਵਰ ਦਾ ਭੀ ਹਾਲ ਹੈ, ਜੋ ਇਨ੍ਹਾਂ ਪ੍ਰਮਾਣੂਆਂ ਦਾ ਕਰਤਾ ਨਹੀਂ ਕਿੰਤੂ ਇਨ੍ਹਾਂ ਨਾਲ ਮਿਲ ਕੇ ਜਗਤ ਨੂੰ ਇਸ ਢਾਂਚੇ ਪਰ ਲਿਆਉਣ ਦੀ ਸ਼ਕਤੀ ਰੱਖਦਾ ਹੈ।

ਅਰਥਾਤ ਇਹ ਪੰਜੇ ਤੱਤ ਅੱਗੇ ਹੀ ਬਣੇ ਹੋਏ ਸਨ ਪਰ ਵਿਧੀ ਪੂਰਬਕ ਨਹੀਂ ਸੇ ਜਿਨ੍ਹਾਂ ਨੂੰ ਯਥਾਕ੍ਰਮ ਇਕੱਠੇ ਕਰ ਕੇ ਈਸ਼ਵਰ ਨੇ ਇਹ ਨਦੀਆਂ ਪਹਾੜ ਬਿਖ੍ਰ ਆਦਿਕ ਰਚਨਾ ਬਨਾ ਦਿਤੀਆਂ ਜਿਸ ਪਰ ਸਾਰੇ ਕਾਰੋਬਾਰ ਹੋਨ ਲਗ ਗਏ।

ਆਪ ਦੇ ਕਥਨ ਤੇ ਤਾਂ ਈਸ਼ਵਰ ਇਕ ਬੁੱਢੀ ਵਰਗੀ ਬੁਧਿ ਰਖਦਾ ਹੈ ਕਿ ਜਿਸ ਤਰ੍ਹਾਂ ਉਹ ਆਟਾ ਚਾਵਲ ਦਾਲ ਸਾਗ ਪਾਤ ਆਦਿਕ ਜੋ ਅੱਗੇ ਹੀ ਬਨੇ ਹੋਏ ਹਨ ਉਨ੍ਹਾਂ ਨੂੰ ਚੌਂਕੇ ਵਿਚ ਕੱਠੇ ਕਰਕੇ ਫੁਲਕੇ ਅਰ ਪੁਲਾਉ ਬਨਾ ਧਰਦੀ ਹੈ ਇਸੇ ਤਰ੍ਹਾਂ ਈਸ਼ਵਰ ਨੇ ਭੀ ਇਹੋ ਕੰਮ ਕੀਤਾ, ਜੋ ਤੱਤਾਂ ਨੂੰ ਕੱਠੇ ਕਰਕੇ ਇਸ ਸ਼ਕਲ ਵਿਚ ਲੈ ਆਂਦਾ ਜਿਸ ਨੂੰ ਅਸੀਂ ਜਗਤ ਆਖਦੇ ਹਾਂ। ਇਸ ਤੇ ਇਹ ਸਾਬਤ ਹੁੰਦਾ ਹੈ ਕਿ ਪ੍ਰਮਾਣੂਆਂ ਦਾ ਨਾਉਂ ਜਗਤ ਨਹੀਂ ਹੈ ਕਿੰਤੂ ਪ੍ਰਮਾਣੂ ਭੀ ਇਕ ਈਸ਼ਵਰ ਦੀ ਤਰ੍ਹਾਂ ਜਗਤ ਦਾ ਕਾਰਨ ਹਨ।

ਕਿੰਤੂ ਜੇ ਇਸ ਬਾਤ ਨੂੰ ਮੰਨ ਭੀ ਲਈਏ ਤਾਂ ਈਸ਼ਵਰ ਦੀ ਅਕਲ ਇਕ ਰਸੋਈ ਕਰਨ ਵਾਲੀ ਬੁੱਢੀ ਜਿਤਨੀ ਹੀ ਪ੍ਰਤੀਤ ਹੁੰਦੀ ਹੈ ਇਸ ਤੋਂ ਵਧ ਕੇ ਨਹੀਂ ਜਾਪਦੀ।

ਮੇਰੇ ਇਤਨੇ ਆਖਨ ਪਰ ਪੰਡਤ ਜੀ ਕੁਛ ਗੁੱਸੇ ਹੋਏ ਅਤੇ ਕੁਝ ਹੱਸ ਪਏ ਫਿਰ ਅੱਗੇ ਇਹ ਉਚਰੇ ਕਿ ਤੁਮ ਜੋ ਈਸ਼ਵਰ ਕੋ ਬੁੱਢੀ ਕੀ ਤੁਲਨਾ ਦੇਤੇ ਹੋ ਤੋ ਉਸ ਬੁੱਢੀ ਸੇ ਜਗਤ ਕੀ ਕੁਛ ਤੋ ਰਚਨਾ ਕਰਾਦੋ ਜਿਸ ਸੇ ਤੁਮ੍ਹਾਰਾ ਪੱਖ ਸਿੱਧ ਹੋ।

ਮੈਂ ਆਖਯਾ ਕਿ ਆਪ ਜੋ ਬੁੱਢੀ ਤੇ ਜਗਤ ਬਣਵਾਉਣਾ ਚਾਹੁੰਦੇ ਹੋ ਤਾਂ ਤੁਸੀਂ ਭੀ ਅਪਨੇ ਈਸ਼ਵਰ ਪਾਸੋਂ ਥੋੜਾ ਜੇਹਾ ਆਲੂਆਂ ਦਾ ਸਲੂਣਾਂ ਅਤੇ ਮਿੱਠਾ ਪੁਲਾਉ ਤਾਂ ਬਣਵਾ ਦਿਓ।

ਇਸ ਦਾ ਉੱਤ੍ਰ ਕੇਵਲ ਇਤਨਾਂ ਹੀ ਦਿੱਤਾ ਕਿ "ਕਯਾ ਈਸ਼ਵਰ ਸਕਾਰ ਹੈ ਜੋ ਰਸੋਈ ਬਨਾਏ ?" ਮੈਂ ਕਿਹਾ ਕਿ "ਇਸੇ ਤਰ੍ਹਾਂ ਕਯਾ ਬੁੱਢੀ ਨਿਰਾਕਾਰ ਹੈ ਜੋ ਆਪਦੇ ਕਥਨਾ ਅਨੁਸਾਰ ਜਗਤ ਬਨਾਏ ?" ਪ੍ਰੰਤੂ ਫਿਰ ਭੀ ਵਿਚਾਰੀ ਘਰ ਦੇ ਸਾਰੇ ਕੰਮ ਕਰਦੀ ਹੈ ਅਰ ਹੀਰਿਆਂ ਵਰਗੇ ਬੱਚੇ ਜਣਦੀ ਹੈ ਜੋ ਵੱਡੇ 2 ਸੂਰਬੀਰ ਪੰਡਤ ਅਤੇ ਹਠੀ, ਤਪੀ, ਜਤੀ, ਸਤੀ ਹੋ ਕੇ ਸੰਸਾਰ ਪਰ ਅਪਨੇ ਨਾਮ ਸੂਰਜ ਦੀ ਤਰ੍ਹਾਂ ਪ੍ਰਕਾਸ਼ਤ ਕਰਦੇ ਹਨ। ਫਿਰ ਕਯਾ ਈਸ਼ਵਰ ਇਕ ਦੇਗਚੀ ਦਾਲ ਭੀ ਨਹੀਂ ਰਿੰਨ ਸਕਦਾ ਅਰ ਉਸ ਬੁੱਢੀ ਨਾਲੋਂ ਭੀ ਕੰਮ ਕਾਰ ਵਿਚ ਗਿਰ ਗਿਆ ਹੈ ?

ਇਤਨੀ ਬਾਤ ਨੂੰ ਸੁਣਦੇ ਸਾਰ ਹੱਸ ਪਏ ਅਰ ਆਖਨ ਲੱਗੇ ਕਿ "ਭਾਈ ਹਮਾਰੇ ਈਸ਼ਵਰ ਸੇ ਤੋ ਚਾਵਲ ਨਹੀਂ ਪਕਾਏ ਜਾਤੇ ਜਾਓ ਤੁਮਾਰੀ ਬੁੱਢੀਆ ਅੱਛੀ ਹੈ।"

ਮੈਂ ਇਹ ਸਮਝ ਕੇ ਕਿ ਹੁਣ ਪੰਡਤ ਜੀ ਟਿਚਕਰਾਂ ਪਰ ਆ ਚਲੇ ਹਨ ਆਖਯਾ ਕਿ ਨਿਰਾਕਾਰ ਹੋ ਕੇ ਪਹਾੜ ਤਾਂ ਬਨਾ ਸਕਦਾ ਹੈ ਜੋ ਅੰਮ੍ਰਿਤ ਤਾਂ ਪ੍ਰਮਾਣ ਵਾਲੇ ਹਨ ਪਰ ਬੁੱਢੀਆ ਦੀ ਤਰ੍ਹਾਂ ਇਕ ਦੋ ਛਟਾਕਾਂ ਦਾ ਫੁਲਕਾ ਨਹੀਂ ਪਕਾ ਸਕਦਾ ਇਸ ਵਿਚ ਆਪ ਦੀ ਕਿਯਾ ਯੁਕਤੀ ਹੈ ?

ਇਤਨਾ ਸੁਨਕੇ ਕੁਛ ਕੁ ਘਬਰਾਏ ਅਰ ਇਹ ਦਾਓ ਖੇਲਯਾ ਜੋ ਮੁੜਕੇ ਫਿਰ ਪੁੱਛਨ ਲੱਗੇ ਕਿ "ਭਾਈ ਤੁਮਾਰਾ ਅਸਲੀ ਤਾਤਪ੍ਰਜ ਕਯਾ ਹੈ ਉਸ ਕੋ ਬਤਾਓ।

ਫਿਰ ਮੈਂ ਓਹੋ ਆਖਆ ਕਿ ਜਗਤ ਦਾ ਕਰਤਾ ਕੌਣ ਹੈ ?

ਇਸ ਦਾ ਉੱਤਰ ਮੁੜ ਕੇ ਫੇਰ ਸਵਾਮੀ ਜੀ ਏਹੋ ਦਿਤਾ ਕਿ "ਹਮਨੇ ਤੋ ਪਹਿਲੇ ਬਤਾ ਦੀਆ ਕਿ ਈਸ਼ਵਰ ਹੈ ਫਿਰ ਕਯਾ ਪੂਛਤੇ ਹੋ ?"

ਮੈਂ ਕਿਹਾ ਇਸ ਪਰ ਜੋ ਮੈਂ ਸ਼ੰਕਾ ਕੀਤੀਆਂ ਹਨ ਉਨ੍ਹਾਂ ਦਾ ਉੱਤਰ ਆਪਨੇ ਨਹੀਂ ਦਿਤਾ, ਆਪ ਦੇ ਕਥਨ ਤੋ ਇਹੋ ਪ੍ਰਤੀਤ ਹੁੰਦਾ ਹੈ ਜੋ ਈਸ਼ਵਰ ਪ੍ਰਿਥੀ ਜਲ ਆਦਿਕ ਤੱਤਾਂ ਦਾ ਕਰਤਾ ਨਹੀਂ ਹੈ, ਕਿੰਤੂ ਮਨੁੱਖ ਹਾਥੀ ਘੋੜੇ ਚਿੜੀਆ ਬਟੇਰਿਆਂ ਦਾ ਕਰਤਾ ਹੈ, ਸੋ ਕਿਆ ਇਹ ਸੱਚ ਹੈ ਜੋ ਈਸ਼ਵਰ ਅਧਾ ਕਰਤਾ ਹੈ ਅਰ ਅਧੇ ਕਰਤਾ ਪ੍ਰਮਾਣੂ ਹਨ, ਇਸ ਪਰ ਮੈਂ ਇਹ ਵੀ ਪੁੱਛਦਾ ਹਾਂ ਕਿ ਪ੍ਰਮਾਣੂ ਨਿੱਤ ਹਨ ਯਾ ਅਨਿੱਤ ? ਜਿਸ ਦਾ ਉੱਤਰ ਇਹ ਦਿੱਤਾ ਕਿ ਨਿੱਤ, ਤਦ ਮੈਂ ਕਿਹਾਕਿ ਦਿਸ਼ਾ, ਕਾਲ ਅਤੇ ਆਤਮਾਂ ਨੂੰ ਆਪ ਨਿੱਤ ਮੰਨਦੇ ਹੋ ਯਾ ਅਨਿੱਤ, ਇਸ ਦਾ ਉੱਤ੍ਰ ਭੀ ਉਨ੍ਹਾਂ ਨੇ ਏਹੋ ਦਿੱਤਾ ਕਿ 'ਇਹ ਸਭ ਵਸਤੂਆਂ ਨਿੱਤ ਹਨ।

ਫਿਰ ਮੈਂ ਕਿਹਾ ਕਿ 'ਈਸ਼ਵਰ ਦੇ ਨਾਲ ਸਾਰੇ ਇਹ ਭੀ ਅਨਾਦੀ ਅਤੇ ਜਗਤ ਦਾ ਕਰਤਾ ਹਨ ਫਿਰ ਈਸ਼ਵਰ ਸੁਤੰਤਰ ਕਰਤਾ ਨਹੀਂ ਹੈ ਕਿੰਤੂ ਪਰਤੰਤਰ ਹੈ।

ਦੂਸਰਾ ਆਪਦੇ ਕਥਨ ਤੇ ਤਾਂ ਇਹ ਭੀ ਪਾਯਾ ਜਾਂਦਾ ਹੈ ਕਿ ਜਗਤ ਨਾਮ ਸਿਰਫ ਪਸ਼ੂ, ਪੰਖੀਆਂ ਅਰ ਮਨੁੱਖਾਂ ਆਦਿਕ ਵਸਤੂਆਂ ਦਾ ਹੈ, ਅਰ ਇਸ ਤੇ ਅਗੇ ਭੀ ਜੇ ਵਧ ਜਾਈਏ ਤਾਂ ਸਮੁੰਦਰ, ਪਹਾੜ, ਚੰਦ, ਸੂਰਜ ਅਤੇ ਤਾਰਾ ਗਣ ਅਰ ਬਨਸਪਤੀ ਦਾ ਨਾਮ ਸਦਿਆ ਜਾਏਗਾ ਪਰੰਤੂ ਪਰਮਾਣੂ ਅਕਾਸ਼ ਆਦਿਕ ਪਦਾਰਥਾਂ ਦਾ ਕਰਤਾ ਈਸ਼ਵਰ ਨਾ ਹੋਣ ਕਰਕੇ ਇਹ ਜਗਤ ਨਹੀਂ ਸੱਦੇ ਜਾਨਗੇ ਅਰ ਜੇ ਇਨ੍ਹਾਂ ਨੂੰ ਭੀ ਜਗਤ ਆਖੋਗੇ ਤਾਂ ਇਨ੍ਹਾਂ ਦਾ ਕਰਤਾ ਕੋਈ ਹੋਰ ਮੰਨਣਾ ਪਏਗਾ, ਜਿਸ ਤੇ ਜਗਤ ਕਰਤਾ ਕਹਿਆ ਜਾਏ, ਆਪ ਇਸ ਦਾ ਉੱਤਰ ਸੋਚ ਕੇ ਦੇਵੋ ਅਰ ਸੋਚੋ ਕਿ ਮੈਂ ਕਯਾ ਆਖਯਾ ਹੈ।

ਮੇਰੀ ਇਤਨੀ ਬਾਤ ਨੂੰ ਸੁਨਦਿਆਂ ਕੁਛ ਤੰਗ ਜੇਹੇ ਹੋ ਕੇ ਬੋਲੇ ਕਿ 'ਹਮਤੋ ਯਹੀ ਜਾਨਤੇ ਹੈਂ।'

ਮੈਂ ਕਹਿਆ ਕਿ ਇਹ ਆਖਨਾ ਇਸ ਦਾ ਉੱਤਰ ਨਹੀਂ ਹੈ।

ਫਿਰ ਗੁੱਸੇ ਹੋ ਕੇ ਆਖਨ ਲੱਗੇ ਕਿ 'ਜਾਓ ਤੁਮ ਕਹਿ ਦੇਵੋ ਕਿ ਹਮ ਜੀਤ ਗਏ ਔਰ ਸਵਾਮੀ ਜੀ ਹਾਰ ਗਏ।'

ਜਿਸ ਪਰ ਮੈਂ ਆਖਯਾ ਕਿ ਕਹਣਾ ਕਯਾ ਹੈ ਇਹ ਤਾਂ "ਸੁੰਦਰ ਦਾਸ ਪ੍ਰਸਿੱਧ ਦਿਖਾਵਤ ਧਾਨ ਕਾ ਖੇਤ ਪਰਾਲੀ ਸੇ ਜਾਨੇ' ਵਾਲੀ ਬਾਤ ਸਭ ਨੂੰ ਪ੍ਰਤੀਤ ਹੁੰਦੀ ਹੈ।

ਇਤਨੇ ਵਿਚ ਜਦ ਖਿੜ ਖਿੜਾਓ ਹੁੰਦਾ ਦੇਖਯਾ ਤਦ ਭਾਈ ਜਵਾਹਰ ਸਿੰਘ ਜੀ ਅਤੇ ਸਰਦਾਰ ਅਤਰ ਸਿੰਘ ਜੀ ਜ਼ੈਲਦਾਰ ਕਿਸ਼ਨਪੁਰਾ ਨੇ ਮੈਨੂੰ ਚੁਪ ਕਰਾ ਦਿਤਾ ਅਰ ਸੰਧਯਾ ਪੈ ਗਈ ਅਸੀਂ ਓਥੋਂ ਤੁਰਕੇ ਅਪਨੇ ਡੇਰੇ ਆ ਗਏ॥

ਪਹਿਲੇ ਦਿਨ ਹੀ ਚਰਚਾ ਤੋਂ ਸਾਨੂੰ ਇਹ ਪਤਾ ਲਗ ਗਿਆ ਕਿ ਇਹ ਸਾਧੂ ਭਾਵੇਂ ਵਿੱਦਆ ਤਾਂ ਪੜ੍ਹਿਆ ਹੋਇਆ ਹੈ ਪਰ ਇਸ ਨੂੰ ਅਨੁਭਵ ਨਹੀਂ ਹੈ ਸਿਰਫ ਲੀਕੋ ਲੀਕ ਚਲ ਰਿਹਾ ਹੈ, ਪਰ ਕਦੇ ਇਸ ਨਾਲ ਫਿਰ ਟਾਕਰਾ ਕਰੇਂਗੇ॥

## ਦੂਸਰਾ-ਸ਼ਾਸਤ੍ਰਾਰਥ

ਦੋਹਿਰਾ—ਦਸਮ ਗੁਰੂ ਕਰਣਾਂ ਨਿਧੀ ਖਲ ਖੰਡਨ ਜਗਰਾਜ।
ਸੋ ਸਦ ਹੀ ਨਿਜ ਹਾਥ ਦੇ ਰਾਖੇ ਬ੍ਰਿਦ ਕੀ ਲਾਜ॥1॥
ਨਾਲ ਸਾਧ ਦੇ ਦੂਸਰਾ ਜੋ ਮੇਰਾ ਤਕਰਾਰ।
ਹੋਇਆ ਸੀ ਜੋ ਸੱਜਨੋਂ ਸੁਨੀਏ ਨਾਲ ਪਯਾਰ॥2॥
ਵੇਦਾਂ ਨੂੰ ਸੀ ਆਖਦੇ ਹਨ ਈਸ਼ਵਰ ਦੇ ਵਾਕ।
ਉਸ ਦਾ ਖੰਡਨ ਮੈਂ ਕਰਿਆ ਖੋਲ੍ਹ ਭਰਮ ਦੇ ਤਾਕ॥3॥

ਭਾਵ—ਥੋੜੇ ਹੀ ਦਿਨਾਂ ਮਗਰੋਂ ਸਵਾਮੀ ਜੀ ਉਸ ਬਾਗ ਵਿਚੋਂ ਡਾਕਟਰ ਰਹੀਮ ਖ਼ਾਂ ਸਾਹਿਬ ਦੀ ਕੋਠੀ ਵਿਚ ਆ ਗਏ, ਅਰ ਉਹ ਕੋਠੀ ਹਸਪਤਾਲ ਦੇ ਪਿਛੇ ਸੀ ਜਿਥੇ ਅੱਜਕਲ "ਵੈਟਰੇਨਰੀ ਕਾਲਜ" ਅਰਥਾਤ ਘੋੜਿਆਂ ਦੇ ਇਲਾਜ ਦਾ ਮੁਦਰੱਸਾ ਸੀ॥

ਇਸ ਜਗ੍ਹਾ ਪਰ ਸੁਆਮੀ ਜੀ ਨੇ ਉੱਤਰ ਪ੍ਰਸ਼ਨ ਦਾ ਪ੍ਰਬੰਧ ਇਸ ਪ੍ਰਕਾਰ ਕੀਤਾ ਕਿ ਅਸੀਂ ਤਿੰਨ ਦਿਨ ਵੱਖਯਾਨ ਦਿਆ ਕਰਾਂਗੇ, ਅਰ ਚੌਥਾ ਦਿਨ ਲੋਕਾਂ ਦੇ ਉੱਤਰ ਪ੍ਰਸ਼ਨ

ਵਾਸਤੇ ਰੱਖਯਾ ਜਾਏਗਾ, ਪਰੰਤੂ ਹਰ ਇਕ ਪ੍ਰਸ਼ਨ ਕਰਤਾ ਨੂੰ ਇਹ ਬਾਤ ਯਾਦ ਰੱਖਣੀ ਹੋਵੇਗੀ ਕਿ ਉਸ ਉਸੇ ਪ੍ਰਸੰਗ ਪਰ ਉੱਤਰ ਪ੍ਰਸ਼ਨ ਕਰ ਸਕਦਾ ਹੈ ਜਿਸ ਵਿਚ ਸਾਡਾ ਵੱਖਯਾਨ ਹੋਵੇਗਾ ਉਸ ਤੇ ਉਲੰਘ ਕੇ ਕੋਈ ਬਾਤ ਨਹੀਂ ਆਖ ਸਕੇਗਾ।

ਇਤਨੀ ਪ੍ਰਤੱਗਯਾ ਕਰਕੇ ਤਦ ਉਨ੍ਹਾਂ ਨੇ ਅਪਨਾ ਵੱਖਯਾਨ ਵੇਦਾਂ ਦੇ ਈਸ਼ਵਰੀਯ ਹੋਨ ਪਰ ਦੇਨਾ ਅਰੰਭ ਕੀਤਾ, ਅਰ ਲੋਗਾਂ ਪਰ ਇਹ ਸਾਬਤ ਕਰਨਾ ਚਾਹਿਆ ਕਿ ਵੇਦ ਪੌਰਖੇਯ ਅਰਥਾਤ ਮਨੁੱਖਾਂ ਦੇ ਕੀਤੇ ਹੋਏ ਨਹੀਂ ਕਿੰਤੂ ਈਸ਼ਵਰ ਰਚਤ ਹਨ ਜਿਜ ਤੇ ਇਨ੍ਹਾਂ ਨੂੰ ਈਸ਼ਵਰ ਦੀ ਬਾਣੀ ਸਮਝ ਕੇ ਮੰਨਨਾਂ ਜੋਗ ਹੈ ਅਤੇ ਇਹ ਈਸ਼ਵਰ ਦਾ ਗਯਾਨ ਹਨ।

ਅਪਨੇ ਇਸ ਕਥਨ ਦੇ ਸਿੱਧ ਕਰਨ ਲਈ ਉਨ੍ਹਾਂ ਨੇ ਇਹ ਯੁਕਤੀ ਕਥਨ ਕੀਤੀ ਜਿਸ ਨਾਲ ਉਹ ਸਾਬਤ ਕਰਨਾਂ ਚਾਹੁੰਦੇ ਸੇ ਕਿ ਵੇਦ ਮਨੁਖ ਰਚਤ ਨਹੀਂ ਜਿਸ ਤੇ ਕਹਿਨ ਲੱਗੇ ਕਿ ਸ੍ਰਿਸ਼ਟੀ ਦੇ ਆਦਿਕਾਲ ਵਿਚ ਚਾਰ ਰਿਖੀ ਪੈਦਾ ਹੋਏ ਸਨ ਜਿਨ੍ਹਾਂ ਦੇ ਅਗਨੀ, ਵਾਯੂ, ਆਦਿਤ ਅਤੇ ਅੰਗਰਾ ਨਾਮ ਸਨ, ਅਰ ਇਨ੍ਹਾਂ ਹੀ ਚਾਰ ਰਿਖਿਆਂ ਦੁਆਰੇ ਈਸ਼ਵਰ ਨੇ ਵੇਦਾਂ ਨੂੰ ਰਚਯਾ ਹੈ, ਚਾਰੇ ਰਿਖੀਆਂ ਨੂੰ ਜੋ ਜੋ ਈਸ਼ਵਰ ਦਾ ਗਯਾਨ ਉਤਰਦਾ ਰਿਹਾ ਸੋਈ ਉਹ ਅਪਨੇ ਅਨੁਭਵ ਦੁਆਰਾ ਇਕੱਤ੍ਰ ਕਰਦੇ ਰਹੇ, ਜਿਸ ਤੇ ਇਹ ਚਾਰੋ ਵੇਦ ਬਨ ਗਏ।

ਸੁਆਮੀ ਜੀ ਦਾ ਇਹ ਕਥਨ ਭਾਵੇਂ ਕੋਈ ਨਵੀ ਬਾਤ ਨਹੀਂ ਸੀ, ਕਿਉ ਕਿ ਮਨੂੰਸਿਮ੍ਰਤੀ ਦੇ ਪਹਿਲੇ ਅਧਯਾਇ ਵਿਚ ਮਨੂੰਜੀ ਨੇ ਭੀ ਏਹੋ ਕਥਨ ਕੀਤਾ ਹੈ, ਹਾਂ ਮਨੂੰਸਿਮ੍ਰਤੀ ਨਾਲੋਂ ਸੁਆਮੀ ਦੇ ਕਥਨ ਦਾ ਇਤਨਾ ਵਿਰੋਧ ਜ਼ਰੂਰ ਹੈ ਜੋ ਮਨੂੰਜੀ ਤਿੰਨ ਵੇਦ ਆਖਦੇ ਹਨ ਅਤੇ ਸਾਧੂ ਜੀ ਨੇ ਚਾਰ ਕਥਨ ਕੀਤੇ ਹਨ, ਪ੍ਰੰਤੂ ਸਾਧੂ ਜੀ ਦਾ ਇਹ ਕਥਨ ਨਵਾਂ ਇਸ ਵਾਸਤੇ ਪਰਤੀਤ ਹੁੰਦਾ ਸੀ, ਜੋ ਉਸ ਸਮਯ ਪੰਜਾਬ ਇਤਨਾ ਵਿਦਯਾ ਦਾ ਪ੍ਰਚਾਰ ਨਹੀਂ ਸਾ ਜੈਹਾ ਕੁ ਅੱਜ ਕਲ ਹੈ ਇਸ ਵਾਸਤੇ ਲੋਗਾਂ ਨੂੰ ਖਯਾਲ ਇਕ ਨਵਾਂ ਪ੍ਰਤੀਤ ਹੁੰਦਾ ਸਾ ਜਿਸ ਤੇ ਆਖਦੇ ਸਨ ਕਿ ਵੇਖੋ ਜੀ ਸੁਆਮੀ ਮਹਾਰਾਜ ਕੈਸੇ ਵਿਦਵਾਨ ਹਨ ਜੋ ਵੇਦਾਂ ਦਾ ਇਲਹਾਮ ਚਾਰ ਰਿਖੀਆਂ ਪਰ ਉਤਰਿਆ ਦਸਦੇ ਹਨ ਅਤੇ ਅੱਜ ਤਕ ਸਭ ਲੋਗ ਭੁਲੇ ਹੋਏ ਸੇ ਜੋ ਬ੍ਰਾਹਮਾਂ ਨੂੰ ਹੀ ਵੇਦਾਂ ਦਾ ਕਰਤਾ ਵਰਨਨ ਕੀਤਾ ਹੈ।

ਦੋਹਿਰਾ – ਜਿਵੇਂ ਭੜੋਲਾ ਚੌਧਰੀ ਉੱਜੜ ਖੇੜੇ ਵਿਚ।
ਤਿਉ ਵਿਦਯਾ ਤੇ ਹੀਨ ਨਰ ਲਏ ਸੁਆਮੀ ਖਿੱਚ ॥4॥
ਵਾਹਿ ਵਾਹਿ ਸਭ ਕਹਿ ਰਹੇ ਅਰ ਕਰਕੇ ਵਿਸ਼ਵਾਸ।
ਆਖਨ ਉਤਰੇ ਵੇਦ ਸਨ ਚਾਰੇ ਰਿਖੀਆਂ ਪਾਸ ॥5॥
ਦਿਵਸ ਤਿੰਨ ਪੂਰੇ ਭਏ ਦਿੰਦਯਾ ਜੋਦ ਵਖਯਾਨ।
ਚੌਥੇ ਦਿਨ ਦੇ ਵਾਸਤੇ ਲੱਗੇ ਏਹ ਸੁਣਾਨ ।6।

ਚੌਪਈ—ਸਭਨਾਂ ਨੂੰ ਇਹ ਕਿਹਾ ਸੁਨਾਇ। ਜਿਸ ਨੂੰ ਸੰਸਾ ਇਸ ਵਿਚ ਕਾਇ॥
ਸੋ ਹੋਕਰ ਮਨ ਵਿਚ ਕਰਾਰਾ। ਸੁਆਮੀ ਢਿਗ ਆ ਕਰੇ ਉਚਾਰਾ॥
ਭਲਕੇ ਪੰਜ ਬਜੇ ਦੇ ਨਾਲ। ਉਤ੍ਰ ਪ੍ਰਸ਼ਨ ਕਰੇ ਸੰਭਾਲ॥
ਪਰ ਉਹ ਹੋਕਰ ਆਏ ਤਕੜਾ। ਯੁਕਤੀ ਵਿਚ ਨਾ ਜਾਏ ਪਕੜਾ॥

ਨਾਲ ਸੁਆਮੀ ਕਰਨੀ ਗੱਲ। ਵੱਡੀ ਮਾਰਨੀ ਹੈ ਇਕ ਮੱਲ ॥
ਵਡੇ ਵਡੇ ਪੰਡਤ ਜੋ ਗਹਰੇ। ਇਸਦੇ ਸਨਮੁਖ ਕੋਇ ਨ ਠਹਰੇ ॥
ਸਭ ਡਰ ਜਾਂਦੇ ਇਸ ਦੇ ਅਗੇ। ਸੇਰ ਦੇਖ ਜਿਉਂ ਕੰਬਨ ਢੱਗੇ ॥

ਇਸੇ ਤਰ੍ਹਾਂ ਦਾ ਚਰਚਾ ਹੋਇਆ। ਸਭ ਨੇ ਧੀਰਜ ਮਨ ਦਾ ਖੋਇਆ ॥7॥

ਭਾਵ ਤੀਸਰੇ ਦਿਨ ਸੰਧਯਾ ਵੇਲੇ ਵੱਖਯਾਨ ਬੰਦ ਕਰਕੇ ਆਖਯਾ ਕਿ ਜਿਸ ਪੁਰਖ ਨੂੰ ਇਸ ਵਿਚ ਕੁਝ ਸ਼ੰਕਾ ਹੈ ਸੋ ਉੱਤ੍ਰ ਪ੍ਰਸ਼ਨ ਕੱਲ ਨੂੰ ਏਸੇ ਵੇਲੇ ਆ ਕੇ ਕਰ ਸਕਦਾ ਹੈ। ਇਤਨਾ ਸੁਣਕੇ ਸਾਰੇ ਲੋਗ ਆਪੋ ਅਪਨੇ ਘਰਾਂ ਨੂੰ ਚਲੇ ਗਏ, ਅਤੇ ਮੈਂ ਭੀ ਅਪਨੇ ਸੱਜਨਾਂ ਸਮੇਤ ਡੇਰੇ ਆਇਆ।

ਉਸ ਸਮਯ ਬੈਠਕੇ ਬਾਤਾਂ ਕਰਦੇ ਕਰਦੇ ਭਾਈ ਜਵਾਹਿਰ ਸਿੰਘ ਸਾਹਿਬ ਨੇ ਮੈਨੂੰ ਆਖਯਾ ਕਿ ਅੱਛਾ ਹੋਵੇ ਜੇ ਤੁਸੀਂ ਇਸ ਸਾਧੂ ਨਾਲ ਉੱਤਰ ਪ੍ਰਸ਼ਨ ਕਰੋ ਅਤੇ ਇਸ ਦੇ ਪੱਖ ਦਾ ਖੰਡਨ ਕਰੋ, ਜਿਸ ਨੂੰ ਸੁਨ ਕੇ ਮੈਂ ਅੰਗੀਕਾਰ ਕੀਤਾ ਅਤੇ ਆਖਯਾ ਕਿ ਕਲ ਨੂੰ ਜ਼ਰੂਰ ਇਨ੍ਹਾਂ ਨਾਲ ਪ੍ਰਸ਼ਨ ਉੱਤਰ ਕਰਾਂਗਾ।

ਦੋਹਿਰਾ – ਭਾਈ ਸਾਹਿਬ ਨੇ ਕਹੀ ਸੁਨੋਂ ਮੀਤ ਮਨ ਲਾਇ।
ਨਾਲ ਸਾਧ ਦੇ ਬੋਲਨਾ ਸੌਖੀ ਬਾਤ ਨ ਕਾਇ ॥੮॥

ਭਾਵ – ਭਾਵ ਜਵਾਹਰ ਸਿੰਘ ਜੀ ਹੁਰਾਂ ਨੇ ਮੇਰੇ ਇਸ ਕਰਾਰ ਨੂੰ ਸੁਨਕੇ ਆਖਯਾ ਕਿ ਪ੍ਰਸ਼ਨ ਉੱਤਰ ਕਰਨਾ ਤਾਂ ਕੋਈ ਵੱਡੀ ਬਾਤ ਨਹੀਂ ਹੈ ਪਰੰਤੂ ਇਸ ਸਾਧੂ ਨੂੰ ਰੋਜ਼ ਦੇ ਬੋਲਣ ਕਰਕੇ ਪੂਰਾ ਪੂਰਾ ਅਭਿਯਾਸ ਹੋ ਰਿਹਾ ਹੈ ਅਰ ਚਰਚਾ ਦਾ ਢੰਗ ਚੰਗਾ ਜਾਨਦਾ ਹੈ, ਇਸ ਵਾਸਤੇ ਤੁਸੀ ਇਤਨਾ ਯਾਦ ਰਖਨਾ ਕਿ ਕਿਤੇ ਤੁਹਾਨੂੰ ਵੇਦਾਂ ਦੇ ਚੱਕਰ ਵਿਚ ਨਾ ਲੇ ਆਵੇ ਕਿਉਂਕਿ ਤੁਸੀਂ ਦੇਖਦੇ ਹੋ ਜੋ ਉਨ੍ਹਾਂ ਦੇ ਬੋਲਨੇ ਵਿਚ ਕਿਸ ਤਰ੍ਹਾਂ ਦੇ ਦਾਓ ਪੇਚ ਹੁੰਦੇ ਹਨ।

ਦੋਹਿਰਾ—ਤਦ ਮੈਂ ਹਸ ਕੇ ਆਖਯਾ ਮੈਨੂੰ ਡਰ ਨਾ ਕੁੱਝ।
ਸਾਰੀ ਘੁੰਡੀ ਓਸ ਦੀ ਲੀਤੀ ਹੈ ਮੈਂ ਬੁੱਝ ॥ 9 ॥

ਭਾਵ—ਮੈਨੂੰ ਰਤਨ ਚੰਦ ਜੀ ਦੇ ਬਾਗ ਵਾਲਾ ਝਗੜਾ ਅਰ ਤਿੰਨ ਦਿਨਾ ਦਾ ਇਹ ਵੱਖਯਾਨ ਸੁਨਕੇ ਇਤਨਾ ਮਾਲੂਮ ਹੋ ਗਿਆ ਸੀ ਕਿ ਇਹ ਇਸ ਤਰ੍ਹਾਂ ਉਖੇੜਾ ਮਾਰਦੇ ਹਨ, ਅਰ ਅਪਨੇ ਪ੍ਰਤਿ ਪੱਖੀ ਨੂੰ ਕਈ ਤਰ੍ਹਾਂ ਦੀਆਂ ਬਾਤਾਂ ਨਾਲ ਚੱਕ੍ਰਤ ਕਰ ਦੇਂਦੇ ਹਨ ਜਿਸਤੇ ਭਾਈ ਸਾਹਿਬ ਨੂੰ ਆਖਯਾ ਕਿ ਆਪ ਉਸ ਵੇਲੇ ਖੁਦ ਦੇਖੋਂਗੇ ਜੋ ਕਯਾ ਰੰਗ ਖਿਲੇਗਾ, ਅਰ ਮੈਂ ਆਸ਼ਾ ਰਖਦਾ ਹਾਂ ਕਿ ਉਹ ਮੇਰੇ ਪ੍ਰਸਨਾਂ ਦੇ ਉੱਤਰ ਨਹੀਂ ਦੇ ਸਕਨਗੇ ਇਤਨਾ ਵਿਚਾਰ ਕਰਕੇ ਸਾਰੇ ਆਪੋ ਅਪਨੇ ਸਥਾਨਾਂ ਪਰ ਪਧਾਰ ਗਏ।

ਰਾਤ ਵੇਲੇ ਬੈਠਕੇ ਮੈਂ ਅਪਨੇ ਚਿੱਤ ਵਿੱਚ ਪ੍ਰਸ਼ਨ ਘੜਨ ਲੱਗਾ ਅਰ ਜੋ ਉਸ ਸਮਯ ਵਿਚ ਯਾਦ ਆਏ ਸੋ ਕਾਗਤ ਪਰ ਨੰਬਰਵਾਰ ਲਿਖ ਲਿਤੇ ਅਤੇ ਸੌਂ ਗਿਆ, ਫਿਰ ਪ੍ਰਾਤਕਾਲ ਉਠਕੇ ਸਾਰੇ ਖਯਾਲ ਜੋ ਪੁੱਛਨੇ ਸਨ ਚੰਗੀ ਤਰ੍ਹਾਂ ਲਿਖ ਲੀਤੇ ਅਰ ਅਪਨੇ ਆਪ ਨੂੰ ਤਿਆਰ ਕਰ ਲੀਤਾ ॥

ਜਦ ਸੰਧਯਾ ਪਈ ਤਦ ਪੂਰੇ ਵਕਤ ਪਰ ਸੁਆਮੀ ਜੀ ਦੇ ਡੇਰੇ ਪਰ ਪਹੁੰਚੇ ਅਰ

ਅੱਗੇ ਕਯਾ ਦੇਖਯਾ ਜੋ ਮੈਦਾਨ ਵਿਚ ਦਰੀਆਂ ਵਿਛੀਆਂ ਹੋਈਆਂ ਹਨ ਜਿਸ ਦੇ ਵਿਚਕਾਰ ਇਕ ਮੇਜ਼ ਅਰ ਉਸਦੇ ਆਮ੍ਹੋ ਸਾਮ੍ਹਨੇ ਦੋ ਕੁਰਸੀਆਂ ਡਠੀਆਂ ਹੋਈਆਂ ਖਾਲੀ ਪਈਆਂ ਹਨ, ਹੋਰ ਬਹੁਤ ਸਾਰੇ ਲੋਗ ਆ ਕੇ ਦਰੀਆਂ ਪਰ ਬੈਠਦੇ ਜਾਂਦੇ ਸਨ: ਜਿਸਤੇ ਥੋੜੇ ਹੀ ਅਰਸੇ ਵਿਚ ਬਹੁਤ ਆਦਮੀ ਕੱਠੇ ਹੋ ਗਏ ਅਤੇ ਦੇਖ ਰਹੇ ਸਨ ਕਿ ਪੰਡਤ ਜੀ ਕਦੋਂ ਆਉਂਦੇ ਹਨ।

ਇਤਨੇ ਚਿਰ ਵਿਚ ਸਾਧੂ ਜੀ ਆਇ ਗਏ ਜਿਨ੍ਹਾਂ ਨੂੰ ਦੇਖਕੇ ਲੋਗਾਂ ਨੇ ਤਾਲੀਆਂ ਬਜਾਈਆਂ ਅਤੇ ਉਹ ਆਕੇ ਕੁਰਸੀ ਪਰ ਬੈਠ ਗਏ, ਅਤੇ ਬੈਠਦੇ ਸਾਰ ਹੀ ਮੁਖਾਰਬਿੰਦ ਤੇ ਇਹ ਕਥਨ ਕੀਤਾ ਕਿ ਜਿਸ ਕਿਸੇ ਨੂੰ ਸਾਡੇ ਵਖਯਾਨ ਵਿਚ ਕੁਛ ਸੰਸਯ ਹੈ ਸੋ ਉਠਕੇ ਕੁਰਸੀ ਪਰ ਬੈਠ ਜਾਏ ਅਰ ਪ੍ਰਸ਼ਨ ਕਰੇ, ਪ੍ਰੰਤੂ ਉਸ ਨੂੰ ਯ ਦ ਰਖਨਾ ਚਾਹੀਏ ਕਿ ਜੋ ਹਾਰ ਜਾਏਗਾ ਉਸ ਨੂੰ ਕੁਰਸੀ ਤੇ ਉਤਰ ਕੇ ਹੇਠਾਂ ਬੈਠਨਾ ਪਵੇਗਾ ॥

ਦੋਹਿਰਾ ਏਸ ਬਾਤ ਨੂੰ ਸੁਨਦਿਆਂ ਕੰਬ ਗਏ ਸਭ ਲੋਗ।
ਕੁਰਸੀ ਉੱਤੋਂ ਹਾਰਕੇ ਗਿਰਨਾ ਜਾਨ ਅਜੋਗ ॥10॥
ਬ੍ਰਿਤ ਬ੍ਰਿਤ ਸਨ ਦੇਖਦੇ ਇਕ ਦੂਜੇ ਦੀ ਵੱਲ।
ਸਨਮੁਖ ਹੋ ਕੇ ਸਾਧ ਦੇ ਕਰੇ ਨ ਕੋਈ ਗੱਲ ॥11॥
ਪਰ ਇਕ ਮੁਸਲਮਾਨ ਸੀ ਪੜ੍ਹਿਯਾ ਖੂਬ ਕੁਰਾਨ।
ਤਿਨ ਇਲਹਾਮੀ ਵੇਦ ਪਰ ਚਾਹੀ ਤਰਕ ਉਠਾਨ ॥12॥

ਚੌਪਈ – ਇਤਵਲ ਸੁਆਮੀ ਮੋਟਾ ਭਾਰਾ। ਉਤ ਉਹ ਪਤਲਾ ਮੀਆਂ ਵਿਚਾਰਾ॥
ਜਦ ਕੁਰਸੀ ਪਰ ਬੈਠਾ ਆਕੇ। ਕੰਬਣ ਲੱਗਾ ਅਤਿ ਡਰ ਖਾਕੇ॥
ਕੁਰਸੀ ਪਰ ਬੈਠਨ ਦੇ ਵੇਲੇ। ਕੰਬਿਆਂ ਪੌਣ ਨਾਲ ਜਿਉਂ ਕੇਲੇ।
ਹੇਠਾਂ ਲੱਤਾਂ ਥਰ ਥਰ ਡਰਸਣ। ਉਪਰ ਹੱਥ ਨਿਰਤ ਸੀ ਕਰਸਨ॥
ਅੱਖਾਂ ਅਗੇ ਧੁੰਦ ਮਚਾਈ ਐਸੀ ਉਸਨੂੰ ਦਹਸ਼ਤ ਆਈ।
ਏਧਰ ਸੁਆਮੀ ਉਚ ਪੁਕਾਰੇ। ਕਿਉਂ ਕਾਂਪਤ ਹੋ ਬਨੋ ਕਰਾਰੇ॥
ਸਾਵਧਾਨ ਹੋਕਰ ਮੁਖ ਬੋਲੋ। ਅਪਨੇ ਮਨ ਦਾ ਪੜਦਾ ਖੋਲੋ।
ਕਯਾ ਸ਼ੰਕਾ ਤੁਮਾਰੀ ਹੈ ਭਾਖੋ। ਗੋਪ ਨ ਹਮਰੇ ਆਗੇ ਰਾਖੋ॥੧੩॥

ਦੋਹਿਰਾ - ਕਹੀ ਮੌਲਵੀ ਡਰਦਿਆਂ ਵੇਦ ਨਹੀਂ ਇਲਹਾਮ।
ਜਿਸ ਤੇ ਰਚਨਾ ਇਨ੍ਹਾਂ ਦੀ ਅਹੇ ਪੁਰਖ ਕੇ ਕਾਮ ॥੧੪॥

ਭਾਵ – ਉਸ ਮੌਲਵੀ ਦੇ ਦਿਲ ਵਿਚ ਕੁਝ ਐਸਾ ਭੈ ਬੈਠ ਗਿਆ ਜੋ ਅੱਛੀ ਤਰ੍ਹਾਂ ਬੋਲ ਭੀ ਨਹੀਂ ਸਕਦਾ ਸੀ ਅਰ ਓੜਕ ਨੂੰ ਜਦ ਬੋਲਯਾ ਤਦ ਇਹੋ ਆਖੀ ਕਿ ਵੇਦ ਇਲ-ਹਾਮੀ ਨਹੀਂ ਹਨ, ਕਿਉਂਕਿ ਇਹ ਆਦਮੀਆਂ ਦੇ ਬਨਾਏ ਹੋਏ ਹਨ॥

ਦੋਹਿਰਾ—ਬਾਤ ਮੌਲਵੀ ਦੀ ਸੁਨੀ ਜਦੋਂ ਸਾਧ ਨੇ ਏਹ॥
ਨਾਲ ਮਖੌਲ ਉਡਾਇਆ ਕੰਬੀ ਜਿਸਦੀ ਦੇਹ ॥੧੫॥

ਭਾਵ – ਜਦ ਉਸ ਮੌਲਵੀ ਦੀ ਇਤਨੀ ਬਾਤ ਸੁਨੀ ਤਦ ਸਾਧੂ ਦਯਾਨੰਦ ਜੀ ਨੇ ਉਸ ਤੋਂ ਕਿਸ ਤਰ੍ਹਾਂ ਪੁਛਿਆ ਜਿਸਤੇ ਉਹ ਸ਼ਰਮਿੰਦਾ ਹੋ ਕੇ ਕੰਬਨ ਲੱਗ ਗਿਆ, ਯਥਾ—

ਸਾਧੂ -ਤੁਮ੍ਹਾਰੇ ਮਤ ਮੇਂ ਜਗਤ ਕੋ ਕੌਨ ਬਨਾਤਾ ਹੈ ?
ਮੌਲਵੀ ਹਮਾਰੀ ਦੀਨੀ ਕਤਾਬ ਮੇਂ ਸਭ ਕਾ ਪੈਦਾ ਕਰਤਾ ਖੁਦਾ ਬਤਲਾਇਆ ਹੈ ।।

ਸਾਧੂ—ਤੁਮਕੋ ਇਸ ਦੁਨੀਆਂ ਮੇਂ ਕਿਸਨੇ ਉਤਪੰਨ ਕੀਆ ?
ਮੌਲਵੀ ਖੁਦਾ ਨੇ ?

ਸਾਧੂ—ਤੁਮਰੇ ਸਰੀਰ ਕੋ ਸੁਖ ਵ ਦੁਖ ਕੌਨ ਦੇਤਾ ਹੈ ?
ਮੌਲਵੀ - ਖੁਦਾ ?

ਸਾਧੂ ਤੁਮਕੋ ਖਲਾਤਾ ਪਲਾਤਾ ਕੌਨ ਹੈ ?
ਮੌਲਵੀ ਖੁਦਾ ।।

ਸਾਧੂ ਫਿਰ ਬੁਰੇ ਕਮੋ ਕਾ ਕਰਾਨੇ ਵਾਲਾ ਤੋ ਖੁਦਾ ਨਾ ਹੂਆ ਜਿਸਤੇ ਤੁਮ੍ਹਾਰਾ ਯਹ ਕਹਿਨਾ ਕਿ ਉਸ ਕੀ ਆਗਯਾ ਸੇ ਬਿਨਾਂ ਏਕ ਜ਼ਰਰਾ ਭੀ ਨਹੀ ਹਿਲਤਾ ਸੋ ਮਿੱਥਯਾ ਹੂਆ ?

ਮੌਲਵੀ—ਘਬਰਾ ਕਰ ਕਹਨੇ ਲਗਾ ਕਿ ਮੇਰਾ ਮਤਲਬ ਯਹ ਹੈ ਕਿ ਜੋ ਕੁਛ ਹਮ ਕਰਤੇ ਹੈਂ ਸੋ ਖੁਦਾ ਹੀ ਹਮ ਸੇ ਕਰਾਤਾ ਹੈ ।

ਸਾਧੂ ਯਹ ਤੋਂ ਵਹੀ ਬਾਤ ਹੈ ਪ੍ਰੰਤੂ ਹਮ ਦੁਰਜਨ ਤੋਸ ਨਯਾਇ ਸੇ ਜੇ ਮਾਨ ਭੀ ਲੇਂ ਤੋ ਭੀ ਹਮ ਕੋ ਬਤਾਓ ਜੋ ਤੁਮ ਕੋ ਚਾਲਾਤਾ ਫਿਰਾਤਾ ਕੌਨ ਹੈ ?
ਮੌਲਵੀ—ਖੁਦਾ ।।

ਸਾਧੂ—ਤੁਮ ਕੋ ਖਲਾਤਾ ਪਲਾਤਾ ਕੌਨ ਹੈ ?
ਮੌਲਵੀ - ਖੁਦਾ ।।

ਸਾਧੂ -ਮਾਲੂਮ ਹੋਤਾ ਹੈ ਕਿ ਖੁਦਾ ਤੁਮ ਕੋ ਏਕ ਖਿਦਮਤਗਾਰ ਮਿਲ ਗਿਆ ਹੈ ਜੋ ਤੁਮ੍ਹਾਰੀ ਇਸ ਤਰ੍ਹਾਂ ਖਿਦਮਤ ਕਰਤਾ ਹੈ, ਖ਼ੈਰ ਤੁਮ ਯਹ ਤੋਂ ਬਤਾਓ ਜੋ ਤੁਮ ਕੋ ਕਪੜੇ ਕੌਨ ਪਹਰਾਤਾ ਹੈ ?
ਮੌਲਵੀ—ਖੁਦਾ ।।

ਸਾਧੂ - ਤੁਮ ਕੋ ਹਗਾਤਾ ਕੌਨ ਹੈ ?
ਮੌਲਵੀ - ਚੁਪ ।।

ਸਾਧੂ ਕਹ ਦੋ ਕਿ ਖੁਦਾ ।।

ਦੋਹਿਰਾ—ਜਦ ਇਹ ਆਖੀ ਸਾਧ ਨੇ ਉਸ ਨੂੰ ਖੂਬ ਸੁਨਾਇ ।
ਸੁਨਨੇ ਹਾਰੇ ਸਰਬ ਹੀ ਹੱਸੇ ਖਿੜ ਖਿੜਾਇ ।।੧੬।।

ਭਾਵ—ਜਦ ਇਸ ਮਖੌਲ ਵਾਲੀ ਬਾਤ ਨੂੰ ਸਭ ਲੋਗਾਂ ਨੇ ਸੁਨਿਆ ਤਦ ਸਾਰੇ ਖਿੜ ਖਿੜ ਹੱਸ ਪਏ ਅਰ ਸੁਆਮੀ ਜੀ ਨੇ ਜਦ ਦੂਜੀ ਵੇਰ ਉਸ ਦੀ ਵਲ ਤੱਕ ਕੇ ਕਿਹਾ ਕਿ "ਕਹਿ ਦੋ ਖੁਦਾ" ਇਸ ਪਰ ਫਿਰ ਲੋਗਾਂ ਨੇ ਤਾਲੀਆਂ ਮਾਰੀਆਂ ਅਰ ਉਹ ਸ਼ਰਮਿੰਦਾ ਹੋ ਗਿਆ ਜਿਸ ਨੂੰ ਫਿਰ ਆਖਯਾ ਕਿ ਕੁਰਸੀ ਤੇ ਹੇਠ ਉਤਰ ਜਾਓ ਤੁਮ ਕੋ ਕੁਛ ਨਹੀਂ ਆਤਾ ਤਦ ਉਹ ਬੇਸ਼ਰਮ ਹੋ ਕੇ ਦਰੀ ਪਰ ਹੋ ਬੈਠਾ ।

ਦੋਹਿਰਾ—ਖਾਲੀ ਕੁਰਸੀ ਹੋ ਗਈ ਕਿਹਾ ਸਾਧੂ ਨੇ ਫੇਰ।

ਆਓ ਕੋਈ ਹੋਰ ਹੁਣ ਮਨ ਵਿਚ ਹੋਇ ਦਲੇਰ ॥੧੭॥

ਭਾਵ ਜਦ ਉਹ ਸ਼ਰਮ ਖਾਕੇ ਹੇਠਾਂ ਬੈਠਾ ਤਦ ਦਯਾਨੰਦ ਜੀ ਨੇ ਫਿਰ ਉੱਚੀ ਅਵਾਜ਼ ਨਾਲ ਕਿਹਿਆ ਕਿ ਹੁਣ ਕੋਈ ਹੋਰ ਉਠੋ, ਜਿਸ ਪਰ ਇਕ ਲਹੌਰੀ ਪੰਡਤ ਮੱਥੇ ਨੂੰ ਵੱਡੇ ਟਿੱਕੇ ਲਗਾਏ ਹੋਏ ਉਠਯਾ ਅਰ ਬੈਠ ਕੇ ਸੰਸਕ੍ਰਿਤ ਵਿਚ ਬੋਲਣ ਲੱਗਾ ਜਿਸ ਨੂੰ ਸਾਧੂ ਜੀ ਨੇ ਆਖਿਆ ਕਿ ਸੰਸਕ੍ਰਿਤ ਨਹੀਂ ਬੋਲ ਸਕੋਗੇ, ਜਿਸ ਲੀਏ ਭਾਸ਼ਾ ਮੇਂ ਬੋਲੋ, ਇਤਨੀ ਬਾਤ ਪਰ ਭੀ ਸ਼ਰਮਿੰਦਾ ਹੋ ਗਿਆ ਅਰ ਚੁਪ ਕਰਕੇ ਹੇਠਾਂ ਬੈਠ ਗਿਆ. ਇਸ ਪਰ ਫਿਰ ਲੋਗਾਂ ਨੇ ਤਾਲੀਆਂ ਮਾਰੀਆਂ ॥

ਦੋਹਿਰਾ—ਮੇਰੀ ਵਾਰੀ ਤੀਸਰੀ ਆਇ ਗਈ ਫਿਰ ਮੀਤ।

ਸੁਣ ਲਓ ਸਾਧੂ ਨਾਲ ਮੈਂ ਕੀਤੀ ਜੋਇ ਪਰੀਤ ॥੧੮॥

ਭਾਵ ਜਦ ਸਾਧੂ ਜੀ ਨੇ ਤੀਜੀ ਵੇਰ ਫਿਰ ਆਖਯਾ ਕਿ ਕੋਈ ਹੋਰ ਉਠੋ ਤਦ ਮੈਂ ਓਸੇ ਵੇਲੇ ਖੜਾ ਹੋ ਗਿਆ, ਅਰ ਕੁਰਸੀ ਦੇ ਪਾਸ ਜਾ ਕੇ ਬੋਲਯਾ ਕਿ ਸੁਆਮੀ ਜੀ ਨੂੰ ਯਾਦ ਰਹੇ ਜੋ ਮੇਰਾ ਮੁਕਾਬਲਾ ਅਜੇਹਾ ਨਹੀਂ ਹੈ ਜੇਹਾ ਕਿ ਹੋਰਨਾਂ ਦਾ ਹੋਇਆ ਹੈ ਕਿੰਤੂ ਆਪ ਨੂੰ ਅੱਛੀ ਤਰ੍ਹਾਂ ਖਯਾਲ ਰਹੇ ਕਿ ਅੱਜ ਇਕ ਥੋਂ ਇਕ ਹੋ ਜਾਣੀ ਹੈ, ਅਰ ਮੇਰਾ ਪੱਖ ਵੇਦਾਂ ਦੇ ਈਸ਼ਵਰੀ ਹੋਣ ਦੇ ਖੰਡਨ ਪਰ ਹੋਵੇਗਾ ਜਿਸ ਤੇ ਸੁਆਮੀ ਜੀ ਦਾ ਧਰਮ ਹੈ ਜੋ ਮੇਰੇ ਇਸ ਕਥਨ ਨੂੰ ਖੰਡਨ ਕਰੇ ਅਤੇ ਅਪਨੀ ਯੁਕਤੀਆਂ ਨਾਲ ਵੇਦਾਂ ਨੂੰ ਈਸ਼ਵਰੀਯ ਸਾਬਤ ਕਰੇ ਮੇਰੀ ਇਸ ਦਲੇਰੀ ਵਾਲੀ ਬਾਤ ਨੂੰ ਸੁਨਦੇ ਸਾਰ ਸਭ ਲੋਗ ਚੁਪ ਚਾਪ ਹੋ ਗਏ ਅਰ ਸਾਡੇ ਦੋਨਾਂ ਵਲ ਤੱਕਨ ਲੱਗੇ।

ਦੋਹਿਰਾ—ਸੁਣਕੇ ਮੇਰੀ ਬਾਤ ਨੂੰ ਸਮਝਿਆ ਮਨ ਵਿਚ ਸਾਧ।
ਇਹ ਤਾਂ ਕੋਈ ਪਿੰਡ ਦੀ ਲੱਬੀ ਆਨ ਉਪਾਧ ॥੧੯॥
ਜਿਸ ਦੇ ਉੱਤਰ ਵਿਚ ਫਿਰ ਬੋਲੇ ਨਾਲ ਗਰੂਰ।
ਕਹੋ ਕਹੋ ਤਮ ਬਾਤ ਅਬ ਜੋ ਕੁਛ ਅਹੇ ਜ਼ਰੂਰ ॥੨੦॥

ਭਾਵ - ਇਤਨੀ ਬਾਤ ਨੂੰ ਸੁਨਦੇ ਸਾਰ ਸਾਧੂ ਦੇ ਦਿਲ ਨੂੰ ਕੁਝ ਗੁੱਸਾ ਜੇਹਾ ਆਯਾ ਅਰ ਉੱਚੇ ਦੇਖ ਕੇ ਆਖਿਆ ਕਿ ਤੁਸਾਂ ਨੇ ਜੋ ਕੁਝ ਕਹਿਣਾ ਹੈ ਸੋ ਬੈਠ ਕੇ ਆਖੋ. ਜਿਸ ਪਰ ਮੈਂ ਝੱਟ ਕੁਰਸੀ ਪਰ ਬੈਠ ਗਿਆ ਅਰ ਅਪਨੇ ਪ੍ਰਸੰਗ ਨੂੰ ਇਸ ਪਰਕਾਰ ਆਰੰਭ ਕੀਤਾ, ਯਥਾ-

ਪ੍ਰਸ਼ਨ 4

ਦੋਹਿਰਾ — ਜੋ ਸੁਆਮੀ ਨੇ ਤਿੰਨ ਦਿਨ ਦੇ ਕਰਕੇ ਵੱਖਯਾਨ।
ਵੇਦ ਕਹੇ ਹਨ ਈਸ਼ਵਰੀ ਸੋ ਨਹਿੰ ਸੱਤ ਪਛਾਣ ॥੨੧॥
ਨਿਰਾਕਾਰ ਈਸ਼ਵਰ ਅਹੇ ਜਿਸ ਕੇ ਮੁਖ ਨਹਿੰ ਦਾਂਤ।
ਵੇਦ ਚਾਰ ਹੈਂ ਸ਼ਬਦ ਸੋ ਪਦ ਅੱਖਰ ਏਕਾਂਤ ॥੨੨॥

ਭਾਵ—ਸੁਆਮੀ ਜੀ ਨੇ ਤਿੰਨ ਦਿਨ ਵੱਖਯਾਨ ਦੇ ਕੇ ਇਹ ਪੱਖ ਸਾਬਤ ਕੀਤਾ ਹੈ ਕਿ ਵੇਦ ਈਸ਼ਵਰ ਕ੍ਰਿਤ ਹਨ ਪ੍ਰੰਤੂ ਇਸ ਵਿਚ ਮੇਰੀ ਇਹ ਸ਼ੰਕਾ ਹੈ ਕਿ ਵੇਦ ਬੈਖਰੀ ਬਾਣੀ

ਰੂਪੀ ਹਨ, ਕਿਉਂਕਿ ਬਾਣੀ ਚਾਰ ਪ੍ਰਕਾਰ ਦੀ ਹੈ ਜਿਨ੍ਹਾਂ ਵਿਚੋਂ ਪਹਿਲੀ ਪ੍ਰਾ, ਦੂਜੀ ਪਸੰਤੀ, ਤੀਜੀ ਮੱਧਮਾਂ ਅਤੇ ਚੌਥੀ ਬੈਖਰੀ ਸਦਾਉਂਦੀ ਹੈ ਜਿਨ੍ਹਾਂ ਵਿਚੋਂ ਪ੍ਰਾ ਬਾਣੀ ਓਹ ਹੈ ਜੋ ਅਨਉਦ ਭੂਤ ਸੰਸਕਾਰ ਰੂਪ ਹੋ ਕੇ ਪੁਰਖ ਦੇ ਰਿਦੇ ਦੇ ਵਿਚ ਰਹਿੰਦੀ ਹੈ ਅਰਥਾਤ ਉਸ ਦਾ ਸੰਸਕਾਰ ਤਾਂ ਰਿਦੇ ਵਿਚ ਹੁੰਦਾ ਹੈ ਪ੍ਰੰਤੂ ਪ੍ਰਗਟ ਨਹੀਂ ਹੁੰਦੀ ਜੈਸਾ ਕਈ ਬਾਤਾਂ ਸਾਡੇ ਯਾਦ ਹਨ ਕਿੰਤੂ ਉਨ੍ਹਾਂ ਦੀ ਸਿਮ੍ਰਤੀ ਜਿਤਨਾ ਚਿਰ ਨਾ ਹੋਵੇ ਉਤਨਾ ਚਿਰ ਉਹ ਅਨ ਹੋਈਆਂ ਦੇ ਸਮਾਨ ਹੁੰਦੀਆਂ ਹਨ, ਇਸੀ ਵਾਸਤੇ ਪ੍ਰਾ ਬਾਣੀ ਦਾ ਗਯਾਨ ਸਿਮ੍ਰਤੀ ਹੋਏ ਤੇ ਬਿਨਾਂ ਉਸ ਦੇ ਆਸਰੇ ਅੰਤਹ ਕਰਨ ਯਾ ਪੁਰਖ ਨੂੰ ਭੀ ਨਹੀਂ ਹੋ ਸਕਦਾ ਜਿਸ ਤੇ ਇਹ ਬਾਤ ਸਭ ਨੂੰ ਅਨੁਭਵ ਸਿੱਧ ਹੈ ਕਿ ਸਾਰੇ ਪਦਾਰਥਾਂ ਦਾ ਗਯਾਨ ਇਕ ਕਾਲ ਵਿਚ ਸਦਾ ਹੀ ਪੁਰਖ ਨੂੰ ਨਹੀਂ ਰਹਿੰਦਾ, ਇਸ ਵਾਸਤੇ ਪਹਿਲੀ ਬਾਣੀ ਤਾਂ ਅਤੀ-ਗੁਪਤ ਹੈ ਅਰ ਉਸ ਦਾ ਗਯਾਨ ਉਸ ਦੇ ਆਸਰੇ ਸਥੂਲ ਸਰੀਰ ਅਤੇ ਅੰਤਹ ਕਰਣ ਨੂੰ ਭੀ ਨਹੀਂ ਹੈ।

ਦੂਸਰੀ ਬਾਣੀ ਜੋ ਪਸੰਤੀ ਹੈ ਉਹ ਉਦਭਵ ਸੰਸਕਾਰ ਦਾ ਨਾਮ ਹੈ ਜਿਸ ਦਾਂ ਤਾਤ ਪ੍ਰਜ ਇਹ ਹੈ ਕਿ ਜਦ ਕਿਸੀ ਨਮਿੱਤ ਨੂੰ ਲੈ ਕੇ ਯਾ ਸੁਭਾਵਕ ਕੋਈ ਖਯਾਲ ਰਿਦੇ ਵਿਚ ਉਤਪਤ ਹੋ ਜਾਂਦਾ ਹੈ ਤਦ ਉਸ ਦਾ ਨਾਉਂ ਪਸੰਤੀ ਬਾਣੀ ਆਖਦੇ ਹਨ ਕਿਉਂਕਿ ਇਹ ਵਾਰਤਾ ਹਰ ਇਕ ਪੁਰਖ ਪ੍ਰਤਿ ਅਨੁਭਵ ਸਿੱਧ ਹੈ ਜੋ ਕਿ ਉਹ ਇਕਾਂਤ ਸਥਾਨ ਵਿਚ ਬੈਠਾ ਕਈ ਪ੍ਰਕਾਰ ਦੀਆਂ ਬਾਤਾਂ ਜਿਹੜੀਆਂ ਹੋ ਚੁਕੀਆਂ ਅਰ ਹੁੰਦੀਆਂ ਅਤੇ ਹੋਣ ਵਾਲੀਆਂ ਹਨ ਉਨ੍ਹਾਂ ਦਾ ਚਿੰਤਨ ਕਰ ਸਕਦਾ ਹੈ ਜਿਸ ਤੇ ਉਸ ਦਾ ਨਾਮ ਇਸ ਪ੍ਰਕਾਰ ਸੂਖਮ ਰੂਪ ਬਾਣੀ ਹੋਣ ਤੇ ਪਸੰਤੀ ਕਰਕੇ ਸੱਦਦੇ ਹਨ ॥

ਤੀਸਰੀ ਬਾਣੀ ਦਾ ਨਾਮ ਮੱਧਮਾਂ ਦਾ ਅਰਥ ਵਿਚਕਾਰ ਵਾਲੀ ਹੈ ਜਿਸ ਦਾ ਭਾਵ ਇਹ ਹੈ ਕਿ ਜਦ ਉਹ ਪਸੰਤੀ ਚਿੰਤਨ ਕਰਨ ਦੁਵਾਰੇ ਅਗਲੀ ਅਵਸਥਾ ਨੂੰ ਪਹੁੰਚਦੀ ਹੈ ਤਦ ਆਪਨੇ ਮਨੋਰਥ ਨੂੰ ਪ੍ਰਗਟ ਕਰਨ ਲਈ ਕੰਠ ਵਿਚ ਆ ਜਾਂਦੀ ਹੈ ਫਿਰ ਓਸੇ ਦਾ ਨਾਉਂ ਕਰਕੇ ਸੱਦਯਾ ਜਾਂਦਾ ਹੈ, ਜਿਸ ਤੇ ਹਰ ਇਕ ਆਦਮੀ ਆਖਦਾ ਸੁਨਿਆ ਜਾਂਦਾ ਕਿ ਮੈਂ ਫਲਾਨੀ ਬਾਤ ਨੂੰ ਆਖਣਾ ਸਾ ਪਰ ਮੇਰੇ ਕੰਠ ਵਿਚ ਹੀ ਰਹਿ ਗਈ ਕਿਉਂਕਿ ਇਹ ਬਾਣੀ ਪ੍ਰਾ ਅਤੇ ਪਸੰਤੀ ਨਾਲੋਂ ਵਧ ਕੇ ਕੰਠ ਵਿਚ ਆ ਗਈ ਹੈ ਜਿਸ ਵਾਸਤੇ ਇਸ ਦਾ ਨਾਉਂ ਮੱਧਮਾ ਕਰਕੇ ਆਖਯਾ ਜਾਂਦਾ ਹੈ ॥

ਚੌਥੀ ਬੈਖਰੀ ਬਾਣੀ ਓਹ ਹੈ ਜਿਸ ਨੂੰ ਮਨੁੱਖ ਅਪਨੇ ਮੁਖ ਦੁਆਰੇ ਬੋਲ ਕੇ ਸਭ ਪਰ ਪ੍ਰਗਟ ਕਰ ਦੇਂਦਾ ਹੈ, ਅਰ ਇਹ ਅੱਖਯਰ ਰੂਪ ਹੋ ਕੇ ਸਾਰੇ ਬਿਖਰ ਜਾਂਦੀ ਹੈ, ਕਿਉਂਕਿ ਜਿਸ ਵੇਲੇ ਪੁਰਖ ਕਿਸੇ ਪਾਸ ਅਪਨੇ ਮਨੋਰਥ ਨੂੰ ਬਾਣੀ ਨਾਲ ਪ੍ਰਗਟ ਕਰੇਗਾ ਤਦ ਇਹ ਬਾਤ ਜਰੂਰੀ ਹੋਵੇਗੀ ਜੋ ਓਹ ਅੱਖਰ ਬੋਲਦਾ ਚਲਯਾ ਜਾਏਗਾ, ਜਿਸ ਤੇ ਉਹ ਜੁਦੇ ਜੁਦੇ ਅੱਖਰ ਆਪਸ ਵਿਚ ਮਿਲ ਕੇ ਪਦ ਬਨਾਉਂਦੇ ਰਹਿਣਗੇ ਅਰ ਓਹੋ ਪਦ ਅੱਗੇ ਵਾਕ ਬਣਦੇ ਜਾਨਗੇ, ਜਿਸ ਤੇ ਇਕ ਬਾਣੀ ਦੀ ਸੂਰਤ ਬਣ ਜਾਏਗੀ ॥

ਇਸ ਬਾਤ ਨੂੰ ਹਰ ਇਕ ਆਦਮੀ ਮੰਨਦਾ ਹੈ ਕਿ ਅੱਖਰਾਂ ਦਾ ਸਮੁਦਾਇ ਪਦ ਹੈ ਅਤੇ ਪਦ ਦੇ ਸਮੁਦਾਇ ਨੂੰ ਵਾਕਯ ਆਖਦੇ ਹਨ ਅਰ ਵਾਕ ਹੀ ਮਿਲ ਕੇ ਇਕ ਕਥਾ ਕਹਾਣੀ ਦੀ ਸੂਰਤ ਬਨ ਜਾਂਦੇ ਹਨ ਜਿਨ੍ਹਾਂ ਨੂੰ ਪੁਰਖ ਇਕ ਰੇਖਾ ਦੇ ਢੰਗ ਪਰ ਲਿਆਕੇ ਕਾਗਤ ਪਰ ਲਿਖ ਦੇਂਦਾ ਹੈ, ਸੋਈ ਇਕ ਪੁਸਤਕ ਯਾ ਗ੍ਰੰਥ ਬਨ ਜਾਂਦਾ ਹੈ ॥

ਪ੍ਰੰਤੂ ਜਦ ਅਸੀਂ ਇਨ੍ਹਾਂ ਚਾਰਾਂ ਵੇਦਾਂ ਨੂੰ ਦੇਖਦੇ ਹਾਂ ਤਦ ਇਕ ਬੈਖਰੀ ਬਾਣੀ ਜੋ ਅੱਖਰ ਰੂਪ ਹੋ ਕੇ ਵਿਖਰੀ ਹੋਈ ਹੈ ਓਹ ਪਾਉਂਦੇ ਹਾਂ, ਜਿਸ ਤੇ ਵੇਦਾਂ ਦੇ ਮੰਤਰ ਬਵੰਜਾ ਅੱਖਰਾਂ ਦੁਆਰੇ ਬੋਲੇ ਗਏ ਹਨ ਅਰ ਉਹ ਅੱਖਰ ਹੀ ਮਿਲ ਕੇ ਪਦ ਹੀ ਮਿਲ ਕੇ ਵਾਕ ਯਾ ਮੰਤਰ ਹੋ ਗਏ ਹਨ, ਜਿਸ ਤੇ ਸਾਫ਼ ਪਾਇਆ ਜਾਂਦਾ ਹੈ ਕਿ ਵੇਦ ਪ੍ਰਾ. ਪਸੰਤੀ ਅਤੇ ਮੱਧਮਾਂ ਬਾਣੀਆਂ ਨਹੀਂ ਰਹੇ ਕਿੰਤੂ ਕੇਵਲ ਬੈਖਰੀ ਬਾਣੀ ਦੇ ਰੂਪ ਹਨ ॥

ਹੁਣ ਇਸ਼ ਵਿਚ ਇਤਨਾ ਪ੍ਰਸ਼ਨ ਹੈ ਕਿ ਬੈਖਰੀ ਬਾਣੀ ਅੱਖਰਾਂ ਦੇ ਉਚਾਰਨ ਬਿਨਾਂ ਨਹੀਂ ਬੋਲੀ ਜਾਂਦੀ, ਕਿਉਂਕਿ ਜਿਤਨਾ ਚਿਰ ਅੱਖਰ ਉਚਾਰਨ ਨਹੀਂ ਹੋਵੇਗਾ ਉਤਨਾਂ ਚਿਰ ਕੋਈ ਪਦ ਯਾ ਵਾਕ ਨਹੀਂ ਬਨੇਗਾ, ਇਸ ਵਾਸਤੇ ਵੇਦ ਜੋ ਇਕ ਅੱਖਰ ਪਦ ਵਾਕ ਰੂਪ ਹੈ ਇਸੀ ਤੇ ਬੈਖਰੀ ਬਾਣੀ ਹੈ, ਜੋ ਪੰਜ ਭੂਤਕ ਦੇਹ ਧਾਰੀ ਦੀ ਹੈ ਤਾਂਤੇ ਇਸ ਅੱਖਰਾਂ ਵਾਦੀ ਬੋਲੀ ਦੇ ਉਚਾਰਨ ਲਈ ਅਵੱਸ਼ ਕਿਸੇ ਦੇਹ ਧਾਰੀ ਦੀ ਲੋੜ ਹੈ, ਕਿਉਂਕਿ ਇਹ ਨਿਯਮ ਹੈ ਜੋ ਸੰਸਕ੍ਰਿਤ ਦੇ ਅੱਖਯਰਾਂ ਦੇ ਉਚਾਰਨ ਲਈ ਉਨ੍ਹਾਂ ਦੇ ਉਪਯੋਗੀ ਅਸਥਾਨਾਂ ਦੀ ਲੋੜ ਹੈ, ਜੈਸਾ ਕਿ ਅੱਖਰ ਤਾਲੂ ਨਾਲ ਕਈ ਹੋਠਾਂ ਨਾਲ ਕਈ ਕੰਠ ਨਾਲ ਅਤੇ ਕਈ ਦੰਦਾਂ ਨਾਲ ਹੀ ਉਚਾਰਣ ਹੁੰਦੇ ਹਨ, ਜਿਸ ਤੇ ਉਨ੍ਹਾਂ ਨੂੰ ਤਾਲਵੀ ਕੰਠੀਯ ਓਸ਼ਟੀ ਅਤੇ ਦੰਤੀ ਆਦਿਕ ਕਰ ਕੇ ਸੱਦਦੇ ਹਨ ।

ਜਦ ਇਹ ਨਿਯਮ ਹੈ ਕਿ ਜੋ ਅੱਖਰ ਜਿਸ ਜਗ੍ਹਾ ਉਚਾਰਨ ਦੇ ਜੋਗ ਹੋਵੇ ਸੋ ਓਸੇ ਜਗ੍ਹਾ ਉਚਾਰਨ ਕੀਤੀ ਜਾਏ, ਤਦ ਇਹ ਬਾਤ ਮੰਨਣੀ ਪਏਗੀ ਕਿ ਵੇਦਾਂ ਦੇ ਉਚਾਰਨ ਵਾਲਾ ਕੋਈ ਐਸਾ ਪੁਰਸ਼ ਸਾ ਜਿਸ ਦੇ ਕੰਠ, ਤਾਲੂ ਆਦਿਕ ਅੰਗ ਸਨ, ਸੋ ਐਸਾ ਕੇਵਲ ਕੋਈ ਸਥੂਲ ਦੇਹ ਧਾਰੀ ਪੁਰਖ ਹੀ ਹੋ ਸਕਦਾ ਹੈ, ਜਿਸਤੇ ਇਹ ਸਾਬਤ ਹੁੰਦਾ ਹੈ ਕਿ ਵੇਦ ਈਸ਼ਵਰਯ ਬਾਣੀ ਨਹੀਂ ਕਿੰਤੂ ਪੌਰਖੇਯ ਅਰਥਾਤ ਕਿਸੇ ਪੁਰਖ ਦੀ ਬਨਾਈ ਹੋਈ ਬੈਖਰੀ ਬਾਣੀ ਰੂਪ ਹੈ ।

ਕਲਪਨਾਂ ਕਰੋ ਕਿ ਜੇ ਇਸ ਬਾਤ ਨੂੰ ਮੰਨਯਾ ਭੀ ਜਾਵੇ ਕਿ ਵੇਦ ਈਸ਼ਵਰ ਨੇ ਹੀ ਉਚਾਰਨ ਕੀਤੇ ਹਨ ਤਦ ਉਸ ਦਾ ਆਕਾਰ ਮਨੁੱਖ ਵਰਗਾ ਅਵੱਸ਼ ਮੰਨਨਾ ਪਵੇਗਾ, ਕਿਉਂਕਿ ਜਿਤਨਾ ਚਿਰ ਇਹ ਨਾ ਮੰਨਯਾ ਜਾਏ ਤਦ ਤਕ ਵੇਦਾਂ ਦੇ ਅੱਖਰ ਉਚਾਰਨ ਨਹੀਂ ਹੋਨਗੇ ਅਰ ਜੇ ਅੱਖਰ ਨਾ ਉਚਾਰੇ ਗਏ ਤਦ ਵੇਦਾਂ ਦੀਆਂ ਰਿਚਾਂ ਜੋ ਬੈਖਰੀ ਬਾਣੀ ਰੂਪ ਹਨ, ਜਦ ਇਹ ਨਹੀਂ ਬਣਨਗੀਆਂ ਅਤੇ ਜਦ ਇਹ ਨਾ ਬਣੀਆਂ ਤਦ ਇਹ ਚਾਰੇ ਵੇਦ ਭੀ ਨਹੀਂ ਹੋਣਗੇ ॥

ਸਾਥ ਇਹ ਭੀ ਜਾਨਨਾ ਜੋਗ ਹੈ ਕਿ ਬੈਖਰੀ ਬਾਣੀ ਪਹਿਲੀਆਂ ਜੋ ਚਾਰੇ ਬਾਣੀਆਂ ਹਨ ਉਨ੍ਹਾਂ ਦਾ ਗਯਾਨ ਕਿਸੇ ਨੂੰ ਵੀ ਨਹੀਂ ਹੁੰਦਾ ਜਿਤਨਾਂ ਚਿਰ ਉਹ ਅੱਖਰ ਰੂਪ ਹੋ ਕੇ ਨਾ ਵਿਖਰ ਜਾਣ, ਇਸ ਵਾਸਤੇ ਜੇ ਵੇਦ ਈਸ਼ਵਰ ਦੀ ਪ੍ਰਾ ਯਾ ਮੱਧਮਾਂ ਬਾਣੀ ਹੀ ਸਮਝੀ ਜਾਏ ਤਦ ਇਹ ਦੂਖਨ ਆਉਂਦਾ ਹੈ, ਜੋ ਉਸ ਦਾ ਗਯਾਨ ਕਿਸੇ ਨੂੰ ਭੀ ਨਾ ਹੋਵੇ ਕਿਉਂਕਿ ਇਹ ਨਿਯਮ ਹੈ ਜੋ ਬੈਖਰੀ ਬਾਣੀ ਨਾਲ ਹੀ ਸਭ ਨੂੰ ਗਯਾਨ ਹੁੰਦਾ ਹੈ, 'ਜੈਸਾ ਕਿ ਬਿਨ ਬੋਲੇ ਖੁਲ੍ਹੇ ਘਰ ਕੌਨ ਕੁਵਾਰਾ" ਕਥਨ ਹੈ ॥

ਇਸ ਜਗ੍ਹਾ ਜੋ ਸੁਆਮੀ ਜੀ ਈਸ਼ਵਰ ਨੂੰ ਸਰੀਰੀ ਮੰਨਨਗੇ ਅਰ ਵੇਦ ਨੂੰ ਬੈਖਰੀ ਬਾਣੀ ਸਾਬਤ ਕਰਨਗੇ ਤਦ ਇਹ ਦੋਖ ਆਵੇਗਾ ਜੋ ਈਸ਼ਵਰ ਭੀ ਘਟ ਪਦ ਵਾਂਗ ਸਾਕਾਰ

ਹੋ ਜਾਣੇ ਤੇ ਨਾਸੀ ਹੋਵੇਗਾ, ਅਰ ਸ਼ਰੀਰੀ ਹੋਣ ਤੇ ਖਟ ਉਰਮੀ ਆਦਿਕ ਵਿਕਾਰਾਂ ਅਤੇ ਪੰਚ ਕਲੇਸ਼ਾਂ ਵਾਲਾ ਸਮਝਿਆ ਜਾਏਗਾ, ਅਰ ਇਸ ਤੇ ਬਿਨਾਂ ਇਕ ਹੋਰ ਵੱਡਾ ਭਾਰੀ ਦੋਸ਼ ਇਹ ਆਵੇਗਾ ਕਿ ਦ੍ਰਿਸ਼ਮਾਨ ਸਭ ਨਾਸੀ ਹੋਣ ਤੇ ਈਸ਼ਵਰ ਭੀ ਨਾਸੀ ਹੋ ਜਾਏਗਾ, ਜਿਸ ਤੇ ਨਿੱਤ, ਅਮਰ ਆਦਿਕ ਜੋ ਈਸ਼ਵਰ ਦੇ ਗੁਣ ਹਨ ਸੋ ਸਭ ਦੂਰ ਹੋ ਜਾਨਗੇ, ਜਿਸ ਦਾ ਫਲ ਇਹ ਹੋਵੇਗਾ ਜੋ ਈਸ਼ਵਰ ਵੇਦਾਂ ਨੂੰ ਰਚਦਾ ਰਚਦਾ ਆਪ ਨੂੰ ਹੀ ਨਾਸ ਕਰ ਲਏਗਾ ਅਤੇ ਜੀਵ ਜੈਸੀ ਪਦਵੀ ਨੂੰ ਧਾਰਨ ਕਰੇਗਾ।

ਜੇ ਇਸ ਦੋਸ਼ ਤੇ ਡਰਦਿਆਂ ਈਸ਼ਵਰ ਨੂੰ (ਅਕਾਇ) ਅਰਥਾਤ ਸ਼ਰੀਰ ਰਹਿਤ ਮੰਨੋਗੇ ਤਦ ਉਸ ਦੇ ਕੰਠ ਤਾਲੂ ਆਦਿਕ ਨਹੀਂ ਹੋਨਗੇ ਅਰ ਜੇ ਉਹ ਨਾ ਹੋਏ ਤਦ ਵੇਦਾਂ ਦੇ ਅੱਖਰ ਨਹੀਂ ਉਚਰੇ ਜਾਨਗੇ, ਅਰ ਜੇ ਅੱਖਰ ਹੀ ਨਾ ਉਚਰੇ ਗਏ ਤਦ ਨਾ ਵੇਦ ਬਣਨਗੇ ਤੇ ਨਾ ਉਨ੍ਹਾਂ ਦਾ ਕਰਤਾ ਈਸ਼ਵਰ ਹੀ ਸਿੱਧ ਹੋਵੇਗਾ, ਇਸ ਵਾਸਤੇ ਦੋਨੋਂ ਯੁਕਤੀਆਂ ਨਾ ਸਹਾਰਨ ਕਰਕੇ ਈਸ਼ਵਰ ਕਿਸੀ ਤਰ੍ਹਾਂ ਵੀ ਵੇਦਾਂ ਦਾ ਕਰਤਾ ਨਹੀਂ ਹੈ, ਜਿਸ ਵਾਸਤੇ ਓੜਕ ਨੂੰ ਮੰਨਣਾ ਪੈਂਦਾ ਹੈ ਕਿ ਕਿਵੇਂ ਵੇਦਾਂ ਦਾ ਕਰਤਾ ਕੋਈ ਆਦਮੀ ਹੈ, ਅਤੇ ਈਸ਼ਵਰ ਨਹੀਂ ਹੈ ॥

ਦੋਹਿਰਾ – ਉਭੈ ਪਾਸ ਰੱਜੂ ਅਹੇ ਪ੍ਰਤਿ ਵਾਦੀ ਗਲ ਮਾਹਿ।
ਜਾਂਤੇ ਦੋਨ ਪ੍ਰਕਾਰ ਤੇ ਵੇਦ ਸਿੱਧ ਹੁਇ ਨਾਹਿ ॥੨੩॥

ਭਾਵ—ਇਸ ਦਾ ਭਾਵ ਹੈ ਕਿ ਉਭੈ ਪਾਸ ਰਜੂ ਨਯਾਇ ਦੀ ਤਰ੍ਹਾਂ ਸੁਆਮੀ ਜੀ ਨੂੰ ਹੁਣ ਦੋਨੋਂ ਤਰ੍ਹਾਂ ਕਠਨ ਹੈ, ਕਿਉਂਕਿ ਜੇ ਈਸ਼ਵਰ ਨੂੰ ਸ਼ਰੀਰੀ ਮੰਨਨਗੇ ਤਦ ਓਹ ਅਨਿੱਤ ਹੋ ਜਾਏਗਾ, ਅਤੇ ਜੇ ਅਸ਼ਰੀਰੀ ਆਖਣਗੇ ਤਦ ਸੰਸਕ੍ਰਿਤ ਦੇ ਅੱਖਯਰ ਉਚਾਰਨ ਦੇ ਸਥਾਨਾ ਦਾ ਅਭਾਵ ਹੋਣ ਤੇ ਵੇਦਾਂ ਦਾ ਅਭਾਵ ਹੋ ਜਾਏਗਾ, ਇਸ ਵਾਸਤੇ ਮੈਂ ਜਾਨਦਾ ਹਾਂ ਕਿ ਵੇਦ ਮਨੁੱਖ ਰਚਤ ਹਨ, ਜਿਸ ਵਿਚ ਕੋਈ ਦੋਸ਼ ਨਹੀਂ ਆਉਂਦਾ ਕਿਉਂਕਿ ਆਦਮੀ ਹੀ ਪੁਸਤਕ ਬਨਾਉਂਦੇ ਹਨ, ਤਾਂਤੇ ਇਹ ਭੀ ਆਦਮੀਆਂ ਨੇ ਹੀ ਬਨਾਏ, ਹਨ, ਸੋ ਇਸ ਪ੍ਰਸ਼ਨ ਦਾ ਉੱਤਰ ਸੁਆਮੀ ਜੀ ਵਿਚਾਰ ਕੇ ਦੇਣ ॥

ਦੋਹਿਰਾ ਸੁਨਕੇ ਸਾਰਾ ਸਾਧ ਨੇ ਚੱਕਰ ਦਿਤਾ ਹੋਰ।
ਚੋਰਾਂ ਉਪਰ ਪਾਉਂਦਾ ਦੇਖੋ ਕੈਸੇ ਮੋਰ ॥ ੨੪॥
ਮੇਰੇ ਸਾਰੇ ਕਥਨ ਨੂੰ ਛਡਿਆ ਐਸੇ ਢੰਗ।
ਸੁਨਨੇ ਵਾਲੇ ਹੋਨਗੇ ਇਸ ਪਰ ਡਾਢੇ ਦੰਗ ॥੨੫॥

ਭਾਵ—ਮੇਰੇ ਇਸ ਕਥਨ ਨੂੰ ਸੁਨਕੇ ਸੁਆਮੀ ਜੀ ਨੇ ਇਕ ਅਜੇਹਾ ਚੱਕਰ ਦਿੱਤਾ ਜੋ ਆਮ ਲੋਗ ਉਸ ਨੂੰ ਨਹੀਂ ਸਮਝ ਸਕਦੇ ਸੇ ਜਿਸ ਤੇ ਸੁਨਨੇ ਵਾਲਯਾਂ ਨੂੰ ਇਹ ਪਤਾ ਨਾ ਲੱਗਯਾ ਕਿ ਇਸ ਦਾ ਪ੍ਰਸ਼ਨ ਕਿਆ ਹੈ ਅਤੇ ਸਾਧੂ ਜੀ ਉੱਤਰ ਕਿਸ ਦਾ ਦੇ ਰਹੇ ਹਨ ਕਿੰਤੂ ਉਹ ਇਹ ਸਾ ਜੋ ਉਨ੍ਹਾਂ ਨੇ ਮੇਰੇ ਪ੍ਰਸੰਗ ਨੂੰ ਛੱਡ ਕੇ ਕੇਵਲ ਇਕ ਬਾਤ ਨੂੰ ਪਕੜ ਲੀਤਾ ਅਰ ਉਸ ਦਾ ਖੰਡਨ ਕਰਨ ਲੱਗ ਗਏ, ਅਰ ਇਸ ਤਰ੍ਹਾਂ ਬੋਲੇ ਜਿਸ ਤਰ੍ਹਾਂ ਹੁਨ ਮੁਢੋਂ ਅਪਨੇ ਮਤ ਦਾ ਮੰਡਨ ਕਰਦੇ ਹਨ, ਯਥਾ –

ਉੱਤਰ—ਦੇਖੋ ਇਹ ਆਖਦਾ ਹੈ ਕਿ ਚਾਰ ਪਰਕਾਰ ਦੀ ਬਾਣੀ ਵਿਚੋਂ ਪਰਾ, ਪਸੰਤੀ

ਅਤੇ ਮੱਧਮਾਂ ਨੂੰ ਤਾਂ ਕੋਈ ਨਹੀਂ ਜਾਣਦਾ ਕਿੰਤੂ ਕੇਵਲ ਬੈਖਰੀ ਨੂੰ ਹੀ ਜਾਨ ਸਕੀਦਾ ਹੈ, ਹੈ, ਪਰੰਤੂ ਮੈਂ ਇਸਤੇ ਪੁੱਛਦਾ ਹਾਂ ਕਿ ਜੇ ਤੇਰੇ ਕਥਨਾਨੁਸਾਰ ਇਨ੍ਹਾਂ ਤਿੰਨਾਂ ਬਾਣੀਆਂ ਨੂੰ ਕੋਈ ਨਹੀਂ ਜਾਨਦਾ ਤਾ ਤੂੰ ਕਿਸ ਤਰ੍ਹਾਂ ਜਾਨਦਾ ਹੈਂ ਅਰ ਜੇ ਇਹ ਕਹੇ ਕਿ ਮੈਂ ਭੀ ਨਹੀਂ ਜਾਨਦਾ, ਤਾ "ਵੱਦਤੋ ਬਿਘਾਘਾਤ" ਅਰਥਾਤ "ਮਨਮੁਖ ਜੀਭਾ ਨਸਤੀ" ਦੀ ਤਰ੍ਹਾਂ ਇਸ ਦਾ ਕਥਨ ਠੀਕ ਨਹੀਂ ਹੈ ਕਿਉਂਕਿ ਜੇ ਕੋਈ ਕਹੇ ਕਿ ਮੇਰੇ ਮੁਖ ਵਿਚ ਜੀਭ ਨਹੀਂ ਤਦ ਉਸ ਪਰ ਏਹੋ ਪ੍ਰਸ਼ਨ ਹੁੰਦਾ ਹੈ ਕਿ ਜੇ ਤੇਰੇ ਮੂੰਹ ਵਿੱਚ ਨਹੀਂ ਤਾ ਤੂੰ ਕਿਸ ਨਾਲ ਬੋਲਦਾ ਹੈ ? ਤਾਂਤੇ ਜੇ ਇਹ ਚਾਰੇ ਬਾਂਣੀਆ ਨੂੰ ਨਹੀਂ ਜਾਣਦਾ ਤਾਂ ਦਸਦਾ ਕਯੋਂ ਹੈ ਅਰ ਜੇ ਜਾਨਦਾ ਹੈ ਤਾਂ ਸਾਬਤ ਹੋਇਆ ਜੋ ਸਾਰੇ ਲੋਗ ਜਾਣਦੇ ਹਨ, ਹੁਣ ਵਿਚਾਰੋ ਕਿ ਜੇ ਇਹ ਜਾਣਦਾ ਹੈ ਤਾਂ ਹੋਰ ਲੋਗ ਕਿਉਂ ਨਹੀਂ ਜਾਣਦੇ ਅਰ ਜੇ ਇਹ ਕਹੇ ਕਿ ਮੈਂ ਭੀ ਨਹੀਂ ਜਾਨਦਾ ਤਾਂ ਫਿਰ ਕਥਨ ਕਿਉਂ ਕਰਦਾ ਹੈ ਇਸ ਵਾਸਤੇ ਇਸਦਾ ਇਹ ਕਥਨ ਇਸ ਪ੍ਰਕਾਰ ਹੈ ਜਿਸ ਤਰ੍ਹਾਂ ਕੋਈ ਕਹੇ ਕਿ ਇਸ ਕੋਠੀ ਵਿਚ ਸੱਪ ਹੈ ਪਰ ਉਸਨੂੰ ਕੋਈ ਨਹੀਂ ਜਾਣਦਾ, ਐਸਾ ਆਖਨ ਵਾਲੇ ਪਰ ਇਹ ਪ੍ਰਸ਼ਨ ਹੋ ਸਕਦਾ ਹੈ ਕਿ ਜੇ ਉਸ ਸੱਪ ਨੂੰ ਕੋਈ ਨਹੀਂ ਜਾਨ ਸਕਦਾ ਤਾਂ ਤੂੰ ਕਿਸ ਤਰ੍ਹਾਂ ਜਾਨਦਾ ਹੈ ? ਜਿਸ ਪਰਕਾਰ ਕੋਠੀ ਵਿੱਚ ਸੱਪ ਦੱਸਕੇ ਆਖਨ ਵਾਲੇ ਦਾ "ਕੋਈ ਨਹੀਂ ਜਾਣਦਾ" ਕਥਨ ਕਰਨਾ ਝੂਠਾ ਹੈ ਏਸੇ ਪਰਕਾਰ ਇਸ ਦਾ ਭੀ ਚਾਰ ਪਰਕਾਰ ਦੀ ਬਾਣੀ ਦੱਸਕੇ ਫਿਰ ਆਖਨਾ ਕਿ 'ਕੋਈ ਨਹੀਂ ਜਾਣਦਾ'' ਕਥਨ ਝੂਠਾ ਹੈ, ਅਰ ਸਿੱਧ ਹੋਇਆ ਕਿ ਜਿਸ ਤਰ੍ਹਾਂ ਇਹ ਜਾਨਦਾ ਹੈ ਓਸੇ ਤਰ੍ਹਾਂ ਸਭ ਹੋਰ ਲੋਗ ਭੀ ਜਾਨਦੇ ਹਨ ॥

ਪ੍ਰਸ਼ਨ No. 4

ਦੋਹਿਰਾ—ਮਾਰੀ ਏਹ ਉਖੇੜ ਸੀ ਚੁੱਕ ਸਾਧ ਨੇ ਮੀਤ ।
ਪਰ ਇਹ ਗਯਾਨੀ ਜਨਾਂ ਵਿਚ ਜਾਪੇ ਮਹਾਂ ਅਨੀਤ ।।੨੬।।
ਜਿਸ ਨੂੰ ਸੁਨਕੇ ਮੈਂ ਕਰਿਆ ਓਹੋ ਉਨ ਸੇ ਹੱਥ ।
ਰੋਕਿਆ ਨਾਲ ਦਲੀਲ ਦੇ ਵੱਡਾ ਯੁਵਤੀ ਗੱਥ ।।੨੭।।

ਭਾਵ ਜਦ ਸਾਧੂ ਜੀ ਅਪਨਾ ਸਾਰਾ ਉੱਤ੍ਰ ਦੇ ਚੁਕੇ ਤਦ ਮੈਂ ਭੀ ਉਨ੍ਹਾਂ ਨਾਲ ਏਹੋ ਹੱਥ ਕੀਤਾ ਜੋ ਉਨ੍ਹਾਂ ਨੇ ਮੇਰੇ ਨਾਲ ਕੀਤਾ ਸੀ, ਜਿਸ ਪਰ ਮੈਂ ਇਹ ਆਖਯਾ ਕਿ ਸੁਆਮੀ ਜੀ ਨੇ "ਵਦਤੋ ਬਯਘਾਤ" ਦੋਖ ਨਾਲ ਇਹ ਸਾਬਤ ਕਰ ਦਿੱਤਾ ਹੈ ਕਿ ਪਰਾ ਆਦਿਕ ਬਾਣੀਆਂ ਨੂੰ ਸਭ ਪ੍ਰਾਣੀ ਜਾਣਦੇ ਹਨ, ਇਸ ਵਾਸਤੇ ਹੁਣ ਮੈਂ ਸੁਆਮੀ ਜੀ ਤੇ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਚਾਰ ਅੱਖਯਰ ਬੋਲਣਾ ਚਾਹੁੰਦਾ ਹਾ, ਅਰ ਉਹ ਪਰਾ ਨਹੀਂ ਰਹੇ ਤੇ ਇਸੇ ਤਰ੍ਹਾਂ ਪਸੰਤੀ ਭੀ ਨਹੀਂ ਹਨ, ਕਿੰਤੂ ਉਹ ਮਧਮਾਂ ਬਾਣੀ ਰੂਪ ਹੋ ਕੇ ਮੇਰੇ ਕੰਠ ਵਿਚ ਠੈਹਰੇ ਹੋਏ ਹਨ ਜੋ ਅਜੇ ਬੈਖਰੀ ਨਹੀਂ ਹੋਏ, ਪਰੰਤੂ ਆਪ ਦੇ ਕਥਨ ਅਨੁਸਾਰ ਚਾਰੇ ਬਾਣੀਆਂ ਨੂੰ ਸਭ ਕੋਈ ਜਾਣਦਾ ਹੈ ਪਰ ਮੈਂ ਪਹਿਲੀਆਂ ਤਿੰਨਾਂ ਨੂੰ ਛੱਡ ਕੇ ਕੇਵਲ ਮੱਧਮਾਂ ਵਾਸਤੇ ਹੀ ਸੁਆਮੀ ਜੀ ਤੇ ਪੁੱਛਦਾ ਹਾਂ ਕਿ ਉਹ ਕਿਆ ਬਾਤ ਹੈ ਜੋ ਮੈਂ ਆਖਨਾ ਚਾਹੁੰਦਾ ਹਾਂ ॥

ਦੋਹਿਰਾ—ਪਰ ਹੁਣ ਐਥੇ ਠਹਰੀਏ ਕਰਾਂ ਨਬੇੜਾ ਇੱਕ ।
ਸਭ ਲੋਗਾਂ ਤੇ ਪੁੱਛ ਸਾਂ ਸਮਝਨ ਕਿੱਥੋਂ ਤਿੱਕ ।।

ਭਾਵ - ਫਿਰ ਇਸਦੇ ਨਾਲ ਮੈਂ ਇਹ ਆਖਯਾ ਕਿ ਸੁਆਮੀ ਜੀ ਦੀ ਪ੍ਰਤੱਗਯਾ ਇਹ

ਹੈ ਕਿ ਜੋ ਚਾਰੇ ਬਾਣੀਆਂ ਨੂੰ ਸਾਰੇ ਲੋਕ ਜਾਨਦੇ ਹਨ, ਇਸ ਵਾਸਤੇ ਮੈਂ ਪਹਿਲਾਂ ਇਨ੍ਹਾਂ ਲੋਕਾਂ ਤੇ ਪੁਛਨਾ ਚਾਹੁੰਦਾ ਹਾਂ ਕਿ ਇਹ ਆਪ ਦੇ ਕਥਨਾਂਨੁਸਾਰ ਕਿਥੋਂ ਤਕ ਜਾਨਦੇ ਹਨ, ਇਤਨਾਂ ਆਖ ਕੇ ਮੈਂ ਅਪਨੇ ਖੱਬੇ ਪਾਸੇ ਦੇ ਲੋਕਾਂ ਵਲ ਮੂੰਹ ਕਰਕੇ ਕਿਹਾ ਕਿ ਭਾਈ ਦੱਸੋ ਖਾਂ ਜੋ ਮੈਂ ਕਯਾ ਆਖਣਾ ਹੈ, ਜਿਸ ਪਰ ਉਨ੍ਹਾਂ ਵਿਚੋਂ ਇਕ ਦੋ ਨੇ ਆਖਿਆ ਕਿ ਸਾਨੂੰ ਕੀ ਖਬਰ ਹੈ ਜੋ ਤੁਸੀਂ ਕਯਾ ਆਖੋਗੇ ?

ਇਸ ਤੋ ਮਗਰੋਂ ਫਿਰ ਸੱਜੇ ਪਾਸੇ ਵਲ ਦੇ ਲੋਕਾਂ ਤੇ ਪੁੱਛਿਆ ਜਿਨ੍ਹਾਂ ਨੇ ਉਹਨਾਂ ਵਾਂਗ ਹੀ ਇਨਕਾਰ ਕੀਤਾ। ਇਹਨਾਂ ਤੋ ਮਗਰੋਂ ਸਾਹਮਣੇ ਵਾਲੇ ਆਦਮੀਆਂ ਤੇ ਇਹੋ ਸੁਆਲ ਪੁਛਿਆ ਜਿਸ ਪਰ ਸਭ ਲੋਗ ਹੱਸ ਪਏ ਅਰ ਆਖਨ ਲੱਗੇ ਕਿ ਸਾਨੂੰ ਕਯਾ ਖਬਰ ਹੈ ਜੋ ਤੁਸੀਂ ਕਿਯਾ ਪੁੱਛਨਾ ਚਾਹੁੰਦੇ ਹੋ, ਇਸਦਾ ਉੱਤ੍ਰ ਮੈਂ ਉਹਨਾਂ ਨੂੰ ਇਹ ਦਿੱਤਾ ਕਿ ਭਾਈਓ ਸੁਆਮੀ ਜੀ ਆਖਦੇ ਹਨ ਕਿ ਚਾਰ ਬਾਣੀਆਂ ਨੂੰ ਸਭ ਕੋਈ ਜਾਨਦਾ ਹੈ ਪਰ ਖੱਬੇ ਪਾਸੇ ਦੇ ਆਦਮੀਆਂ ਨੇ ਇਸ ਬਾਤੋਂ ਪੁੱਛਨ ਤੇ ਜਵਾਬ ਦੇ ਦਿਤਾ ਹੈ ਅਰ ਫਿਰ ਸੱਜੇ ਪਾਸੇ ਦੇ ਭੀ ਤਿੰਨਾਂ ਬਾਣੀਆਂ ਦੇ ਗਯਾਨ ਤੋ ਅਗਯਾਤ ਹਨ ਪਰੰਤੂ ਤੁਸੀਂ ਤਾਂ ਸੁਆਮੀ ਜੀ ਦੇ ਕਥਨ ਨੂੰ ਨੂੰ ਸੱਚਾ ਕਰੋ ਅਰ ਦਸੋ ਜੋ ਮੈਂ ਕਯਾ ਬੋਲਨਾ ਹੈ। ਇਸ ਕਥਨ ਨੂੰ ਸੁਨਕੇ ਸਭਨਾਂ ਨੇ ਕੰਨਾਂ ਪਰ ਹੱਥ ਧਰ ਲਏ ਅਰ ਕੋਈ ਨਾ ਬੋਲਯਾ ਅਤੇ ਹੱਸਨ ਲੱਗ ਗਏ।

ਜਦ ਸਾਰੇ ਦੇ ਸਾਰੇ ਇਨਕਾਰੀ ਪਾਏ ਤਦ ਮੈਂ ਸੁਆਮੀ ਜੀ ਨੂੰ ਆਖਯਾ ਕਿ ਆਪ ਦਾ ਕਥਨ ਜੋ ਇਹ ਹੈ ਕਿ ਸਾਰੇ ਲੋਗ ਸਭਨਾਂ ਬਾਣੀਆਂ ਨੂੰ ਜਾਣਦੇ ਹਨ ਸੋ ਸੱਚਾ ਨਹੀਂ ਹੈ ਕਿਉਂਕਿ ਮੇਰੇ ਪੁਛਨੇ ਪਰ ਕੋਈ ਭੀ ਨਹੀਂ ਦਸਦਾ, ਜਿਸਤੇ ਸੁਆਮੀ ਜੀ ਦਾ ਕਥਨ ਬਿਲ-ਕੁਲ ਝੂਠਾ ਹੈ ਅਰ ਮੇਰਾ ਖਯਾਲ ਸੱਚਾ ਹੈ।

ਦੋਹਿਰਾ - ਪਰ ਮੈਂ ਸ਼ਾਇਦ ਭੁੱਲਯਾ ਇਸ ਆਖਨ ਵਿਚ ਕੁਝ ।।
ਸਾਇਦ ਸੁਆਮੀ ਲੈਨਗੇ ਮੇਰੇ ਦਿਲ ਦੀ ਬੁੱਝ ।।
ਨਹੀਂ ਗਯਾਤੇ ਵੇਦ ਦੇ ਇਹ ਸਭ ਲੋਗ ਅਜਾਨ ।
ਜਿਸਤੇ ਮੇਰੀ ਬਾਤ ਦਾ ਨਹੀਂ ਇਨ੍ਹਾਂ ਨੂੰ ਗਿਆਨ ।।
ਪਰ ਸੁਆਮੀ ਜੀ ਵੇਦ ਦੇ ਹਨ ਵੇਤੇ ਸਰਬੱਗ ।
ਜਿਸਤੇ ਮੇਰੀ ਬਾਤ ਨੂੰ ਆਖਨ ਖੋਲ੍ਹ ਅਲੱਗ ।।

ਭਾਵ ਮਾਲੂਮ ਹੁੰਦਾ ਹੈ ਕਿ ਮੈਂ ਇਸ ਜਗ੍ਹਾ ਭੁੱਲ ਕਰਦਾ ਹਾਂ ਕਿਉਂਕਿ ਜਿਨ੍ਹਾਂ ਅਨਪੜ੍ਹ ਲੋਗਾਂ ਤੇ ਪੁੱਛਦਾ ਹਾਂ ਸੋ ਵੇਦ ਨਹੀਂ ਜਾਣਦੇ ਅਰ ਨਾ ਓਹ ਸਰਬੱਗਯ ਹਨ, ਕਿੰਤੂ ਸੁਆਮੀ ਜੀ ਜੋ ਵੇਦ ਦੇ ਵੇਤਾ ਅਰ ਤੀਖਣ ਬੁਧਿ ਵਾਲੇ ਵਿੱਦਵਾਨ ਹਨ ਸੋ ਤਾਂ ਚਾਰੇ ਬਾਨੀਆਂ ਨੂੰ ਜ਼ਰੂਰ ਜਾਣਦੇ ਹੋਨਗੇ, ਇਸ ਵਾਸਤੇ ਮੈਂ ਹੁਣ ਸੁਆਮੀ ਜੀ ਤੇ ਹੀ ਪੁੱਛਦਾ ਹਾਂ, ਅਰ ਸਾਰੇ ਸਭਾ ਨੂੰ ਸਦਾ ਖਯਾਲ ਰਖਨਾ ਚਾਹੀਦਾ ਹੈ ਕਿ ਮੈਂ ਕਯਾ ਪੁੱਛਦਾ ਹਾਂ ਅਰ ਸੁਆਮੀ ਜੀ ਇਸਦਾ ਕਯਾ ਉੱਤਰ ਦੇਂਦੇ ਹਨ ।।

ਦੋਹਿਰਾ ਇਤਨਾ ਸਭ ਨੂੰ ਦੱਸਕੇ ਪੁੱਛਿਆ ਸਾਧੂ ਫੇਰ ।
ਦੱਸੋ ਖਾ ਹੁਣ ਸੰਤ ਜੀ ਕਯਾ ਮੈਂ ਆਖਾਂ ਟੇਰ ।।32।।
ਏਹ ਲੋਗ ਤਾਂ ਮੂੜ ਹਨ ਨਹੀਂ ਜਾਨਦੇ ਰੰਚ ।
ਤੁਮ ਗਯਾਤੇ ਹੋ ਵੇਦ ਦੇ ਸਮਝੋ ਗਤਿ ਪ੍ਰਪੰਚ ।।33।

ਭਾਵ—ਜਦ ਮੈਂ ਕਿਹਾ ਕਿ ਸੁਆਮੀ ਜੀ ਇਹ ਲੋਗ ਤਾਂ ਵੇਦ ਵਿੱਦਯਾ ਤੇ ਹੀਨ ਹੋਨੇ ਦੇ ਕਾਰਨ ਮੇਰੀ ਮੱਧਮਾਂ ਬਾਣੀ ਨੂੰ ਨਹੀਂ ਜਾਨ ਸਕਦੇ ਪਰੰਤੂ ਆਪ ਹੀ ਦੱਸੋ ਕਿਉਂ ਕਿ ਆਪ ਤਾਂ ਵੇਦਾਂ ਦੇ ਗਯਾਤੇ ਹੋ ਅਰ ਨਾਲੇ ਆਪ ਦੀ ਇਹ ਪ੍ਰਤੱਗਯਾ ਹੈ ਕਿ ਚਾਰੇ ਬਾਣੀਆ ਨੂੰ ਸਭ ਜਾਣਦੇ ਹਨ, ਸੋ ਭਾਵੇਂ ਸਭ ਨਹੀਂ ਕਿੰਤੂ ਆਪ ਤਾਂ ਜ਼ਰੂਰ ਜਾਨਦੇ ਹੋਵੋਗੇ ਇਸ ਵਾਸਤੇ ਕਹੋ ਕਿ ਜੋ ਮੈਂ ਹੁਣ ਬੋਲਨਾ ਚਾਹੁੰਦਾ ਹਾਂ ਸੋ ਕਯਾ ਹੈ ?

ਉੱਤਰ - ਭਾਈ ਤੁਮ ਕਹੋ ਤੋ ਸਹੀ ਜੋ ਤੁਮ੍ਹਾਰਾ ਮਨੋਰਥ ਹੈ ਜਿਸਕੋ ਹਮ ਸਮਝੇਂ ॥

ਪ੍ਰਸ਼ਨ –ਸੁਆਮੀ ਜੀ ਜੇ ਮੈਂ ਉਸਨੂੰ ਬੈਖਰੀ ਬਾਣੀ ਕਰ ਦਿੱਤਾ ਤਦ ਤਾ ਸਾਰੇ ਪੁਰਖ ਸਮਝ ਜਾਨਗੇ ਫਿਰ ਆਪ ਵਿਚ ਅਰ ਇਨ੍ਹਾਂ ਲੋਗਾਂ ਵਿਚ ਕਯਾ ਭੇਦ ਰਹੇਗਾ ? ਇਸ ਵਾਸਤੇ ਆਪ ਦੇਰੀ ਨਾ ਕਰੋ ਛੇਤੀ ਦਸੋ ਜੋ ਮੈਂ ਕਯਾ ਆਖਣਾ ਹੈ ॥

ਉਤਰ – ਤੁਮ ਬਤਾਓ ਜੋ ਤੁਮ੍ਹਾਰੇ ਮਨ ਮੇਂ ਹੈ ਭਲਾ ਹਮਕੋ ਉਸ ਕੀ ਕਯਾ ਖਬਰ ਹੈ ਜਬ ਤਕ ਤੁਮ ਜ਼ਬਾਨੀ ਪ੍ਰਗਟ ਨਾ ਕਰੋਗੇ ।।

ਪ੍ਰਸ਼ਨ —ਸੁਆਮੀ ਜੀ ਆਪ ਤਾਂ ਆਖਦੇ ਸੋ ਕਿ ਸਾਰੇ ਲੋਗ ਜਾਨਦੇ ਹਨ ਪਰੰਤੂ ਇਹ ਤਾਂ ਆਪ ਨੂੰ ਭੀ ਖਬਰ ਨਹੀਂ ਹੈ ਫਿਰ ਕਿਸ ਤਰ੍ਹਾਂ ਆਪ ਨੇ ਆਖਯਾ ਸਾ ਕਿ ਸਭ ਨੂੰ ਗਯਾਨ ਹੈ ॥

ਇਸ ਪਰ ਲੋਗਾਂ ਨੇ ਤਾਲੀਆਂ ਬਜਾਈਆਂ ਅਰ ਸਭ ਗਦ ਗਦ ਹੋ ਗਏ, ਪਰੰਤੂ ਜੋ ਉਨ੍ਹਾਂ ਦੇ ਬਹੁਤ ਸ਼ਰਧਾਲੂ ਭਗਤ ਜਨ ਸੇ ਸੋ ਚਿੱਤ ਵਿਚ ਮੁਰਝਾਇ ਗਏ, ਅਰ ਸੋਚਨ ਲਗੇ ਕਿ ਸੁਆਮੀ ਜੀ ਤਾਂ ਹੁਣ ਕੁਥਾਂਇ ਆਇ ਵਸੇ ॥

ਉੱਤਰ ਤੁਮ ਸਮਯ ਵਿਅਰਥ ਨਾ ਖੋਵੋ ਜੋ ਤੁਮਾਰੀ ਇੱਛਾ ਹੈ ਸੋ ਪ੍ਰਗਟ ਕਰੋ ਹਮ ਕੋਈ ਈਸ਼ਵਰ ਨਹੀਂ ਜੋ ਤੁਮਾਰੇ ਮਨ ਕੀ ਬਾਤ ਪ੍ਰਗਟ ਕਰ ਸਕੇਂ ।

ਪ੍ਰਸ਼ਨ ਸੁਆਮੀ ਜੀ ਮੈਂ ਤਾਂ ਸਮਾਂ ਬਿਅਰਥ ਨਹੀਂ ਖੋ ਰਿਹਾ ਪਰੰਤੂ ਆਪ ਹੀ ਉੱਤਰ ਨਹੀਂ ਦੇਂਦੇ, ਇਸ ਵਾਸਤੇ ਜੇ ਆਪ ਨੂੰ ਸਮਯ ਦਾ ਲਿਹਾਜ ਹੈ ਤਾਂ ਯਾ ਤਾਂ ਉੱਤ੍ਰ ਦੇਓ ਨਹੀਂ ਆਖੋ ਕਿ ਤਿੰਨ ਬਾਣੀਆਂ ਨੂੰ ਕੋਈ ਨਹੀਂ ਜਾਨਦਾ ਅਰ ਸਾਨੂੰ ਭੀ ਖਬਰ ਨਹੀਂ ਹੈ, ਜੋ ਉਹ ਕਿਆ ਹੁੰਦੀਆਂ ਹਨ ।

ਉੱਤਰ— ਹਮ ਨਹੀਂ ਬਤਾ ਸਕਦੇ ਕਿ ਤੁਮਾਰੇ ਮਨ ਮੇਂ ਕਿਆ ਕਹੋਗੇ, ਜਬ ਬੋਲੋਗੇ ਤਬ ਹਮ ਉੱਤਰ ਦੇਂਗੇ ॥

ਪ੍ਰਸ਼ਨ— ਸੁਵਾਮੀ ਜੀ ਆਪ ਤਾਂ ਆਖਦੇ ਸੇ ਕਿ ਸਾਰੀਆਂ ਬਾਣੀਆਂ ਨੂੰ ਸਭ ਕੋਈ ਜਾਨਦਾ ਹੈ ਪਰੰਤੂ ਮੇਰੀ ਮਧਮਾ ਬਾਨੀ ਦੇ ਚਾਰ ਅੱਖਰਾਂ ਨੂੰ ਤਾ ਆਪਦੇ ਸਮੇਤ ਕੋਈ ਭੀ ਨਹੀਂ ਜਾਨਦਾ, ਜਿਸ ਨੂੰ ਤੁਸੀਂ ਆਪ ਅੰਗੀਕਾਰ ਕਰਦੇ ਹੋ ।

ਦੋਹਿਰਾ— ਜੇ ਮੇਰੀ ਇਕ ਜੀਵ ਦੀ ਬਿਨਾਂ ਬੈਖਰੀ ਬਾਤ ।
ਤੁਸੀਂ ਨ ਸਮਝੇ ਸਾਧ ਜੀ ਫਿਰ ਈਸ਼ਵਰ ਕਿਹ ਭਾਂਤ ॥੩੪॥

ਭਾਵ– ਵੱਡੇ ਅਚਰਜ ਦੀ ਬਾਤ ਹੈ ਕਿ ਜਦ ਮੇਰੀ ਤੁੱਛ ਜੀਵ ਦੀ ਜਿਸ ਦਾ ਅਲਪ ਗਯਾਨ ਅਤੇ ਸਥੂਲ ਸ਼ਰੀਰ ਹੈ ਬਾਣੀ ਨੂੰ ਬੈਖਰੀ ਹੋਈ ਤੇ ਬਿਨਾਂ ਕੋਈ ਨਹੀਂ

ਜਾਣਦਾ ਤਾਂ ਈਸ਼ਵਰ ਦਾ ਗਿਆਨ ਇਹ ਜੀਵ ਕਿਸ ਤਰ੍ਹਾਂ ਸਮਝ ਸਕਦੇ ਹਨ, ਕਿਉਂਕਿ ਬਹੁਤ ਸਾਰੇ ਮਹਾਤਮਾ ਨੇ ਉਸ ਨੂੰ "ਆਪੂਣੇ ਮਨਹੀਨ ਸਵਾਮੀ" ਕਰ ਕੇ ਕਥਨ ਕੀਤਾ ਹੈ, ਜਿਸ ਦਾ ਭਾਵ ਇਹ ਹੈ ਕਿ ਮਨ ਅਤੇ ਪ੍ਰਾਣਾਦਿਕ ਦੇ ਓਹ ਰਹਤ ਹੈ ਜਿਸ ਦਾ ਤਾਤਪਰਜ ਉਸ ਦੀ ਸਥੂਲਤਾ ਖੰਡਨ ਵਿਚ ਹੈ, ਫਿਰ ਇਹ ਭੀ ਆਖਯਾ ਹੈ ਕਿ "ਯਤੋ ਵਾਚਾ ਨਿਵਰਤੰਤੇ ਅਪ੍ਰਾਪ ਮਨਸਾ ਸਹਾ" ਅਰਥਾਤ ਬਾਣੀ ਉਸ ਨੂੰ ਕਥਨ ਨਹੀਂ ਕਰ ਸਕਦੀ ਅਤੇ ਮਨ ਤੇ ਭੀ ਅਗੋਚਰ ਹੈ, ਫਿਰ ਸੁਆਮੀ ਜੀ ਕਿਸ ਤਰ੍ਹਾਂ ਸਾਬਤ ਕਰ ਸਕਦੇ ਹਨ ਕਿ ਇਹ ਵੇਦ ਦੇ ਮੰਤ੍ਰ ਜੋ ਮਨੁੱਖ ਤੇ ਬਿਨਾਂ ਕਿਸੇ ਤਰ੍ਹਾਂ ਬੋਲੇ ਹੀ ਨਹੀਂ ਜਾਂਦੇ ਈਸ਼ਵਰ ਨੇ ਆਖੇ ਸੇ ?

ਇਸ ਵਾਸਤੇ ਆਪ ਦਾ ਕਥਨ ਠੀਕ ਨਹੀਂ ਹੈ, ਅਰ ਜੋ ਮੈਂ ਆਖਦਾ ਹਾਂ ਕਿ ਵੇਦ ਬੈਖਰੀ ਬਾਣੀ ਹਨ ਸੋ ਠੀਕ ਹੈ, ਪਰੰਤੂ ਉਹ ਕਦੇ ਭੀ ਨਹੀਂ ਆਉਂਦੇ ਜਿਤਨਾਂ ਚਿਰ ਇਨ੍ਹਾਂ ਦਾ ਉਚਾਰਨ ਸਥੂਲ ਧਾਰੀ ਮਨੁੱਖ ਦੇ ਮੂਹੋਂ ਨਾ ਹੋਵੇ, ਇਸ ਵਾਸਤੇ ਸੁਆਮੀ ਜੀ ਨੂੰ ਚਾਹੀਦਾ ਹੈ ਕਿ ਇਸ ਦਾ ਉੱਤ੍ਰ ਅੱਛੀ ਤਰ੍ਹਾਂ ਵਿਚਾਰ ਕੇ ਦੇਨ, ਇਸ ਪਰ ਚਾਰੇ ਪਾਸਿਆਂ ਤੇ ਤਾਲੀਆਂ ਵੱਜੀਆਂ, ਅਰ ਸਭ ਆਨੰਦ ਹੋ ਗਏ ।

ਦੋਹਿਰਾ—ਸੁਣ ਕੇ ਏਸ ਪ੍ਰਸੰਗ ਨੂੰ ਗਈ ਚੌਕੜੀ ਭੁੱਲ ।<br>
ਮਨ ਵਿਚ ਸਮਝਿਆ ਸਾਧ ਨੇ ਗਇਆਂ ਭੇਦ ਸਭ ਖੁੱਲ ॥੩੫॥<br>
ਜਿਸ ਪਰ ਨਾਲ ਖਯਾਲ ਦੇ ਲੱਗੇ ਉੱਤਰ ਦੇਨ ।<br>
ਸਭ ਲੋਗਾਂ ਦੀ ਵੱਲ ਪਿਖ ਇਉਂ ਬੋਲੇ ਮੁਖ ਬੈਨ ॥੩੬॥<br>
ਅਹੋ ਹਮਾਰੇ ਕਥਨ ਕੋ ਨਹੀਂ ਵਿਚਾਰਿਆ ਏਸ ।<br>
ਜੋ ਚਹੁ ਰਿਖੀਆਂ ਕੋ ਕਰਾ ਈਸ਼ਵਰ ਨੇ ਉਪਦੇਸ਼ ॥੩੭॥

ਭਾਵ—ਜਦ ਸੁਆਮੀ ਜੀ ਦੇਖਯਾ ਕਿ ਹੁਣ ਟਾਲਵਾਲ ਨਾਲ ਕੰਮ ਨਹੀਂ ਚਲਣਾ ਤਦ ਲੋਗਾਂ ਦੀ ਵੱਲ ਦੇਖਕੇ ਇਸ ਤਰ੍ਹਾਂ ਉੱਤਰ ਦੇਨ ਲੱਗੇ, ਕਿ ਅਸੀਂ ਅਪਨੇ ਪਹਿਲੇ ਵੱਖਯਾਨਾਂ ਵਿੱਚ ਸਿਧ ਕਰ ਆਏ ਹਾਂ ਕਿ ਵੇਦ ਈਸ਼ਵਰ ਦਾ ਗਯਾਨ ਹੈ, ਅਰ ਗਯਾਨ ਅਗਨੀ, ਵਾਯੂ, ਆਦਿਤ ਅਤੇ ਅੰਗਰਾ ਚਾਰ ਰਿਖੀਆਂ ਦੇ ਰਿਦੇ ਵਿਚ ਪ੍ਰਕਾਸ਼ਤ ਹੋਇਆ ਸਾ ਜਿਸ ਨੂੰ ਉਨ੍ਹਾਂ ਨੇ ਅਪਨੇ ਮੁਖਾਰਬਿੰਦ ਤੇ ਮੰਤ੍ਰ ਰੂਪ ਕਰਕੇ ਉਚਾਰਨ ਕੀਤਾ, ਇਸ ਯੁਕਤੀ ਨਾਲ ਸਿੱਧ ਹੋ ਗਿਆ ਕਿ ਈਸ਼ਵਰ ਦਾ ਗਯਾਨ ਚਾਰੇ ਰਿਖੀਆ ਨੂੰ ਹੋਇਆ ਫਿਰ ਚਾਰੇ ਰਿਖੀਆਂ ਨੂੰ ਜਦ ਪ੍ਰਗਟ ਕੀਤਾ ਤਦ ਸ਼ਬਦ ਰੂਪ ਹੋ ਕੇ ਮੰਤ੍ਰ ਬਨ ਗਏ ਇਸ ਵਾਸਤੇ ਇਸ ਦੀ ਸ਼ੰਕਾ ਦਾ ਉੱਤਰ ਅਸੀਂ ਅਪਨੇ ਵਖਯਾਨਾਂ ਵਿਚ ਪਹਿਲੇ ਹੀ ਕਰ ਆਏ ਸੇ ਪਰੰਤੂ ਪ੍ਰਤੀਤ ਹੁੰਦਾ ਹੈ ਕਿ ਇਸ ਦੇ ਯਾਦ ਨਹੀਂ ਰਿਹਾ ॥

ਦੋਹਿਰਾ—ਇਸ ਆਖਨ ਤੇ ਤੁਰਤ ਮੈਂ ਕਹੀ ਸੰਤ ਨੂੰ ਬਾਤ ।<br>
ਹੁਣ ਉੱਤਰ ਕੁਝ ਮਿਲੇਗਾ ਮੈਂ ਜਾਨੀਆਂ ਵੱਖਯਾਤ ॥੩੮॥<br>
ਪਰ ਇਸ ਮਹਿ ਇਕ ਸ਼ੰਕ ਹੈ ਉਪਜੀ ਮਨ ਦੇ ਮਾਹਿ ।<br>
ਜੋ ਵੇਦਾਂ ਨੂੰ ਈਸ ਕ੍ਰਿਤ ਸਾਬਤ ਕਰਦੀ ਨਾਹਿ ॥੩੯॥

ਭਾਵ—ਇਸ ਉੱਤਰ ਨੂੰ ਸੁਨਦੇ ਸਾਰ ਮੈਂ ਆਖਿਆਂ ਕਿ ਸੁਆਮੀ ਜੀ ਨੇ ਹੁਣ ਅਪਨਾ ਅਸਲੀ ਰਸਤਾ ਪਕੜ ਲੀਤਾ ਹੈ, ਜਿਸ ਤੇ ਆਸ਼ਾਂ ਪੈਂਦੀ ਹੈ ਕਿ ਹੁਣ ਮੇਰਾ

ਉੱਤਰ ਪੂਰਾ ਪੂਰਾ ਦੇਨਗੇ ਪਰੰਤੂ ਇਸ ਕਥਨ ਪਰ ਭੀ ਮੇਰੇ ਚਿਤ ਵਿਚ ਸੰਕਾ ਉਤਪਤ ਹੋ ਗਈ ਹੈ ਕਿ ਪਹਿਲੇ ਸੁਆਮੀ ਜੀ ਦੀ ਪ੍ਰਤੱਗਯਾ ਇਹ ਸੀ ਕਿ ਵੇਦ ਈਸ਼ਵਰ ਦੀ ਬਾਣੀ ਹਨ ਪਰੰਤੂ ਹੁਣ ਇਨ੍ਹਾਂ ਨੇ ਅਪਨੇ ਮੂੰਹੋਂ ਹੀ ਇਹ ਆਖ ਦਿਤਾ ਕਿ ਵੇਦ ਈਸ਼ਵਰ ਦੀ ਬਾਣੀ ਨਹੀਂ ਹਨ ਕਿੰਤੂ ਈਸ਼ਵਰ ਦਾ ਗਯਾਨ ਹਨ, ਅਰ ਬਾਣੀ ਅਗਨੀ, ਵਾਯੂ, ਆਦਿਤ ਅਤੇ ਅੰਗ੍ਰਾ ਆਦਿਕ ਇਨ੍ਹਾਂ ਚਾਰ ਰਿਖੀਆਂ ਦੀ ਹੈ ਸੋ ਵੇਦ ਪੌਰਖੇਯ ਅਰਥਾਤ ਮਨੁਖ ਰਚਤ ਤਾਂ ਸੁਆਮੀ ਜੀ ਦੇ ਕਥਨ ਤੋਂ ਹੀ ਸਿੱਧ ਹੋ ਗਏ ਕਿਉਂਕਿ ਇਨ੍ਹਾ ਨੇ ਇਹ ਸਾਰੇ ਪੁਸਤਕ ਚਾਰੋ ਰਿਖੀਆ ਨੇ ਬਨਾਏ ਕਥਨ ਕੀਤੇ ਹਨ।

ਦੋਹਿਰਾ— ਹੁਣ ਈਸ਼ਵਰ ਦੇ ਗਯਾਨ ਦਾ ਪੁਛਦਾ ਹਾਂ ਬਿਰਤਾਂਤ।
ਜਿਸ ਤੇ ਪ੍ਰਗਟ ਹੋਇਆ ਸਆਮੀ ਦਾ ਸਿੱਧਾਂਤ ॥੪੦॥
ਕਹੋ ਗਯਾਨ ਉਹ ਨਿੱਤ ਹੈ ਯਾ ਹੈ ਸੋਇ ਅਨਿੱਤ।
ਪੁਨ ਈਸ਼ਵਰ ਹੈ ਸਦਾ ਹੀ ਹਤ ਗਯਾਨ ਜਿਹ ਚਿੱਤ ॥੪੧॥

ਭਾਵ- ਦੂਸਰਾ ਪੱਖ ਜੋ ਸੁਆਮੀ ਜੀ ਦਾ ਇਹ ਹੈ ਕਿ ਵੇਦ ਈਸ਼ਵਰ ਦਾ ਗਯਾਨ ਹੈ ਜੋ ਚਾਰਾਂ ਰਿਖੀਆਂ ਨੂੰ ਹੋਇਆ ਸਾ ਇਸ ਪਰ ਮੈਂ ਇਹ ਪ੍ਰਸ਼ਨ ਕਰਦਾ ਹਾਂ ਕਿ ਉਹ ਗਯਾਨ ਜਦ ਚਾਰੇ ਰਿਖੀਆਂ ਪਰ ਹੋਇਆ ਸਾ ਤਦ ਕੋਈ ਹੋਰ ਆਦਮੀ ਭੀ ਉਸ ਵੇਲੇ ਸਨ ਯਾ ਓਹ ਚਾਰੇ ਹੀ ਆਦਮੀ ਸੇ ਇਸ ਦਾ ਉੱਤਰ ਪ੍ਰਸ਼ਨ ਇਸ ਤਰ੍ਹਾਂ ਹੋਇਆ ॥

ਉੱਤਰ ਹਾਂ ਔਰ ਆਦਮੀ ਭੀ ਬਹੁਤ ਸੇ।

ਪ੍ਰਸ਼ਨ ਫਿਰ ਇਹ ਕਯਾ ਕਾਰਨ ਹੈ ਜੋ ਉਨ੍ਹਾਂ ਚਾਰਾਂ ਪਰ ਹੀ ਈਸ਼ਵਰ ਦਾ ਗਯਾਨ ਉਤਰਿਆ ਅਤੇ ਬਾਕੀ ਦਿਆਂ ਪਰ ਨਾ ਪ੍ਰਗਟ ਹੋਇਆ ?

ਉੱਤਰ ਈਸ਼ਵਰ ਕੇ ਗਯਾਨ ਕਾ ਪ੍ਰਤਿ ਬਿੰਬ ਸ਼ੁੱਧ ਅੰਤਹਿ ਕਰਨ ਮੇਂ ਭਾਸਤਾ ਹੈ ਜੈਸਾ ਕਿ ਸ਼ੁੱਧ ਜਲ ਮੇਂ ਸੂਰਜ ਕਾ ਪ੍ਰਤਿਬਿੰਬ ਭਾਸਤਾ ਹੈ ਜਿਸ ਪ੍ਰਕਾਰ ਮਲਨ ਜਲ ਮੇਂ ਸੂਰਜ ਕਾ ਪ੍ਰਤਿਬਿੰਬ ਨਹੀਂ ਭਾਸਤਾ ਇਸੀ ਪ੍ਰਕਾਰ ਮਲਨ ਅੰਤਹਿ ਕਰਨ ਮੇਂ ਈਸ਼ਵਰ ਕਾ ਗਯਾਨ ਪ੍ਰਕਾਸ਼ਤ ਨਹੀਂ ਹੋਤਾ ਹੈ। ਇਸ ਲੀਏ ਉਨ ਚਾਰੋਂ ਰਿਖੀਓਂ ਕੇ ਰਿਦੇ ਸ਼ੁੱਧ ਥੇ ਜਿਨ ਈਸ਼ਵਰ ਕੇ ਗਯਾਨ ਕਾ ਪ੍ਰਤਿਬਿੰਬ ਪੜ ਗਿਆ ਪ੍ਰੰਤੂ ਔਰ ਲੋਗੋਂ ਕੇ ਰਿਦੇ ਸ਼ੁੱਧ ਨਹੀਂ ਥੇ ਜਿਸ ਸੇ ਨਾ ਪੜਾ ॥

ਪ੍ਰਸ਼ਨ - ਸੁਆਮੀ ਜੀ ਵਿਚਾਰ ਕੇ ਦੱਸਨ ਕਿ ਈਸ਼ਵਰ ਅਤੇ ਉਸ ਦਾ ਗਯਾਨ ਅਲਪੱਗਯ ਹੈ ਯਾ ਸਰਬੱਗਯ ਇਸੀ ਪ੍ਰਕਾਰ ਇਹ ਭੀ ਕਥਨ ਕਰਨ ਕਿ ਉਹ ਗਯਾਨ ਅਤੇ ਈਸ਼ਵਰ ਨਿੱਤ ਹਨ ਯਾ ਅਨਿੱਤ ॥

ਉੱਤਰ ਈਸ਼ਵਰ ਔਰ ਉਸ ਕਾ ਗਯਾਨ ਨਿੱਤ ਹੈ, ਅਨਿੱਤ ਨਹੀਂ ਹੈ ਇਸੀ ਪ੍ਰਕਾਰ ਵੁਹ ਈਸ਼ਵਰ ਭੀ ਨਿੱਤ ਹੈ ॥

ਪ੍ਰਸ਼ਨ – ਫਿਰ ਜੋ ਉਸ ਈਸ਼ਵਰ ਦੇ ਗਯਾਨ ਦਾ ਸੂਰਜ ਪ੍ਰਕਾਸ਼ ਵਾਂਗ ਬੁਧਿ ਵਿਚ ਪ੍ਰਤਿਬਿੰਬ ਦੀ ਨਯਾਈਂ ਪਰਕਾਸ਼ਤ ਹੋਣ ਦਾ ਸੁਭਾਵਕ ਧਰਮ ਹੈ ਤਾਂ ਉਸ ਵੇਲੇ ਉਹ ਹੋਰਨਾਂ ਪੁਰਖਾਂ ਦੇ ਅੰਤਹਿ ਕਰਣ ਵਿਚ ਪਰਕਾਸ਼ਤ ਕਯੋਂ ਨਾ ਹੋਇਆ ਅਰ ਉਨ੍ਹਾਂ ਹੀ ਚਾਰਾਂ ਦੇ ਅੰਤਹਿ ਕਰਣ ਵਿਚ ਕਯੋਂ ਹੋਇਆ ? ਫਿਰ ਓਹ ਈਸ਼ਵਰ ਅਤੇ ਉਸ ਦਾ

ਗਯਾਨ ਇਸ ਵੇਲੇ ਭੀ ਹੈ। ਇਸ ਵਾਸਤੇ ਅੱਜ ਕੱਲ ਬਿਨਾਂ ਪੜਾਏ ਤੇ ਇਹ ਵੇਦ ਦੇ ਮੰਤਰ ਹਰ ਇਕ ਆਦਮੀ ਨੂੰ ਕਿਉਂ ਨਹੀਂ ਆ ਜਾਂਦੇ ਕਿਉਂਕਿ ਇਹ ਨਿਯਮ ਹੈ ਕਿ ਜਿਥੇ ਜਲ ਹੋਵੇਗਾ ਉਥੇ ਸੂਰਜ ਦਾ ਪ੍ਰਤਿਬਿੰਬ ਜ਼ਰੂਰ ਪਏਗਾ ਇਸੇ ਤਰ੍ਹਾਂ ਜਿਸ ਜਗ੍ਹਾਂ ਅੰਤਹ ਕਰਣ ਹੈ ਉਸ ਜਗ੍ਹਾਂ ਈਸ਼ਵਰ ਦਾ ਗਯਾਨ ਭੀ ਅਵੱਸ਼ ਹੋਣਾ ਜੋਗ ਹੈ ਜਿਸ ਤੇ ਹਰ ਇਕ ਪੁਰਖ ਨੂੰ ਬਿਨਾਂ ਹੀ ਪੜ੍ਹਾਏ ਤੇ ਵੇਦ ਆਦਿ ਜਾਣੇ ਚਾਹੀਦੇ ਹਨ ਫਿਰ ਇਹ ਕਿਯੋਂ ਨਹੀਂ ਆਉਂਦੇ ?

ਉੱਤਰ ਜਿਸ ਪਰਕਾਰ ਸ਼ੁੱਧ ਜਲ ਵਿਚ ਸੂਰਜ ਦਾ ਪ੍ਰਤਿਬਿੰਬ ਭਾਸਦਾ ਹੈ ਅਤੇ ਮਲਨ ਵਿਚ ਨਹੀਂ ਦਿੱਸਦਾ ਇਸੇ ਪਰਕਾਰ ਜਿਨ੍ਹਾਂ ਪੁਰਖਾਂ ਦੀ ਬੁਧਿ ਰੂਪ ਜਲ ਸਤੋ ਗੁਣ ਆਦਿਕ ਸਦ ਗੁਣਾਂ ਕਰਕੇ ਸ਼ੁੱਧ ਹੋਵੇ ਉਸ ਵਿਚ ਈਸ਼ਵਰ ਦੇ ਗਯਾਨ ਦਾ ਪ੍ਰਕਾਸ਼ ਹੁੰਦਾ ਹੈ ਪਰੰਤੂ ਜਿਸ ਪਰਕਾਰ ਮਲਨ ਜਲ ਵਿਚ ਸੂਰਜ ਦਾ ਆਭਾਸ ਨਹੀਂ ਪੈਂਦਾ ਇਸੇ ਪਰਕਾਰ ਰਜ ਤਮੋ ਕਰਕੇ ਮਲਨ ਅੰਤਹ ਕਰਣ ਵਿਚ ਈਸ਼ਵਰ ਦਾ ਗਯਾਨ ਨਹੀਂ ਭਾਸਦਾ ਜਿਸ ਤੇ ਹੋਰਨਾਂ ਮਨੁੱਖਾਂ ਦੇ ਰਿਦੇ ਉਸ ਸਮਯ ਸ਼ੁੱਧ ਨਹੀਂ ਸੇ ਤਾਂਤੇ ਈਸ਼ਵਰ ਦੇ ਗਯਾਨ ਦਾ ਆਭਾਸ ਨਾ ਪਿਆ ਪਰੰਤੂ ਉਨ੍ਹਾਂ ਚਾਰੇ ਰਿਖੀਆਂ ਦੇ ਹਿਰਦੇ ਸ਼ੁੱਧ ਸਨ ਇਸੀ ਵਾਸਤੇ ਉਨ੍ਹਾਂ ਵਿਚ ਹੀ ਈਸ਼ਵਰ ਦਾ ਗਯਾਨ ਜੋ ਵੇਦ ਹੈ ਸੋ ਪ੍ਰਕਾਸ਼ਤ ਹੋਇਆ ॥

ਪ੍ਰਸ਼ਨ ਭਲਾ ਸੁਆਮੀ ਜੀ ਆਪ ਇਹ ਕਹਿ ਸਕਦੇ ਹੋ ਕਿ ਉਸ ਵੇਲੇ ਤੇ ਲੈ ਕੇ ਅੱਜ ਤਕ ਕੋਈ ਰਿਖੀ ਮੁਨੀ ਸੰਤ ਮਹਾਤਮਾਂ ਅਤੇ ਪੰਡਿਤ ਨਹੀਂ ਹੋਇਆ ਜਿਸ ਦਾ ਹਿਰਦਾ ਸੁੱਧ ਹੋਵੇ ਯਾ ਕਿਆ ਆਪ ਕਹਿ ਸਕਦੇ ਹੋ ਕਿ ਜਦ ਤੇ ਸ੍ਰਿਸ਼ਟੀ ਬਨੀ ਹੈ ਤਦ ਤੇ ਸਾਰੇ ਪੁਰਖ ਭਰਿਸ਼ਟ ਬੁੱਧਿ ਹੀ ਚਲੇ ਆਏ ਹਨ ॥

ਉਤੱਰ ਅਸੀਂ ਕਦ ਕਿਹਾ ਹੈ ਕਿ ਸਾਰੇ ਲੋਗ ਮੰਦ ਬੁੱਧਿ ਚਲੇ ਆਏ ਹਨ। ਕਿੰਤੂ ਬਹੁਤ ਸਾਰੇ ਮਹਾਤਮਾਂ ਸੰਸਾਰ ਵਿਚ ਹੋਏ ਅਰ ਹਨ ਅਤੇ ਹੋਨਗੇ ਜਿਨ੍ਹਾਂ ਦੇ ਰਿਦੇ ਸਵਛ ਹਨ ਇਸ ਲਈ ਸਾਰੇ ਕਦੇ ਭੀ ਮੰਦ ਬੁੱਧਿ ਨਹੀਂ ਹੋ ਸਕਦੇ।

ਪ੍ਰਸ਼ਨ—ਆਪ ਦੇ ਕਥਨ ਤੇ ਤਾਂ ਹੁਣ ਇਹ ਸਿੱਧ ਹੋ ਗਿਆ ਕਿ ਜਿਸ ਤਰ੍ਹਾਂ ਉਸ ਸਮਯ ਵਿਚ ਅੰਤਹ ਕਰਨ ਵਾਲੇ ਪੁਰਖ ਸੇ ਇਸ ਪਰਕਾਰ ਅੱਜ ਕੱਲ ਭੀ ਹਨ ਅਰ ਅੱਗੇ ਨੂੰ ਭੀ ਹੋਨਗੇ। ਤਾਂ ਇਸ ਪਰ ਮੈਂ ਏਹੋ ਪੁਛਦਾ ਹਾਂ ਕਿ ਜੇ ਉਸ ਵੇਲੇ ਹੋਰ ਪੁਰਖ ਭੀ ਮਲਨ ਬੁੱਧਿ ਨਹੀਂ ਸੇ ਤਾਂ ਉਨ੍ਹਾਂ ਦੇ ਰਿਦੇ ਵਿਚ ਉਸ ਬਯਾਪਕ ਨਿੱਤ ਸਰੂਪ ਈਸ਼ਵਰ ਦਾ ਆਭਾਸ ਵੇਦ ਕਿਉਂ ਨਾ ਪਿਆ ਅਰ ਉਨ੍ਹਾਂ ਪੁਰਖਾਂ ਨੂੰ ਭੀ ਚਾਰੇ ਰਿਖੀਆ ਵਾਂਗੂ ਸ਼ੁੱਧ ਹਿਰਦਾ ਹੋਣ ਦੇ ਕਾਰਨ ਬਿਨਾਂ ਪੜ੍ਹਾਏ ਤੇ ਚਾਰੇ ਵੇਦ ਕਿਉਂ ਨਾ ਆ ਗਏ ਅਰ ਅੱਜ ਕਲ ਭੀ ਉਹੋ ਨਿੱਤ ਈਸ਼ਵਰ ਦਾ ਆਭਾਸ ਪੁਰਖਾਂ ਦੇ ਸ਼ੁੱਧ ਰਿਦੇ ਰੂਪੀ ਜਲ ਵਿਚ ਕਿਉਂ ਨਹੀਂ ਪੈਂਦਾ ਜਿਸ ਪ੍ਰਕਾਰ ਤੇ ਆਖੇ ਮੰਤਰ ਬੋਲਨ ਲਗ ਜਾਣ ? ਜਿਸ ਤਰ੍ਹਾਂ ਮਲਿਨ ਜਲ ਵਿਚ ਵੀ ਭਾਵੇਂ ਸੂਰਜ ਦਾ ਨਿਰਮਲ ਆਭਾਸ ਤਾਂ ਨਹੀਂ ਪੈਂਦਾ ਪਰੰਤੂ ਫਿਰ ਭੀ ਥੋੜਾ ਬਹੁਤ ਜ਼ਰੂਰ ਦਿਸਦਾ ਹੈ ਅਰ ਨਿਰਮਲ ਜਲ ਵਿਚ ਪੂਰਨ ਤੌਰ ਪਰ ਭਾਸਦਾ ਹੈ, ਸੋ ਇਸੇ ਤਰ੍ਹਾਂ ਜੋ ਲੋਗ ਅੱਜ ਕੱਲ ਮਲਨ ਬੁੱਧਿ ਵਾਲੇ ਭੀ ਹਨ ਉਨ੍ਹਾਂ ਦੇ ਰਿਦਯਾਂ ਵਿਚ ਈਸ਼ਵਰ ਦੇ ਗਯਾਨ ਦਾ ਆਭਾਸ ਜ਼ਰੂਰ ਹੋਵੇ, ਪ੍ਰੰਤੂ ਭਾਵੇਂ ਉਹ ਅਸ਼ੁੱਧ ਜੇਹੇ ਹੀ

ਮੰਤਰ ਬੋਲਨ ਤੇ ਅੱਛੀ ਤਰ੍ਹਾਂ ਨਾ ਬੋਲ ਸਕਣ ਪਰੰਤੂ ਇਤਨਾ ਜ਼ਰੂਰ ਹੋਵੇ ਕਿ ਬਿਨਾਂ ਪੜਾਏ ਤੇ ਹੀ ਆ ਜਾਨ, ਅਰ ਜੋ ਲਗ ਨਿਰਮਲ ਬੁੱਧਿ ਵਾਲੇ ਹੋਨ ਜੈਸੇ ਕਿ ਸੁਆਮੀ ਜੀ ਹਨ ਇਨ੍ਹਾਂ ਨੂੰ ਬਿਨਾਂ ਪੜਾਏ ਤੇ ਚਾਰੇ ਵੇਦ ਆਪੇ ਆਉਨੇ ਜੋਗ ਹਨ ਕਿਉਂਕਿ ਇਹ ਨਿਯਮ ਹੈ ਕਿ ਜਿਥੇ ਸ਼ੁੱਧ ਅੰਤਹ ਕਰਨ ਹੈ ਓਥੇ ਈਸ਼ਵਰ ਦੇ ਗਯਾਨ ਭੇਦ ਦਾ ਪ੍ਰਤਿਬਿੰਬ ਜ਼ਰੂਰ ਪੈਂਦਾ ਹੈ ਪ੍ਰੰਤੂ ਇਹ ਜੋ ਦੇਖਨ ਵਿਚ ਨਹੀਂ ਅਉਂਦੇ ਇਸ ਤੇ ਸਿੱਧ ਹੁੰਦਾ ਹੈ ਕਿ ਵੇਦ ਈਸ਼ਵਰ ਰਚਤ ਨਹੀਂ ਕਿੰਤੂ ਇਹ ਚਾਰਾਂ ਪੁਰਖਾਂ ਦੀ ਬਾਣੀ ਹੈ।

ਤਾਂਤੇ ਮੈਂ ਇਨ੍ਹਾਂ ਵੇਦਾਂ ਨੂੰ ਚਾਰ ਪੁਸਤਕ ਮੰਨਦਾ ਹਾਂ ਜੋ ਮਨੁੱਖਾਂ ਨੇ ਰਚੇ ਹਨ ਜਿਸ ਤਰ੍ਹਾਂ ਅੱਜ ਕੱਲ ਦੇ ਆਦਮੀਆਂ ਦੀਆਂ ਰਚੀਆਂ ਹੋਈਆਂ ਪੋਥੀਆਂ ਲੋਗ ਪੜ੍ਹਦੇ ਹਨ ਇਸ ਤਰ੍ਹਾਂ ਉਨ੍ਹਾਂ ਚਾਰੇ ਮਨੁੱਖਾਂ ਦੇ ਰਚੇ ਹੋਏ ਚਾਰੇ ਵੇਦਾਂ ਦੇ ਪੁਸਤਕਾਂ ਨੂੰ ਭੀ ਲੋਗ ਪੜ੍ਹਦੇ ਹਨ ਜਿਸ ਤੇ ਨਾ ਉਹ ਈਸ਼ਵਰ ਨੇ ਬਨਾਏ ਅਤੇ ਨਾ ਇਹ ਗੱਲ ਅਨੁਭਵ ਸਿੱਧ ਹੋ ਸਕਦੀ ਹੈ ਕਿਉਂਕਿ ਵੇਦ ਦੇ ਮੰਤਰ ਛੰਦਾਂ ਦੇ ਢੰਗ ਪਰ ਹਨ ਸੋ ਈਸ਼ਵਰ ਅਜੇਹੀ ਛੰਦਾ ਬੰਦੀ ਕਰਦਾ ਕਦੇ ਭੀ ਅਨੁਭਵ ਨਹੀਂ ਮੰਨਦਾ ਤਾਂਤੇ ਇਹ ਸਭ ਮਨੁੱਖਾਂ ਦੀ ਹੀ ਚਤਰਾਈ ਹੈ।

**ਦੋਹਿਰਾ**—ਮੇਰੇ ਇਤਨੇ ਕਹਿਨ ਤੇ ਘਏ ਸੰਤ ਘਬਰਾਇ।
ਏਧਰ ਓਧਰ ਝਾਕਦੇ ਉੱਤਰ ਬਣੇ ਨਾ ਕਾਇ ।।੪੨।।
ਓੜਕ ਨੂੰ ਇਕ ਹੋਰ ਹੀ ਤੋਰਿਆ ਸਾ ਪ੍ਰਸੰਗ।
ਜਿਸ ਤੇ ਮੈਂ ਮਨ ਸਮਝਿਆ ਹੋਇ ਗਏ ਹਨ ਤੰਗ ।।੪੩।।

ਭਾਵ— ਸੁਆਮੀ ਜੀ ਦਾ ਚਿੱਤ ਇਸ ਸਮਯ ਬਹੁਤ ਹੀ ਘਬਰਾਇਆ ਹੋਇਆ ਸਾ ਅਰ ਕੋਈ ਅੱਛਾ ਉੱਤਰ ਨਹੀਂ ਬਣਦਾ ਸਾ ਜਿਸ ਪਰ ਇਸ ਬਾਤ ਨੂੰ ਛੱਡ ਕੇ ਹੋਰ ਹੀ ਰਸਤੇ ਪੈ ਗਏ ਜੋ ਉਲਟ ਕੇ ਮੇਰੇ ਪਰ ਪ੍ਰਸ਼ਨ ਚੁੱਕ ਕੀਤਾ ਅਤੇ ਇਸ ਤਰ੍ਹਾਂ ਬੋਲੇ ਕਿ ਜਿਸ ਤਰ੍ਹਾਂ ਤੁਸੀਂ ਵੇਦਾਂ ਨੂੰ ਈਸ਼ਵਰ ਰਚਤ ਹੋਨੇ ਪਰ ਤਰਕ ਕਰਦੇ ਹੋ ਅਰ ਆਖਦੇ ਹੋ ਕੇ ਇਹ ਈਸ਼ਵਰ ਰਚਤ ਨਹੀਂ ਹਨ ਅਰ ਇਸ ਵਿਚ ਯੁਕਤੀ ਇਹ ਦਿੰਦੇ ਹੋ ਕਿ ਨਿਰਾਕਾਰ ਹੋਨੇ ਤੇ ਈਸਵਰ ਇਨ੍ਹਾਂ ਨੂੰ ਨਹੀਂ ਬਨਾ ਸਕਦਾ ਤਾਂ ਤੁਸੀਂ ਏਸੇ ਤਰ੍ਹਾਂ ਜਗਤ ਦਾ ਕਰਤਾ ਭੀ ਈਸ਼ਵਰ ਨੂੰ ਨਹੀਂ ਆਖੋਗੇ ਕਿਉਂਕਿ ਇਹ ਸਥੂਲ ਪਰਪੰਚ ਭੀ ਨਿਰਾਕਾਰ ਈਸ਼ਵਰ ਨਹੀਂ ਬਨਾ ਸਕੇਗਾ।

ਇਸ ਦਾ ਉੱਤਰ ਮੈਂ ਇਤਨਾ ਹੀ ਦਿੱਤਾ ਕਿ ਪਹਿਲੇ ਜਦ ਇਸ ਦਾ ਫੈਸਲਾ ਹੋ ਜਾਏਗਾ ਤਦ ਤੁਸੀਂ ਜਗਤ ਉਤਪਤੀ ਪਰ ਭੀ ਉੱਤਰ ਪ੍ਰਸ਼ਨ ਕਰ ਲੈਣਾ, ਇਸ ਨੂੰ ਸੁਣ ਕੇ ਬੋਲੇ ਕਿ ਸਾਨੂੰ ਤਾਂ ਇਤਨਾ ਹੀ ਆਉਂਦਾ ਹੈ ਜੋ ਤੁਹਾਨੂੰ ਸੁਣਾ ਦਿਤਾ ਹੈ ਜਿਸ ਪਰ ਮੈਂ ਕਿਹਾ ਕਿ ਜੋ ਆਪਨੇ ਆਖਯਾ ਹੈ ਸੋ ਠੀਕ ਠੀਕ ਉੱਤਰ ਨਹੀਂ ਹੈ ਜਿਸ ਪਰ ਕਹਿਨ ਲਗੇ ਕਿ ਬਸ ਜੋ ਸਾਨੂੰ ਆਉਂਦਾ ਹੈ ਸੋ ਉੱਤਰ ਦੇ ਦਿੱਤ ਹੈ

ਇਤਨੀ ਗੱਲ ਸੁਨ ਕੇ ਪੰਡਤ ਅਗਨੀਹੋਤਰੀ ਜਿਸ ਦਾ ਨਾਉਂ ਉਸ ਸਮਯ ਸ਼ਿਵਨਾਰਾਇਣ ਸੀ ਅਰ ਅੱਜ ਕਲ ਜਿਸ ਨੂੰ ਲੋਕ ਸੱਤਯਾਨੰਦ ਅਗਨੀ ਹੋਤਰੀ ਸੱਦਦੇ ਹਨ ਖੜੇ ਹੋ ਕੇ ਬੋਲੇ ਕਿ ਸੁਆਮੀ ਜੀ ਨੇ ਇਨ੍ਹਾਂ ਦੇ ਕਥਨ ਦਾ ਉੱਤਰ ਨਹੀਂ ਦਿਤਾ ਕੇਵਲ ਟਾਲ ਵਾਲ ਕਰ ਰਹੇ ਹਨ ਜਿਸ ਤੇ ਮੇਰੇ ਵਲੋਂ ਹਟ ਕੇ ਉਸ ਨਾਲ ਝਗੜ ਪਏ ਅਰ ਗੁੱਸੇ ਹੋਕੇ ਕਹਿਨ ਲੱਗੇ ਕਿ ਤੈਨੂੰ ਕਯਾ ਖਬਰ ਹੈ ਜੋ ਇਸ ਨੇ ਕਿਆ ਆਖਯਾ ਹੈ ? ਜਿਸ ਪਰ

ਉਸ ਨੇ ਕਿਹਾ ਕਿ ਮੈਂ ਜਾਣਦਾ ਹਾਂ ਜੋ ਇਨ੍ਹਾਂ ਨੇ ਕਿਹਾ ਹੈ ਅਰ ਜੋ ਉਸ ਦਾ ਆਪਨੇ ਉੱਤਰ ਦਿਤਾ ਹੈ, ਕਿੰਤੂ ਉੱਤਰ ਆਪ ਦਾ ਠੀਕ ਨਹੀਂ ਹੈ, ਇਸ ਪਰ ਬਹੁਤ ਗੁੱਸੇ ਹੋ ਗਏ ਅਰ ਉਨ੍ਹਾਂ ਨੂੰ ਆਖਨ ਲੱਗੇ ਕਿ ਤੁਸੀਂ ਦੱਸੋ ਜੋ ਇਸ ਨੇ ਕਯਾ ਕਹਿਆ ਹੈ ਅਰ ਮੈਂ ਉਸ ਦਾ ਉੱਤਰ ਕਿਆ ਦਿੱਤਾ ਹੈ।

ਜਦ ਇਹ ਝਗੜਾ ਹੋਰ ਹੀ ਛਿੜ ਪਿਆ ਤਦ ਮੈਂ ਕਿਹਾ ਕਿ ਸੁਆਮੀ ਜੀ ਆਪ ਇਨ੍ਹਾਂ ਨਾਲ ਨਾ ਝਗੜੋ ਕਿਉਂਕਿ ਉੱਤਰ ਪ੍ਰਸ਼ਨ ਤਾਂ ਮੇਰਾ ਅਰ ਆਪ ਦਾ ਹੈ ਸੋ ਜੋ ਆਪ ਦਾ ਸਿਧਾਂਤ ਹੈ ਸੋ ਮੈਨੂੰ ਆਖੋ, ਜਿਸ ਪਰ ਏਹੋ ਬੋਲੇ ਕਿ ਅਸੀਂ ਤਾਂ ਜੋ ਆਖਨਾ ਸਾ ਸੋ ਆਖ ਦਿਤਾ ਜਿਸ ਪਰ ਮੈਂ ਕਿਹਾ ਕਿ ਆਪ ਕੁਝ ਸਾਬਤ ਨਹੀਂ ਕਰ ਸਕੇ ਅਰ ਮੈਂ ਆਪ ਨੂੰ ਸਾਬਤ ਕਰਕੇ ਦਿਖਾ ਦਿਤਾ ਹੈ ਕਿ ਵੇਦ ਮਨੁੱਖਾਂ ਦੇ ਰਚੇ ਹੋਏ ਹਨ।

ਇਤਨੇ ਝਗੜੇ ਪਰ ਚਾਰੇ ਪਾਸਿਆਂ ਤੇ ਤਾਲੀਆਂ ਵਜ ਪਈਆਂ ਅਰ ਸਭ ਬੋਲ ਉਠੇ ਕਿ ਸਾਧੂ ਨੂੰ ਉੱਤਰ ਦੇਣਾ ਨਹੀਂ ਆਇਆ ਜਿਸ ਪਰ ਸੰਧਯਾ ਪੈ ਗਈ ਅਰ ਸਭ ਖਲਕਤ ਆਪੋ ਅਪਨੇ ਘਰਾਂ ਨੂੰ ਚਲੀ ਗਈ ਅਤੇ ਅਸੀਂ ਭੀ ਵਡੇ ਆਨੰਦ ਪੂਰਬਕ ਅਪਨੇ ਮਕਾਨ ਪਰ ਆਏ।

ਦੋਹਿਰਾ ਇਹ ਦੂਜਾ ਹੈ ਮੁੱਢਦਾ ਜੋ ਹੋਇਆ ਪ੍ਰਸੰਗ।
ਸੁਣਨੇ ਹਾਰੇ ਲੋਗ ਸੋ ਹੋਏ ਮਨ ਵਿਚ ਦੰਗ।੪੪।
ਉਆ ਬਾਈ ਕਰ ਗਏ ਤਦੋਂ ਸੰਤ ਜੀ ਆਪ।
ਸੱਤ ਆਖਦਿਆਂ ਮੁੱੜ ਨੂੰ ਲਗੇ ਨਾ ਕੋਈ ਪਾਪ।੪੫।
ਜੋ ਇਸ ਵਿਚ ਕੁਝ ਸ਼ੱਕ ਹੈ ਤਾਂ ਚਲੋ ਉਸ ਕੇਰ:
ਉੱਤਰ ਮੇਰੇ ਕਥਨ ਦਾ ਦੇਵਨ ਹੋਇ ਦਲੇਰ।੪੬।
ਜਿਸ ਤੇ ਸੱਚੀ ਹੋਇ ਜਗ ਇਹ ਲੋਗਾਂ ਦੀ ਗੱਪ।
ਗੁਰੂ ਜਿਨ੍ਹਾਂ ਨੇ ਟੱਪਨੇ ਚੇਲੇ ਜਾਨ ਛੜੱਪ।੪੭।
ਪਰ ਮੈਂ ਜਾਣਾ ਸਭ ਨੂੰ ਇਨ ਮਹਿ ਨਾਹੀਂ ਕੋਇ।
ਮੇਰੇ ਇਸ ਪ੍ਰਸੰਗ ਦਾ ਖੰਡਨ ਕਰ ਹੈ ਜੋਇ।੪੮।

## ਤੀਜੀ ਵੇਰ ਦਾ ਪ੍ਰਸ਼ਨੋਤ੍ਰ

ਦੋਹਿਰਾ—ਹੁਣ ਤੀਜਾ ਭੀ ਸੁਣ ਲਵੋ ਜੋ ਹੋਇਆ ਵਿਰਤਾਂਤ।
ਮੁਕਤ ਪੱਖ ਪਰ ਪੁੱਛਨਾ ਕੀਤੀ ਹੋਇ ਇਕਾਂਤ।੧।

ਤੀਸਰੀ ਵੇਰ ਸੁਆਮੀ ਜੀ ਰਾਇ ਮੇਲਾ ਰਾਮ ਸਾਹਿਬ ਦੇ ਤਾਲਾਬ ਉਪਰ ਉਤਰੇ ਜਦ ਮੈਨੂੰ ਖਬਰ ਹੋਈ ਕਿ ਹੁਣ ਉਹੀ ਮਹਾਤਮਾ ਫੇਰ ਆਏ ਹਨ ਮੈਂ ਓਥੇ ਹੀ ਪੁੱਜਾ ਪਰੰਤੂ ਉਸ ਵੇਲੇ ਮੈਂ ਇਕੱਲਾ ਹੀ ਸਾਂ।

ਜਦ ਮੈਂ ਪਉੜੀਆਂ ਚੜ੍ਹ ਕੇ ਗਿਆ ਤਾਂ ਕਿਆ ਦੇਖਿਆ ਕਿ ਸੁਆਮੀ ਜੀ ਗਲੀਚੇ ਪਰ ਤਕੀਆ ਲਗਾਈ ਬੈਠੇ ਹਨ ਅਰ ਉਨ੍ਹਾਂ ਦੇ ਪਾਸ ਇਕ ਬਾਬੂ ਬੰਗਾਲੀ ਬੈਠਾ ਹੈ ਅਰ ਦੋ ਤਿੰਨ ਰੇਲ ਦੇ ਹੋਰ ਪੰਜਾਬੀ ਬਾਬੂ ਹਨ ਜਿਨ੍ਹਾਂ ਨਾਲ ਕੁਛ ਉੱਤਰ ਪ੍ਰਸ਼ਨ ਕਰ ਰਹੇ ਹਨ ਪਰ ਓਹ ਸਭ ਸਤ ਬਚਨ ਹੀ ਉਚਾਰਦੇ ਹਨ ਅਤੇ ਅੱਗੋਂ ਕੁਝ ਉੱਤਰ ਨਹੀਂ ਦੇਂਦੇ।

ਮੇਰਾ ਅੱਗੇ ਦਾ ਹੀ ਡਰ ਲੱਥਾ ਹੋਇਆ ਸੀ ਜਿਸ ਤੇ ਨਿਰਭੈ ਹੋ ਕੇ ਜਾ ਬੈਠਾ ਅਰ ਕੇਵਲ ਇਤਨਾ ਹੀ ਆਖਿਆ ਕਿ ਸੰਤ ਜੀ ਆਪ ਅੱਛੇ ਹੋ ਜਿਸ ਦਾ ਉੱਤਰ ਉਨ੍ਹਾਂ ਨੇ ਇਹ ਦਿੱਤਾ ਕਿ "ਆਪ ਭੀ ਆਨੰਦ ਹੋ" ।

ਦਸ ਕੁ ਮਿੰਟ ਮਗਰੋਂ ਮੈਂ ਨੇ ਕਿਹਾ ਕਿ ਸੰਤ ਜੀ ਕਾਰਨ ਵਾਦ ਅਰ ਵੇਦ ਵਿਖਯ ਪਰ ਤਾਂ ਮੇਰਾ ਆਪ ਨਾਲ ਉੱਤਰ ਪ੍ਰਸ਼ਨ ਹੋ ਚੁਕਿਆ ਹੈ ਪਰੰਤੂ ਹੁਣ ਮੁਕਤੀ ਦੇ ਬਾਰੇ ਵਿਚ ਪੁੱਛਣਾ ਚਾਹੁੰਦਾ ਹਾਂ ਕਿ ਆਪ ਦਾ ਕਿਆ ਖਿਆਲ ਹੈ ?

ਦੋਹਿਰਾ – ਸੁਣਦੇ ਹੀ ਇਸ ਗੱਲ ਨੂੰ ਬੋਲੇ ਮਨ ਘਬਰਾਇ ।
ਜਾਤਾ ਸਾਨੂੰ ਆਪਣੀ ਓਹੋ ਵੱਡੀ ਬਲਾਇ ।੨।
"ਪੁੱਛ ਲਵੋ ਓਹ ਭੀ ਤੁਸੀਂ ਪਰ ਮੈਂ ਝਗੜੂੰ ਨਾਂਹਿ ।
ਅਪਨੇ ਨਿਸਚੇ ਨੂੰ ਕਰੂੰ ਪ੍ਰਗਟ ਸਭ ਕੇ ਮਾਂਹਿ" ।੩।
ਜਿਸ ਪਰ ਮੈਂ ਫਿਰ ਇਹ ਕਹੀ ਕਿਆ ਝਗੜੇ ਕੀ ਬਾਤ ।
ਉੱਤਰ ਪ੍ਰਸ਼ਨ ਸਦਾ ਤੇ ਬਿਨ ਬਾਤਨ ਪਰ ਆਤ ।੪।

ਭਾਵ – ਜਦ ਮੈਂ ਮੈਂ ਮੁਕਤੀ ਦੇ ਪ੍ਰਸੰਗ ਪਰ ਪੁੱਛਣਾ ਚਾਹਿਆ ਤਦ ਜਿਸ ਤਰ੍ਹਾਂ ਅੱਗ ਦੀ ਡਰੀ ਟਟਿਆਨੇ ਤੇ ਡਰਦੀ ਹੈ ਇਸੇ ਤਰ੍ਹਾਂ ਡਾਕਟਰ ਰਹੀਸ ਖਾਂ ਦੀ ਕੋਠੀ ਤੇ ਡਰੇ ਹੋਏ ਸੁਆਮੀ ਜੀ ਆਖਨ ਲੱਗੇ ਕਿ ਮੈਂ ਤੁਹਾਡੇ ਨਾਲ ਝਗੜਾ ਨਹੀਂ ਕਰਾਂਗਾ ਪਰ ਅਪਨਾ ਨਿਸਚਾ ਦੱਸਾਂਗਾ ਕਿ ਮੁਕਤੀ ਦੇ ਵਿਖਯ ਵਿਚ ਕਿਆ ਹੈ ਜਿਸ ਦਾ ਉੱਤਰ ਮੈਂ ਇਤਨਾ ਹੀ ਦਿਤਾ ਕਿ ਝਗੜੇ ਦੀ ਕੋਈ ਬਾਤ ਨਹੀਂ ਹੈ ਕਿੰਤੂ ਇਨ੍ਹਾਂ ਪਰਸੰਗਾਂ ਪਰ ਸਦਾ ਤੇ ਉੱਤਰ ਪ੍ਰਸ਼ਨ ਹੁੰਦੇ ਚਲੇ ਆਏ ਹਨ । ਸੋ ਮੈਂ ਕੋਈ ਨਵੀਂ ਬਾਤ ਨਹੀਂ ਪੁੱਛਦਾ ਪਰੰਤੂ ਮੈਂ ਆਪ ਦੇ ਨਿਸ਼ਚੇ ਵਿਚ ਜਿਥੇ ਅਪਨੀ ਬੁਧਿ ਅਨੁਸਾਰ ਸੰਸਾ ਪਾਵਾਂਗਾ ਉਥੇ ਜ਼ਰੂਰ ਪੁੱਛਾਂਗਾ ਕਿ ਇਹ ਕਿਸ ਤਰ੍ਹਾਂ ਹੈ ।

ਦੋਹਿਰਾ—ਇਤਨੀ ਸੁਨ ਕੇ ਬਾਤ ਨੂੰ ਮੰਨ ਗਏ ਮੁਰਝਾਇ ।
ਆਖਨ ਜੋ ਕੁਝ ਮੁੱਝ ਨੂੰ ਆਵੇ ਦਊਂ ਸੁਨਾਇ ।੫।
ਇਸ ਤੇ ਅੱਗੇ ਮੈਂ ਕਿਹਾ 'ਤੁਮਰੇ ਮਤ ਮਹਿ ਮੋਖ ।
ਕਹੋ ਕੌਨ ਵਿਧ ਹੈ ਲਿਖੀ ਜੋ ਸਮਝੋ ਨਿਰਦੋਖ' ।

ਭਾਵ—ਜਦ ਉਨ੍ਹਾਂ ਨੇ ਆਗਿਆ ਦੇ ਦਿੱਤੀ ਤਦ ਮੈਂ ਪੁਛਿਆ ਕਿ ਸੁਆਮੀ ਜੀ ਜੀ ਆਪ ਦੇ ਮਤ ਵਿਚ ਮੁਕਤੀ ਦਾ ਕਿਆ ਸਰੂਪ ਹੈ ਅਤੇ ਉਸ ਦਾ ਲੱਖਣ ਕਿਆ ਹੈ ?

ਸੁਆਮੀ ਜੀ ਨੇ ਉੱਤ੍ਰ ਦਿੱਤਾ ਕਿ ਮੁਕਤੀ ਦਾ ਅਰਥ ਛੁੱਟ ਜਾਨਾ ਹੈ ।

ਇਸ ਪਰ ਮੈਂ ਕਿਹਾ ਕਿ ਇਹ ਤਾਂ ਮੁਕਤੀ ਪਦ ਦਾ ਅਰਥ ਹੈ ਪਰੰਤੂ ਮੇਰਾ ਤਾਤ ਪਰਜ ਪੁਛਨ ਦਾ ਇਹ ਹੈ ਕਿ ਛੁੱਟਨਾ ਕਿਆ ਵਸਤੂ ਹੈ ਅਤੇ ਕਿਨ੍ਹਾਂ ਬਾਤਾਂ ਤੇ ਛੁੱਟਨਾ ਹੈ ।

ਇਸ ਦਾ ਉੱਤਰ ਸੁਆਮੀ ਜੀ ਨੇ ਇਹ ਦਿੱਤਾ ਕਿ ਛੁੱਟਨ ਵਾਲੀ ਵਸਤੂ ਜੀਵਾਤਮਾ ਹੈ ਅਰ ਛੁੱਟਨ ਦੇਹ ਵਿਚੋਂ ਹੈ ਜਿਸ ਤੇ ਜੀਵ ਦੇ ਦੁੱਖਾਂ ਦੀ ਨਵਿਰਤੀ ਹੁੰਦੀ ਹੈ ।

ਇਸ ਪਰ ਮੈਂ ਇਹ ਆਖਿਆ ਕਿ ਜੀਵ ਕਿਸ ਨੂੰ ਆਖਦੇ ਹਨ ਅਤੇ ਕਿਆ ਸਰੀਰ

ਦੇ ਤਿਆਗ ਦਾ ਨਾਮ ਹੀ ਮੁਕਤੀ ਹੈ ? ਕਿੰਤੂ ਜੇ ਇਹੋ ਆਪ ਦਾ ਮਤ ਹੈ ਤਾਂ ਇਹ ਚਾਰ ਵਾਕ ਮਤ ਵਾਲੇ ਭੀ ਮੰਨਦੇ ਹਨ ਕਿ ਮਰ ਗਿਆ ਤਾਂ ਮੁਕਤੀ ਪਾ ਲਈ ਫਿਰ ਆਪ ਅਤੇ ਚਾਰ ਵਾਕ ਮਤ ਵਿਚ ਕਿਆ ਭੇਦ ਹੈ ?

ਇਸ ਕਥਨ ਪਰ ਸੋਚਨ ਲੱਗੇ ਅਰ ਚਾਰ ਪੰਜ ਮਿੰਟ ਮਗਰੋਂ ਬੋਲੇ ਕਿ ਜੀਵ ਉਸ ਸੂਖਮ ਤੇ ਚੇਤਨ ਵਸਤੂ ਦਾ ਨਾਮ ਹੈ ਜੋ ਇਸ ਦੇਹੀ ਦੀ ਅਭਮਾਨੀ ਹੈ, ਅਰ ਚਾਰ ਵਾਕ ਮਤ ਵਾਲੇ ਨਾਸਤਕ ਹਨ ਕਿਉਂਕਿ ਉਹ ਵੇਦ ਨੂੰ ਨਹੀਂ ਮੰਨਦੇ ।

ਫਿਰ ਮੈਂ ਪੁਛਿਆ ਕਿ ਜਦ ਜੀਵ ਇਸ ਦੇਹ ਨੂੰ ਤਿਆਗ ਦੇਂਦਾ ਹੈ ਤਦ ਇਸ ਦੇ ਅਭਮਾਨ ਤੋਂ ਰਹਿਤ ਹੋ ਕੇ ਫਿਰ ਕਿਆ ਰੂਪ ਰੱਖਦਾ ਹੈ ਅਰ ਕਿਥੇ ਰਹਿੰਦਾ ਹੈ ?

ਇਸੇ ਤਰ੍ਹਾਂ ਜੋ ਚਾਰ ਵਾਕ ਨਾਸਤਕ ਹੋ ਕੇ ਮਰਨ ਨੂੰ ਮੁਕਤੀ ਆਖਦੇ ਹਨ ਸੋਈ ਆਪ ਵੇਦ ਦੇ ਮੰਨਣੇ ਵਾਲੇ ਆਸਤਕ ਮੰਨਦੇ ਹੋ ਫਿਰ ਆਪ ਅਰ ਉਨ੍ਹਾਂ ਵਿਚ ਕਿਆ ਭੇਦ ਹੈ, ਕਿਉਂਕਿ ਮੁਕਤੀ ਪੱਖ ਤਾਂ ਦੋਨਾਂ ਦਾ ਕੱਠਾ ਹੀ ਹੈ ।

ਇਸ ਦਾ ਉੱਤਰ ਇਹ ਦਿੱਤਾ ਕਿ ਜੀਵ ਦਾ ਸਰੂਪ ਓਹੋ ਰਹਿੰਦਾ ਹੈ ਜੋ ਦੇਹ ਵਿਚ ਸਾ ਪ੍ਰੰਤੂ ਸੁਤੰਤ੍ਰ ਹੁੰਦਾ ਹੈ ਇਸ ਵਾਸਤੇ ਜਿਸ ਜਗ੍ਹਾ ਇੱਛਾ ਹੁੰਦੀ ਹੈ ਓਥੇ ਰਹਿੰਦਾ ਹੈ ।

ਚਾਰ ਵਾਕ ਜੀਵ ਦਾ ਨਾਸ ਮੰਨਦੇ ਹਨ ਪ੍ਰੰਤੂ ਅਸੀਂ ਨਹੀਂ ਮੰਨਦੇ ਇਹੋ ਸਾਡੇ ਵਿਚ ਅਰ ਉਨ੍ਹਾਂ ਵਿਚ ਭੇਦ ਹੈ ।

ਇਸ ਪਰ ਮੈਂ ਕਿਹਾ ਕਿ ਜੇ ਓਹੋ ਜੀਵ ਦੇਹ ਤਿਆਗ ਕੇ ਭੀ ਓਸੇ ਤਰ੍ਹਾਂ ਰਹਿੰਦਾ ਹੈ ਤਾਂ ਉਸ ਨੂੰ ਅਪਨਾ ਹੁੰਦਾ ਹੈ ਕਿ ਨਹੀਂ ਅਰ ਇਹ ਜਾਨ ਸਕਦਾ ਹੈ ਕਿ ਨਹੀਂ ਜੋ ਮੈਂ ਫਲਾਨਾ ਜੀਵ ਹਾਂ ?

ਇਸੇ ਪ੍ਰਕਾਰ ਚਾਰ ਵਾਕ ਭੀ ਜੀਵ ਦਾ ਨਾਸ ਨਹੀਂ ਮੰਨਦੇ ਕਿੰਤੂ ਉਹ ਜੀਵ ਦਾ ਪਰਾਦੁਰਭਾਵ ਤੱਤਾਂ ਵਿਚ ਮੰਨਦੇ ਹਨ ਅਰ ਓਹ ਇਹ ਆਖਦੇ ਹਨ ਕਿ ਜੀਵ ਇਕ ਪ੍ਰਕਾਰ ਦੀ ਚੇਤਨ ਸੱਤਾ ਹੈ ਜੋ ਤੱਤਾਂ ਦੇ ਮਿਲਾਪ ਨਾਲ ਉਤਪੱਤ ਹੋ ਜਾਂਦੀ ਹੈ, ਜਿਸ ਤਰ੍ਹਾਂ ਚੂਨਾ ਕੱਥਾ ਪਾਨ ਮਿਲਾਉਣੇ ਤੇ ਲਾਲ ਰੰਗ ਉਤਪੱਤ ਹੋ ਜਾਂਦਾ ਹੈ, ਸੋ ਇਸ ਤੇ ਇਹ ਪਾਇਆ ਜਾਂਦਾ ਹੈ ਕਿ ਉਹੋ ਜੀਵ ਦਾ ਪਰਾਦੁਰ ਭਾਵ ਤੱਤਾਂ ਵਿਚ ਮੰਨਦੇ ਹਨ, ਅਰ ਇਨ੍ਹਾਂ ਦੇ ਵਿਯੋਗ ਤੇ ਉਸ ਦਾ ਲਯ ਮੰਨਦੇ ਹਨ ਪਰੰਤੂ ਨਾਸ ਇਕ ਹੋਰ ਪਦਾਰਥ ਹੈ ਜੋ ਵਸਤੂ ਦੀ ਅਸਲੀਅਤ ਨੂੰ ਹੀ ਦੂਰ ਕਰ ਦੇਂਦਾ ਹੈ ਸੋ ਇਹ ਚਾਰ ਵਾਕ ਦਾ ਤਾਤਪਰਜ ਨਹੀਂ ਹੈ ।

ਸੁਆਮੀ ਜੀ ਆਖਯਾ ਕਿ ਤੁਹਾਡੇ ਪਹਿਲੇ ਪ੍ਰਸ਼ਨ ਦਾ ਉੱਤਰ ਤਾਂ ਇਤਨਾ ਹੀ ਹੈ ਕਿ ਉਸ ਜੀਵ ਆਤਮਾਂ ਨੂੰ ਗਯਾਨ ਰਹਿੰਦਾ ਹੈ; ਕਿਉਂਕਿ ਗਯਾਨ ਚੇਤਨ ਜੀਵਾਤਮਾਂ ਦਾ ਧਰਮ ਹੈ ਇਸ ਵਾਸਤੇ ਜੜ੍ਹ ਦੇਹ ਦੇ ਤਯਾਗ ਮਗਰੋਂ ਓਹੋ ਚੇਤਨ ਗਯਾਨ ਸਰੂਪ ਹੈ ।

ਦੂਸਰੇ ਪ੍ਰਸ਼ਨ ਦਾ ਇਹ ਉੱਤਰ ਹੈ ਕਿ ਸਾਡਾ ਤਾਤਪਰਜ ਚਾਰ ਵਾਕ ਮਤ ਵਿਚ ਜੀਵ ਦਾ ਨਾਸ ਮੰਨਨ ਤੇ ਉਸ ਦਾ ਅਭਾਵ ਅੰਗੀਕਰ ਹੈ, ਸੋ ਅਭਾਵ ਚਾਰ ਪ੍ਰਕਾਰ ਦਾ ਹੁੰਦਾ ਹੈ, ਪ੍ਰਾਗਾ ਭਾਵ, ਪ੍ਰਧ੍ਵੰਸਾ ਭਾਵ, ਅੰਨਯੋ ਅੰਣਯਾ ਭਾਵ ਅਤੇ ਅਤਯੰਤ ਭਾਵ ਸੋ ਚਾਰ

ਵਾਕ ਭੀ ਇਨ੍ਹਾਂ ਵਿਚੋਂ ਹੀ ਜੀਵ ਦਾ ਅਭਾਵ ਮੰਨਦੇ ਹਨ ਸੋ ਅਭਾਵ ਭੀ ਇਕ ਪ੍ਰਕਾਰ ਦਾ ਨਾਮ ਸਮਝਿਆ ਜਾਂਦਾ ਹੈ ਜਿਸ ਨੂੰ ਸੁਨ ਕੇ ਮੈਂ ਇਹ ਆਖਯਾ :—

ਦੋਹਿਰਾ ਚੇਤਨ ਹੇਤੂ ਗਯਾਨ ਦਾ ਨਹੀਂ ਸਰਬ ਦਾ ਸੱਤ ।
ਸੁਖਪਤ ਮਹਿ ਨਹਿ ਜਾਨਦਾ ਅਪਨੇ ਘਰ ਦੀ ਗੱਤ ।੭।

ਭਾਵ – ਬੇਸ਼ਕ ਸੁਆਮੀ ਜੀ ਨੇ ਜੀਵਾਤਮਾ ਨੂੰ ਗਯਾਨ ਸਰੂਪ ਆਖ ਕੇ ਇਹ ਸਿੱਧ ਕੀਤਾ ਹੈ ਕਿ "ਮੁਕਤ ਹੋ ਕੇ" ਅਰਥਾਤ ਦੇਹ ਨੂੰ ਤਿਆਗ ਕੇ ਭੀ ਇਸ ਨੂੰ ਗਯਾਨ ਰਹਿੰਦਾ ਹੈ ਪ੍ਰੰਤੂ ਜਿਸ ਪਰ ਹੇਤੂ ਕੇਵਲ "ਚੇਤਨ ਸਰੂਪ" ਹੋਨ ਦਾ ਹੀ ਦਿਤਾ ਹੈ ਪ੍ਰੰਤੂ ਜਦ ਵਿਚਾਰ ਕੇ ਦੇਖਿਆ ਜਾਂਦਾ ਹੈ ਤਾਂ ਇਸ ਦੇਹ ਦੇ ਵਿਚ ਰਹਿ ਕੇ ਭੀ ਚੇਤਨ ਸਰੂਪ ਆਤਮਾ ਹੈ ਗਯਾਨ ਦੇ ਸਾਧਨ ਅੰਤਰ ਕਰਣ ਅਤੇ ਗਯਾਨ ਇੰਦ੍ਰਯ ਤੇ ਬਿਨਾ ਕੋਈ ਗਯਾਨ ਨਹੀਂ ਪਾਇਆ ਜਾਂਦਾ ਜਿਸ ਦਾ ਦ੍ਰਿਸ਼ਟਾਂਤ ਘੋਰ ਨੀਂਦ ਅਤੇ ਮੂਰਛਾ ਹੈ ਕਿਉਂਕਿ ਇਨ੍ਹਾਂ ਦੋਨਾਂ ਹਾਲਤਾਂ ਵਿਚ ਜੀਵ ਅਜੇ ਦੇਹ ਨੂੰ ਭੀ ਨਹੀਂ ਤਿਆਗਦਾ ਤਾਂ ਭੀ ਅਪਨੇ ਗਯਾਨ ਨੂੰ ਛੱਡ ਬੈਠਦਾ ਹੈ ਫਿਰ ਜਦ ਇਸਨੇ ਮਰ ਕੇ ਇਸ ਦੇਹੀ ਨਾਲੋਂ ਸਾਰਾ ਹੀ ਸਬੰਧ ਤੋੜ ਲੀਤਾ ਅਰ ਇਹ ਦੇਹ ਭੀ ਸੜ ਕੇ ਸੁਆਹ ਕਰ ਦਿੱਤੀ ਫਿਰ ਇਸ ਨੂੰ ਗਿਆਨ ਕਦ ਰਹਿ ਸਕਦਾ ਏ ਦੁਰਜਨ ਤੋਖ ਨਯਾਇ ਕਰਕੇ ਜੇ ਇਸ ਬਾਤ ਨੂੰ ਮੰਨ ਭੀ ਲਈਏ ਤਾਂ ਮੈਂ ਇਹ ਪੁਛਦਾ ਹਾਂ ਕਿ ਫੇਰ ਉਹ ਗਯਾਨ ਵਾਲਾ ਆਤਮਾ ਕਿਥੇ ਰਹਿੰਦਾ ਹੈ ?

ਫਿਰ ਉਸ ਵੇਲੇ ਮੈਂ ਇਹ ਭੀ ਕਿਹਾ ਕਿ ਸੰਤ ਜੀ ਆਪ ਨੇ ਅਭਾਵਾਂ ਦੇ ਨਾਉਂ ਗਿਣ ਕੇ ਦੱਸ ਦਿਤੇ ਪ੍ਰੰਤੂ ਆਪ ਇਹ ਤਾ ਦੱਸੋ ਜੋ ਇਨ੍ਹਾਂ ਵਿਚੋਂ ਜੀਵ ਦਾ ਕਿਹੜਾ ਅਭਾਵ ਚਾਰ ਵਾਕ ਪਰ ਲਗਾਓਗੇ ਕਿਉਂਕਿ ਪ੍ਰਾਗਾ ਭਾਵ ਤਾਂ ਜੀਵ ਨੂੰ ਅਨਾਦੀ ਸਿੱਧ ਕਰੇਗਾ ਜੈਸਾ ਕਿ ਤਿਲਾਂ ਵਿਚ ਤੇਲ ਹੁੰਦਾ ਹੈ, ਸੋ ਕੇਵਲ ਉਸ ਦਾ ਪਰਾਦੁਰ ਹੀ ਨਹੀਂ ਹੁੰਦਾ ਕਿੰਤੂ ਅਸਲ ਵਿਚ ਉਹ ਉਤਪਤ ਨਹੀਂ ਕਹਿਆ ਜਾਂਦਾ ਅਤੇ ਤਿਲਾਂ ਵਿਚ ਅਨਾਦੀ ਚਲਯਾ ਆਉਂਦਾ ਹੈ, ਇਸੇ ਤਰ੍ਹਾਂ ਜੀਵ ਭੀ ਇਨ੍ਹਾਂ ਤੱਤਾਂ ਵਿਚ ਅਨਾਦੀ ਆਪ ਨੂੰ ਮੰਨਨਾ ਪਏਗਾ ।

ਫਿਰ ਜੇ ਪ੍ਰਧ੍ਵੰਸਾ ਭਾਵ ਮੰਨੋਗੇ ਤਾਂ ਮਿੱਟੀ ਦੇ ਵਿਚੋਂ ਘੜਾ ਉਤਪੱਤ ਹੋ ਕੇ ਭਜਨ ਦੀ ਨਯਾਈਂ ਸਾਦੀ ਸਾਂਤ ਮੰਨਨਾ ਪਵੇਗਾ ਪ੍ਰੰਤੂ ਇਹ ਭੀ ਕਾਰਨ ਵਿਚ ਕਾਰਜ ਦਾ ਲੈ ਸਰੂਪ ਹੈ ਕਿੰਤੂ ਵਸਤੂ ਦਾ ਨਾਮ ਨਹੀਂ ਹੈ ਕਿਉਂਕਿ ਕਿਸੇ ਵਸਤੂ ਦੀ ਸ਼ਕਲ ਬਦਲਨ ਨਾਲ ਉਸ ਦੇ ਸਰੂਪ ਦਾ ਨਾਸ ਨਹੀਂ ਹੁੰਦਾ ਇਸ ਤੇ ਭੀ ਜੀਵ ਦਾ ਜੋ ਅਸਲੀ ਮਾਦਾ ਹੈ ਉਹ ਚਾਰ ਵਾਕ ਮਤ ਵਿਚ ਆਪਦੇ ਕਥਾਨੁਸਾਰ ਨਸ਼ਟ ਨਹੀਂ ਮੰਨਯਾ ਜਾਂਦਾ ।

ਅੰਨਯੋ ਅੰਨਯਾ ਭਾਵ ਤਾਂ ਘੜੇ ਅਰ ਕਪੜੇ ਵਾਂਗ ਆਪ ਚਾਰ ਵਾਕ ਮਤ ਵਿਚ ਮੰਨ ਹੀ ਨਹੀਂ ਸਕਦੇ ਕਿਉਂਕਿ ਜਿਸ ਤਰ੍ਹਾਂ ਘੜੇ ਵਿਚ ਕਪੜੇ ਦਾ ਅਰ ਕਪੜੇ ਵਿਚ ਘੜੇ ਦਾ ਅਭਾਵ ਹੈ ਇਸੇ ਤਰ੍ਹਾਂ ਤੱਤਾਂ ਵਿਚ ਜੀਵ ਦਾ ਅਤੇ ਜੀਵ ਵਿਚ ਤੱਤਾਂ ਦਾ ਅਭਾਵ ਮੰਨਨੇ ਤੇ ਦੋ ਭਿੰਨ ਪਦਾਰਥ ਸਮਝੇ ਜਾਨਗੇ, ਇਸ ਵਾਸਤੇ ਚਾਰ ਵਾਕ ਮਤ ਵਾਲੇ ਜੀਵ ਦਾ ਨਾਸ਼ ਮੰਨਦੇ ਹਨ ਇਹ ਕਥਨ ਅਨੰਗਤ ਹੋ ਜਾਏਗਾ, ਕਿਉਂਕਿ ਆਪਦੇ ਕਥਨ ਅਨੁਸਾਰ ਜੀਵ ਇਕ ਭਿੰਨ ਪਦਾਰਥ ਹੈ।

ਇਸਤੋਂ ਅਗੇ ਅਤਯੰਤਾ ਭਾਵ ਜੋ ਸਹੇ ਦੇ ਸਿੰਗਾਂ ਵਾਂਗ ਸਦਾ ਹੀ ਅਸੱਤ ਹੈ ਉਹ

ਤਾਂ ਚਾਰ ਵਾਕ ਮਤ ਵਿਚ ਆਪ ਮੰਨ ਹੀ ਨਹੀਂ ਸਕਦੇ ਕਿਉਂਕਿ ਚਾਰ ਵਾਕ ਜੀਵ ਤੇ ਐਸਾ ਇਨਕਾਰੀ ਨਹੀਂ ਹੈ, ਇਸ ਵਾਸਤੇ ਆਪਦਾ ਅਭਾਵਾਂ ਦੇ ਆਖਨ ਪਰ ਯਤਨ ਕਰਨਾ ਸਭ ਐਵੇਂ ਗਿਆ।

ਪਰੰਤੂ ਸੁਆਮੀ ਜੀ ਤਾਈਂ ਯਾਦ ਰਹੇ ਜੋ ਮੇਰਾ ਪ੍ਰਸ਼ਨ ਚਾਰ ਵਾਕ ਅਤੇ ਆਪ ਦੇ ਮੱਤ ਵਿਚ ਏਕਤਾ ਕਹਨ ਤੇ ਵੇਦਾਂ ਦੇ ਮੰਨਨੇ ਅਰ ਨਾ ਮੰਨਨੇ ਪਰ ਨਹੀਂ ਸਾਂ ਕਿੰਤੂ ਮੇਰਾ ਤਾਂ ਇਸ ਅੰਸ ਵਿਚ ਸਾ ਕਿ ਮਰੇ ਤੇ ਮੁਕਤੀ ਤਾਂ ਚਾਰ ਵਾਕ ਭੀ ਮੰਨਦੇ ਹਨ ਫਿਰ ਆਪ ਦਾ ਉਨ੍ਹਾਂ ਦੇ ਮਤ ਤੋਂ ਕਯਾ ਭੇਦ ਹੈ ? ਉੱਤਰ ਇਸ ਦਾ ਦੇਣਾ ਜੋਗ ਸਾ ਹੋਰ ਅਭਾਵਾਂ ਦੀ ਐਥੇ ਕੋਈ ਇਤਨੀ ਲੋੜ ਨਹੀਂ ਸੀ ਇਸ ਵਾਸਤੇ ਆਪ ਕੋਈ ਇਨ੍ਹਾਂ ਬਾਤਾਂ ਦਾ ਉੱਤਰ ਦੇਵੋਂ ।

ਦੋਹਿਰਾ – ਸੁਣਦੇ ਇਤਨੀ ਬਾਤ ਨੂੰ ਹੋਏ ਸਾਧ ਹਰਾਨ ।
ਆਖਨ ਇਹ ਕੀ ਮਾਰਿਆ ਇਸ ਨੇ ਚੁੱਕ ਤੁਫਾਨ ।੮।
ਮਨ ਵਿਚ ਅਛੋਂ ਸੋਚਕੇ ਫਿਰ ਬੋਲੇ ਹਠ ਨਾਲ ।
ਇਸਦਾ ਉੱਤਰ ਭੀ ਸੁਨੋ ਅਬ ਤੁਮ ਨਾਲ ਖਯਾਲ ।੯।

ਭਾਵ – ਇਸ ਪਰ ਕੁਛਕ ਗੁੱਸੇ ਹੋ ਕੇ ਅਰ ਮੱਥੇ ਵੱਟ ਪਾ ਕੇ ਬੋਲੇ ਕਿ ਜੇ ਉਸ ਮੁਕਤ ਆਤਮਾ ਨੂੰ ਗਯਾਨ ਨਾ ਹੋਵੇ ਤਾਂ ਮੁਕਤੀ ਦੇ ਸੁਖ ਨੂੰ ਕਿਸ ਤਰ੍ਹਾਂ ਭੋਗੇ, ਇਸ ਵਾਸਤੇ ਉਸ ਨੂੰ ਗਯਾਨ ਮੰਨਨਾ ਪਏਗਾ ।

ਦੂਸਰਾ ਉਹ ਇੱਛਾਚਾਰੀ ਹੁੰਦਾ ਹੈ ਜਿਸ ਜਗ੍ਹਾ ਚਾਹੇ ਓਥੇ ਰਹ ਸਕਦਾ ਹੈ, ਅਰ ਇਹ ਸਾਰਾ ਬ੍ਰਹਮੰਡ ਉਸ ਦੇ ਸੈਰ ਕਰਨ ਲਈ ਖੁਲ੍ਹਾ ਹੈ ।

ਦੂਸਰੇ ਪ੍ਰਸ਼ਨ ਦਾ ਉੱਤਰ ਇਹ ਹੈ ਕਿ ਚਾਰ ਵਾਕ ਮਤ ਵਿਚ ਮੁਕਤ ਜੀਵ ਦਾ ਪੁਨਰ ਜਨਮ ਨਹੀਂ ਮੰਨਿਆ ਪ੍ਰੰਤੂ ਸਾਡੇ ਮਤ ਵਿਚ ਮੁਕਤ ਜੀਵ ਦੀ ਮੁੜ ਕੇ ਜਨਮ ਲੈਂਦਾ ਹੈ, ਜਦ ਉਸਦਾ ਮੁਕਤੀ ਦਾ ਆਨੰਦ ਭੋਗਨਾ ਪੂਰਾ ਹੋ ਜਾਂਦਾ ਹੈ ।

ਦੋਹਿਰਾ—ਇਸ ਨੂੰ ਸੁਨਕੇ ਹੋਇਆ ਮੈਂ ਅਤਿ ਮਨਿਹ ਹਰਾਨ ।
ਇਹਕੀ ਸੁਆਮੀ ਆਖਯਾ ਅਪਨਾ ਭਾਰਾ ਗਯਾਨ ।੧੦।
ਏਹੋ ਜੇਹੀ ਬਾਤ ਤਾਂ ਕਰਦੇ ਨਹੀਂ ਅਜਾਨ ।
ਅਜ ਤੀਕ ਨਾ ਵੇਦ ਵਿਚ ਨਾ ਦਰਸ਼ਨ ਪੌਰਾਨ ॥੧੧॥

ਮੈਂ ਇਸ ਉੱਤਰ ਨੂੰ ਸੁਨਕੇ ਵੱਡਾ ਹੀ ਹੈਰਾਨ ਹੋਇਆ ਅਰ ਸੋਚਨ ਲਗਾ ਕਿ ਇਨ੍ਹਾਂ ਨੇ ਇਹ ਘਰ ਦਾ ਗੰਢ ਤੁੱਪ ਕਿਥੋਂ ਜੋੜ ਲੀਤਾ ਹੈ ਕਿਉਂਕਿ ਇਸ ਤਰ੍ਹਾਂ ਦਾ ਜੀਵ ਦਾ ਭਟਕਨਾ ਅਰ ਮੁਕਤ ਹੋਕੇ ਫੇਰ ਓਸੇ ਦੁਖ ਸੁਖ ਦੇ ਘਰ ਦੇਹ ਵਿਚ ਆਉਨਾ ਇਨ੍ਹਾਂ ਵੇਦ ਸ਼ਾਸਤ੍ਰ ਪੁਰਾਨ ਅਤੇ ਸ਼ੰਕਰਾਚਾਰਯ ਜੈਸੇ ਮਹਾਤਮਾਂ ਨੇ ਕਿਤੇ ਵੀ ਨਹੀਂ ਮੰਨਯਾ ਅਰ ਅਜੇਹਾ ਯੁਕਤੀ ਉਕਤੀ ਵਿਰੁਧ ਮਤ ਅੱਜ ਤਕ ਕਿਸੇ ਭੀ ਆਚਰਯ ਵਲੋਂ ਨਹੀਂ ਸੁਨਿਆ, ਸੋ ਇਨ੍ਹਾਂ ਨੇ ਕਯਾ ਕੁੱਛੜ ਵਿਚੋਂ ਗੁਲੇਲਾ ਮਾਰਿਆ ਜਿਸਦਾ ਕੋਈ ਸੁਰ ਪਤਾ ਨਹੀਂ ਹੈ ॥

ਪਰੰਤੂ ਫਿਰ ਭੀ ਮੈਂ ਇਹ ਆਖਯਾ ਕਿ ਸੁਆਮੀ ਜੀ ਆਪ ਦਾ ਸਿਧਾਂਤ ਸਾਰੇ

ਪੁਰਾਣੇ ਵੇਦ ਮੰਨਨ ਵਾਲੇ ਰਿਖੀਆਂ ਮੁਨੀਆਂ ਤੇ ਉਲਟ ਅਰ ਯੁਕਤੀ ਹੀਨ ਹੈ, ਜਿਸ ਪਰ ਮੈਂ ਇਤਨਾ ਫਿਰ ਪ੍ਰਸ਼ਨ ਕਰਦਾ ਹਾਂ ਆਪ ਉੱਤਰ ਧੀਰਜ ਨਾਲ ਦੇਵੋਂ ॥

ਪਹਿਲੇ ਮੁਕਤੀ ਦਾ ਸੁਖ ਕਯਾ ਵਸਤੂ ਹੈ ਅਰਥਾਤ ਇਹ ਇਸ ਤਰ੍ਹਾਂ ਹੈ ਕਿ ਜਿਸ ਤਰ੍ਹਾਂ ਕੈਦੀ ਜੇਹਲਖਾਨਯੋਂ ਨਿਕਲ ਕੇ ਨਿਰਬੰਧਤਾ ਦਾ ਸੁਖ ਭੋਗਦਾ ਹੈ ?

ਦੂਸਰਾ ਕਯਾ ਇਹ ਇਸ ਪ੍ਰਕਾਰ ਹੈ ਜਿਸ ਤਰ੍ਹਾਂ ਆਦਮੀ ਘਰ ਨੂੰ ਛੱਡ ਕੇ ਬਾਗ ਆਦਿਕ ਦੇ ਆਨੰਦ ਨੂੰ ਭੋਗਦਾ ਹੈ, ਸੋ ਇਸੇ ਤਰ੍ਹਾਂ ਇਹ ਆਤਮਾ ਦੇਹ ਦੇ ਜੇਹਲਖਾਨਯੋਂ ਛੁਟ ਕੇ ਖੁਲ੍ਹਾ ਰਹਨ ਦਾ ਸੁਖ ਦੇਖਦਾ ਹੈ ? ਯਾ ਅਪਨੇ ਇਸ ਸ਼ਰੀਰ ਦੇ ਘਰ ਨੂੰ ਤਯਾਗ ਕੇ ਕਿਸੇ ਮੁਕਤੀ ਦੇ ਆਨੰਦ ਨੂੰ ਲੈਂਦਾ ਹੈ ਅਰ ਓਹ ਆਨੰਦ ਕਿਸੇ ਖਾਸ ਜਗ੍ਹਾ ਪਰ ਹੈ ਜਿਸ ਤਰ੍ਹਾਂ ਕੋਈ ਅਜਾਇਬ ਘਰ ਹੁੰਦਾ ਹੈ ?

ਕਿੰਤੂ ਸਾਡੇ ਖਯਾਲ ਵਿਚ ਤਾਂ ਅਨੰਦ ਦੇ ਭੋਗਨ ਲਈ ਇਸ ਆਤਮਾ ਵਾਸਤੇ ਸ਼ਰੀਰ ਜੈਸਾ ਅੱਛਾ ਸਾਧਨ ਕੋਈ ਹੋਰ ਮਿਲਨਾ ਹੀ ਬਹੁਤ ਕਠਨ ਹੈ, ਕਿਉਂਕਿ ਇਸ ਸ਼ਰੀਰ ਵਿਚ ਤਾਂ ਇਹ ਅੱਖੀਂ ਨਾਲ ਦੇਖ ਸਕਦਾ ਹੈ, ਕੰਨਾਂ ਨਾਲ ਸੁਨ ਸਕਦਾ ਹੈ ਇਸੇ ਤਰ੍ਹਾਂ ਅਪਨੇ ਗਯਾਨ ਅਤੇ ਕਰਮ ਇੰਦ੍ਰਯਾਂ ਨਾਲ ਸਭ ਕੁਛ ਸੁਖ ਪਾ ਸਕਦਾ ਹੈ ਪਰੰਤੂ ਜਦ ਇਨ੍ਹਾਂ ਸਾਧਨਾਂ ਤੇ ਹੀਨ ਹੋ ਗਯਾ ਤਦ ਤਾਂ ਸੁੰਨ ਮੰਨ ਹੋਕੇ ਖਰਾਬ ਹੀ ਹੁੰਦਾ ਹੋਵੇਗਾ। ਅਰ ਜਿਸ ਤਰਾਂ ਨੀਂਦ ਅਤੇ ਮੂਰਛਾ ਵਿਚ ਬੇਖਬਰ ਜਿਹਾ ਹੋ ਕੇ ਪਿਆ ਰਹਿੰਦਾ ਹੈ ਇਸੇ ਤਰ੍ਹਾਂ ਮੌਤ ਦੀ ਨੀਂਦ ਵਿਚ ਬੇ ਖਬਰ ਹੋਕੇ ਪਿਆ ਰਹੇਗਾ ।

ਇਸ ਤੇ ਅਗੇ ਜੋ ਆਪ ਆਖਦੇ ਹੋ ਕੇ ਜਿਸ ਜਗ੍ਹਾ ਉਸ ਦੀ ਇੱਛਾ ਹੋਵੇ ਉਥੇ ਰਹਿੰਦਾਂ ਹੈ ਸੋ ਇਹ ਭੀ ਯੁਕਤੀ ਸਿੱਧ ਨਹੀਂ ਕਿਉਂਕਿ ਜਦ ਉਸ ਆਤਮਾ ਪਾਸ ਇੱਛਾਂ ਦੇ ਸਾਧਨ ਇੰਦਰੇ ਅਤੇ ਅੰਤਹ ਕਰਨ ਹੀ ਨਹੀਂ ਹਨ ਤਦ ਉਸਨੂੰ ਇੱਛਾ ਕਿਥੋਂ ਹੋਣੀ ਹੈ ॥

ਪਰ ਜੇ ਮੰਨ ਭੀ ਲਈਏ ਤਾਂ ਇਕ ਥਾਇ ਮਾਰਿਆਂ ਵਾਂਗ ਡਾਵਾਂ ਡੋਲ ਪਿਆ ਫਿਰਦਾ ਰਹੇਗਾ ਜਿਸ ਦਾ ਨਾ ਕੋਈ ਥਹੁ ਨਾ ਟਿਕਾਨਾ ਫਿਰ ਅਜੇਹੀ ਮੁਕਤੀ ਤੇ ਕਿਸੇ ਨੇ ਟਕੇ ਲੈਣੇ ਹਨ ਸਗੋਂ ਇਹ ਤਾਂ ਬਿਆਧੀ ਸਹੇੜਨੀ ਹੈ ॥

ਦੂਸਰਾ ਜੋ ਆਪ ਨੇ ਚਾਰਵਾਕ ਨਾਲੋਂ ਅਪਨੇ ਮਤ ਵਿਚ ਜੀਵ ਦਾ ਮੁਕਤ ਹੋ ਕੇ ਫੇਰ ਜਨਮ ਪਾਉਨਾ ਦਸਿੱਆ ਹੈ ਅਰ ਮੁਕਤੀ ਦੇ ਸੁਖ ਦਾ ਅੰਤ ਮੰਨਿਆ ਹੈ ਸੋ ਇਹ ਭੀ ਉਸ ਵਿਚਾਰੇ ਜੀਵ ਨੂੰ ਇਕ ਪਸ਼ੂਆਂ ਦੀ ਪਦਵੀ ਦਿਤੀ ਹੈ ਜਿਸ ਤਰ੍ਹਾਂ ਜਦ ਪਸ਼ੂ ਦਾ ਰੱਸਾ ਗਲੋਂ ਲਾਹਕੇ ਉਸਨੂੰ ਮੁਕਤ ਕਰ ਦੇਈਦਾ ਹੈ ਤਦ ਉਹ ਸੁਤੰਤਰ ਜੰਗਲ ਵਿਚ ਜਿਥੇ ਚਾਹੁੰਦਾ ਹੈ ਫਿਰਦਾ ਹੈ ਫਿਰ ਜਦ ਉਸ ਅਵਾਰਾ ਗਰਦੀ ਦੇ ਸੁੱਖ ਨੂੰ ਭੋਗਦਾ ਭੋਗਦਾ ਥੱਕ ਜਾਂਦਾ ਹੈ ਤਦ ਫਿਰ ਮੁੜਕੇ ਓਸੇ ਖੁਰਲੀ ਪਰ ਆ ਕੇ ਓਸੇ ਰੱਸੇ ਨਾਲ ਬੰਧਿਆ ਜਾਂਦਾ ਹੈ ਇਸੇ ਤਰ੍ਹਾਂ ਇਹ ਜੀਵ ਭੀ ਸਰੀਰ ਦੇ ਰੱਸਿਓਂ ਛੁੱਟਕੇ ਪਿਆ ਭਰਮਦਾ ਫਿਰਦਾ ਹੈ ਅਰ ਮੁਕਤੀ ਦਾ ਸੁੱਖ ਭੋਗਦਾ ਹੈ ਪਰੰਤੂ ਜਦ ਉਹ ਸੁਖ ਪੂਰਾ ਹੋ ਜਾਂਦਾ ਹੈ ਤਦ ਮੁੜਕੇ ਓਸੇ ਤਰ੍ਹਾਂ ਸ਼ਰੀਰ ਦਾ ਰੱਸਾ ਗਲ ਵਿਚ ਪਾ ਬੈਠਦਾ ਹੈ ॥

ਉਸ ਪਸ਼ੂ ਨਾਲੋਂ ਇਸ ਮੁਕਤ ਜੀਵ ਵਿਚ ਇਤਨਾ ਫਰਕ ਹੁੰਦਾ ਹੈ ਕਿ ਉਹ ਤਾਂ ਓਸੇ ਰੱਸੇ ਨਾਲ ਮੁੜਕੇ ਬੰਨ੍ਹਿਆਂ ਜਾਂਦਾ ਹੈ ਅਰ ਇਹ ਮੁਕਤ ਆਤਮਾ ਅਜੇਹਾ

ਪਸ਼ੂ ਹੈ ਜਿਸ ਨੂੰ ਭਾਂਤ ਭਾਂਤ ਦੇ ਰੱਸੇ ਮਿਲਦੇ ਰਹਿੰਦੇ ਹਨ ਜਿਨ੍ਹਾਂ ਦੇ ਪ੍ਰਤਾਪ ਨਾਲ ਕਦੇ ਘੋੜਾ ਬਣ ਜਾਂਦਾ ਹੈ ਕਦੇ ਗਧਾ ਹੋ ਜਾਂਦਾ ਹੈ ਫਿਰ ਕਦੇ ਮੁਕਤੀ ਦਾ ਮੁਖ ਭੰਗ ਕੇ ਕਬੂਤਰ ਆ ਹੁੰਦਾ ਹੈ ਗੱਲ ਕਾਹਦੀ ਕਿ ਅਪਨੇ ਨਵੇਂ ਨਵੇਂ ਰੂਪ ਵਟਾਉਂਦਾ ਪਿਆ ਫਿਰਦਾ ਹੈ ॥

ਮੈਂ ਇਤਨਾ ਆਖਕੇ ਫਿਰ ਤਾਲਾਬ ਦੇ ਉਤੇ ਇੱਲਾਂ ਉਡਦੀਆਂ ਨੂੰ ਦੇਖਕੇ ਕਿਹਾ ਕਿ ਸੁਆਮੀ ਜੀ ਦੇਖੋ ਖਾਂ ਤੁਸੀਂ ਤਾਂ ਪਹਿਚਾਨ ਸਕਦੇ ਹੋਵੋਗੇ ਜੋ ਕਿਤੇ ਇਹ ਇੱਲਾਂ ਓਹੋ ਮੁਕਤ ਪੁਰਖ ਤਾਂ ਨਹੀਂ ਹਨ ਜਿਨ੍ਹਾਂ ਦਾ ਤੁਸੀਂ ਕਥਨ ਕਰਦੇ ਹੋ, ਕਿ ਜਿਥੇ ਚਾਹੁਨ ਓਥੇ ਰਹਿ ਸਕਦੇ ਹਨ ਅਰ ਨਵੇਂ ਨਵੇਂ ਸਰੀਰ ਪਾ ਲੈਂਦੇ ਹਨ, ਸੋ ਸ਼ਾਇਦ ਆਪ ਨੂੰ ਵੇਦ ਪਾਠੀ ਜਾਨਕੇ, ਦਰਸ਼ਨ ਲਈ ਆਈਆਂ ਹੋਨਗੀਆਂ ॥

ਦੋਹਿਰਾ—ਇਤਨੇ ਆਖਨ ਪਰ ਭਏ ਗੁੱਸੇ ਸੁਆਮੀ ਸਾਧ ।
ਥੋੜਾ ਹੀ ਬਾਕੀ ਰਿਹਾ ਵਧਨੇ ਵਿਚ ਵਿਖਾਧ ॥੧੦॥
ਕਹਨ ਲਗੇ ਤੁਮ ਕਰਤ ਹੋ ਲੰਬੇ ਝਗੜੇ ਨਿਤ ।
ਸੁਨ ਕਰ ਹਮਰਾ ਦੁਖਤ ਹੈ ਬਚਨ ਤੁਮਾਰੇ ਚਿੱਤ ॥੧੧॥

ਭਾਵ ਇਸਦਾ ਉੱਤਰ ਤਾਂ ਹੋਰ ਕੁਝ ਨਾ ਦਿਤਾ ਕੇਵਲ ਇਤਨਾ ਹੀ ਆਖਯਾ ਕਿ ਤੁਸੀਂ ਲੰਬੇ ਝਗੜੇ ਛੇੜ ਦੇਂਦੇ ਹੋ ਇਸ ਵਾਸਤੇ ਸਾਡੇ ਚਿੱਤ ਨੂੰ ਤੁਹਾਡੇ ਕਥਨ ਤੇ ਅਸਚਰਜ ਹੁੰਦਾ ਹੈ ।

ਇਸ ਪਰ ਮੈਂ ਕਿਹਾ ਕਿ ਬਾਦਸ਼ਾਹਾਂ ਦੇ ਲੰਬੇ ਹੀ ਯੁੱਧ ਹੁੰਦੇ ਹਨ ਹੋਰ "ਮਾੜਾ ਮਾੜਾ ਲੜੇ ਚੀਖ ਚੰਗੜਾ ਪੜੇ" ਵਾਲਾ ਕੰਮ ਨਹੀਂ ਹੁੰਦਾ ਜਿਸ ਤੇ ਆਪ ਨੂੰ ਘਬਰਾਉਨਾ ਨਹੀਂ ਚਾਹੀਦਾ ॥

ਇਸ ਪਰ ਆਖਨ ਲਗੇ ਕਿ ਤੁਸੀਂ ਬਾਦਸ਼ਾਹ ਤਾਂ ਬਨ ਗਏ ਪਰ ਤੁਹਾਡੀ ਫੌਜ ਕਿੱਥੇ ਹੈ ਜਿਸ ਪਰ ਮੈਂ ਆਖਯਾ ਕਿ ਮੇਰੀ ਫੌਜ ਮਨ ਬੁਧਿ ਚਿੱਤ ਅਹੰਕਾਰ ਹੈ ਅਰ ਉਕਤੀ ਯੁਕਤੀ ਦੇ ਗੋਲੇ ਮਾਰ ਕੇ ਆਪ ਜੈਸੇ ਮਹਾਤਮਾਂ ਦੇ ਕਪੋਲ ਕਲਪਤ ਮਤਾਂ ਦੇ ਕਿਲੇ ਨੂੰ ਉਡਾਉਂਦੀ ਹੈ ਕਯਾ ਆਪ ਦੇਖਦੇ ਨਹੀਂ ਜੋ ਮੇਰੀ ਫੌਜ ਕਯਾ ਕਰਦੀ ਹੈ ?

ਇਤਨੇ ਪਰ ਆਖਨ ਲਗੇ ਕਿ ਤੁਸੀਂ ਬਾਦਸ਼ਾਹ ਹੀ ਸਹੀ ਪਰ ਅਸੀਂ ਤਾਂ ਏਹੋ ਜਾਣਦੇ ਹਾਂ ਜੋ ਦਸ ਚੁਕੇ ਹਾਂ, ਜਿਸਦਾ ਉੱਤਰ ਮੈਂ ਇਤਨਾ ਦੇ ਕੇ ਆਪ ਕੁਛ ਨਹੀਂ ਜਾਣਦੇ ਉਠ ਖੜਾ ਹੋਯਾ ਅਰ ਉਹ ਬੰਗਾਲੀ ਬਾਬੂ ਭੀ ਮੇਰੇ ਨਾਲ ਹੀ ਤੁਰ ਆਇਆ, ਅਰ ਆਖਨ ਲਗਾ ਕਿ "ਮਾਲੂਮ ਨਹੀਂ ਜੋ ਸੁਆਮੀ ਜੀ ਨੇ ਉੱਤਰ ਕਯੋਂ ਨਾ ਦੀਆਂ" ਮੈਂ ਕਿਹਾ ਕਿ ਬਾਬੂ ਜੀ ਜੋ ਹੋਯਾ ਆਪ ਦੇ ਸਾਮ੍ਹਨੇ ਹੀ ਹੋਇਆ ॥

ਇਹ ਮੇਰਾ ਅਖੀਰ ਦਾ ਉੱਤ੍ਰ ਪ੍ਰਸ਼ਨ ਸਾ ਜਿਸ ਪਰ ਉਨ੍ਹਾਂ ਦਾ ਮੁਕਤੀ ਵਾਲਾ ਖਯਾਲ ਭੀ ਅਯੁਕਤ ਦੇਖਯਾ ॥

# ਪੰਡਤ ਦਯਾ ਨੰਦ ਜੀ ਦੀ ਵਿਦਿਯਾ ਪਰ ਮੇਰੀ ਸੰਮਤੀ

ਦੋਹਿਰਾ – ਹੁਣ ਮੈਂ ਦੱਸਾਂ ਅੰਤ ਨੂੰ ਜੋ ਵਿਦਿਯਾ ਦਾ ਹਾਲ ।
ਉਸ ਸਾਧੂ ਵਿਚ ਦੇਖਯਾ ਅਪਨੀ ਅੱਖਾਂ ਨਾਲ ॥੧॥
ਜਿਸ ਨੂੰ ਸੁਨਕੇ ਵਿਗਯ ਜਨ ਸਮਝਨਗੇ ਮਨ ਸੱਤ ।
ਭਾਵੇਂ ਮੰਨਨ ਨਾਹਿ ਉਹ ਜਿਨ ਘੱਟ ਨਾਂਹੀ ਮੱਤ ॥੨॥

ਭਾਵ—ਸੁਆਮੀ ਦਯਾਨੰਦ ਸਰਸਵਤੀ ਸਾਹਿਬ ਨੂੰ ਮੈਂ ਅਪਨੇ ਅੱਖੀਂ ਅੱਛੀ ਤਰ੍ਹਾਂ ਦੇਖਯਾ ਅਤੇ ਕੰਨੀ ਉਨ੍ਹਾਂ ਦੇ ਵੱਖਯਾਨ ਸੁਨੇ ਸਨ ਜਿਸ ਤੇ ਉਸ ਵੇਲੇ ਤੋਂ ਲੈ ਕੇ ਜੋ ਅੱਜ ਤਕ ਮੈਨੂੰ ਉਨ੍ਹਾਂ ਦੀ ਵਿਦਿਯਾ ਪਰ ਖਿਆਲ ਚੱਲਿਆ ਆਉਂਦਾ ਹੈ ਸੋ ਸਭਨਾ ਸੱਜਨਾਂ ਅੱਗੇ ਪ੍ਰਗਟ ਕਰਨਾ ਭੀ ਮੈਂ ਜ਼ਰੂਰੀ ਸਮਝਦਾ ਹਾਂ ।

ਪਹਿਲੇ ਉਨ੍ਹਾਂ ਨੂੰ ਉਨ੍ਹਾਂ ਦੇ ਧਰਮਾਤਮਾਂ ਧਰਮ ਧੁਜਾ ਦੀ ਸ਼੍ਰੇਨੀ ਦੇ ਵਿਚ ਤਾਂ ਕਦੇ ਭੀ ਨਹੀਂ ਗਿਣ ਸਕਦਾ ਜਿਨ੍ਹਾਂ ਨੂੰ ਲੋਗ ਈਸ਼ਵਰ ਕੋਟੀ ਵਿਚ ਗਿਣਦੇ ਹਨ ਯਾ ਜੋ ਖਾਸ ਉਪਦੇਸ਼ ਲੈਕੇ ਜਗਤ ਵਿਚ ਆਏ ਸਨ ਅਤੇ ਜਿਨ੍ਹਾਂ ਦੇ ਨਸ਼ਾਨ ਵੱਡੀ ਭਾਰੀਆਂ ਕੌਮਾਂ ਪ੍ਰਸਿੱਧ ਹਨ ।

ਦੂਸਰਾ ਮੈਂ ਉਨ੍ਹਾਂ ਨੂੰ ਐਸੇ ਵਿਦਵਾਨਾਂ ਦੀ ਉਸ ਸ੍ਰੇਣੀ ਵਿਚ ਭੀ ਸ਼ਾਮਲ ਕਰਦਾ ਲੱਜਤ ਹੁੰਦਾ ਹਾਂ ਜਿਹੜੀ ਹਿੰਦੂ ਲੋਗਾਂ ਵਿਚ ਹੀ ਵਿੱਦਯ ਦੀ ਭੰਡਾਰ ਸਮਝੀ ਜਾਂਦੀ ਹੈ ਜੈਸਾ ਕਿ ਛੇ ਸ਼ਾਸਤ੍ਰਾਂ ਦੇ ਵੱਡੇ ਪ੍ਰਸਿੱਧ ਕਰਤਾ ਛੇ ਰਿਖੀ ਗੌਤਮ, ਕਪਾਲ, ਜੈਮਨਿ, ਪਤੰਜਲਿ, ਕਣਾਦਿ ਅਤੇ ਬਿਆਸ ਮੁਨਿ ਜੀ ਕਹੇ ਜਾਂਦੇ ਹਨ ਇਸੀ ਪ੍ਰਕਾਰ ਨੀਤੀ ਕਰਤਾ ਮਨੂੰ ਜੀ, ਬਸਿਸ਼ਟ ਜੀ ਅਤੇ ਯਾਗਵਲਕ ਆਦਿਕ ਜੋ ਧਰਮ ਸ਼ਾਸਤਰ ਕਰਤਾ ਹੋਏ ਹਨ, ਕਿਉਂਕਿ ਉਨ੍ਹਾਂ ਮੁਨੀਆਂ ਦੇ ਬਨਾਏ ਹੋਏ ਦਰਸ਼ਨਾਂ ਨੂੰ ਅਜ ਤਕ ਕਿਸੇ ਵਿਦਵਾਨ ਨੇ ਭੀ ਅਪਨੀ ਰਚਨਾ ਨਾਲ ਲੱਜਤ ਨਹੀਂ ਕੀਤਾ ਅਰ ਬਿਆਸ ਜੀ ਨੇ ਜਿਤਨਾ ਅਪਨੀ ਉਮਰ ਵਿਚ ਕੰਮ ਕੀਤਾ ਹੈ ਸੋ ਦਸਦਾ ਹੈ ਕਿ ਦੁਨੀਆਂ ਦੇ ਕਿਸੇ ਪੰਡਤ ਨੇ ਭੀ ਨਹੀਂ ਕੀਤਾ ਜੈਸਾ ਕਿ ਵੇਦ ਦਾ ਚਾਰ ਸ੍ਰੇਣੀਆਂ ਵਿਚ ਵੰਡਨਾ, ਵੇਦਾਂਤ ਸ਼ਾਂਸਤ੍ਰਾਂ ਦਾ ਰਚਨਾ, ਫਿਰ ਮਹਾਂਭਾਰਤ ਅਤੇ ੧੮ ਪੁਰਾਣ ਅਰ ੧੮ ਉਪ ਪੁਰਾਣਾਂ ਦਾ ਬਨਾਉਣਾ ਸਾਬਤ ਕਰਦਾ ਹੈ ਕਿ ਇਸ ਦੁਨੀਆਂ ਪਰ ਉਹ ਇਕ ਅਦਤੀਯ ਪੰਡਤ ਸਾ, 'ਸਮਾਜ' ਭਾਈਆਂ ਦਾ ਗੁਰੂ ਉਸ ਦੇ ਸ਼ਿਸ਼ਾਂ ਦੇ ਸ਼ਿਸਾਂ ਬਰਾਬਰ ਆਖਨਾ ਭੀ ਇਕ ਉਪਹਾਸ ਜੋਗ ਬਾਤ ਹੈ ।

ਫਿਰ ਸੰਕਰ ਜੀ ਜੈਸੇ ਪੂਰਣ ਵਿਦਵਾਨ ਦੇ ਸਾਮ੍ਹਨੇ ਭੀ ਜੇ ਕਦੇ ਦਯਾਨੰਦ ਜੀ ਦੀ ਵਿਦਯਾ ਦਾ ਮੁਕਾਬਲਾ ਕੀਤਾ ਜਾਏ ਤਾਂ ਭੀ ਇਸ ਤਰ੍ਹਾਂ ਸਮਝਿਆ ਜਾਏਗਾ ਜਿਸ ਜਿਸ ਤਰਾਂ ਅਮੋਲਕ ਰਤਨ ਦੇ ਨਾਲ ਇਕ ਬਲੌਰ ਦੇ ਥੇਵੇ ਦਾ ਮੁੱਲ ਹੁੰਦਾ ਹੈ । ਜਿਸ ਤੇ ਮੈਂ ਸ੍ਰੀ ਸੰਕਰਾਚਾਰਯ ਦੇ ਨਾਮ ਨਾਲੋਂ ਭੀ ਇਨ੍ਹਾਂ ਦੇ ਨਾਮ ਨੂੰ ਜੁਦਾ ਰਖਨਾ ਹੀ ਅੱਛਾ ਜਾਣਦਾ ਹਾਂ ॥

ਇਸ ਤੇ ਉਤਰਕੇ ਜੋ ਇਨ੍ਹਾਂ ਦੇ ਸਮਯਾਂ ਥੋਂ ਕੁਛ ਦਿਨ ਪਹਿਲੇ ਅਰ ਯਾ ਕੁਛ ਕਾਲ ਇਨ੍ਹਾਂ ਦੇ ਹੁੰਦਿਆਂ ਭੀ ਵਿਦਵਾਨ ਸੇ ਉਨ੍ਹਾਂ ਦੇ ਨਾਲ ਭੀ ਜੇ ਇਨ੍ਹਾਂ ਦਾ ਮੁਕਾਬਲਾ

ਕੱਤਾ ਜਾਏ ਤਾਂ ਭੀ ਸਾਧੂ ਜੀ ਪੂਰੇ ਨਹੀਂ ਉਤਰਨਗੇ ਕਿਉਂਕਿ ਪੰਡਤ ਜੋਤੀ ਸਰੂਪ ਦੇ ਦੇ ਸਾਮ੍ਹਨੇ ਕਨਖਲ ਵਿਚ ਸੁਆਮੀ ਦਯਾਨੰਦ ਜੀ ਨੇ ਚੁਪ ਤੇ ਬਿਨਾ ਹੋਰ ਕੁਛ ਭੀ ਨਹੀਂ ਕੀਤਾ ਸਾ ਇਸੇ ਤਰ੍ਹਾਂ ਪੰਡਤ ਨਿਸਚਲ ਦਾਸ ਰਚਤ ਪੁਸਤਕਾਂ ਦੇ ਬਰਾਬਰ ਉਨ੍ਹਾਂ ਦੀ ਇਕ ਪੁਸਤਕ ਭੀ ਨਹੀਂ ਹੈ ਕਿ ਮੁਕਾਬਲਾ ਕਰ ਸਕੇ ਇਹ ਬਾਤ ਕਈ ਪੁੱਖ ਨਹੀਂ ਹੈ ਇਸ ਲਈ ਜਿਸ ਨੂੰ ਸ਼ੰਕਾ ਹੋਵੇ ਸੋ ਇਕ ਪਾਸੇ ਸਾਧੂ ਦਯਾਨੰਦ ਜੀ ਦੇ ਸਤਯਾਰਥ ਪ੍ਰਕਾਸ਼ ਅਤੇ ਦੂਜੀ ਵਲ ਪੰਡਤ ਨਿਸਚਲ ਦਾਸ ਜੀ ਰਚਤ ਵਿਚਾਰ ਸਾਗਰ ਅਤੇ ਬ੍ਰਿਤੀ ਪ੍ਰਭਾਕਰ ਨੂੰ ਪੜ੍ਹਕੇ ਦੇਖ ਸਕਦਾ ਹੈ ॥

ਦੋਹਿਰਾ —ਫਿਰ ਇਹ ਅਪਨੀ ਬਾਤ ਪਰ ਰਹਿੰਦੇ ਨ ਸੀ ਪਰਪੱਕ ।
ਝੱਟ ਬਦਲਦੇ ਤੁਰਤ ਹੀ ਜਿੱਥੇ ਪੈਂਦਾ ਸ਼ੱਕ ॥੩॥

ਭਾਵ – ਇਸ ਤੇ ਬਿਨਾਂ ਪੰਡਤ ਦਯਾਨੰਦ ਜੀ ਵਿਚ ਇਕ ਹੋਰ ਅਦਭੁਤ ਬਾਤ ਸੀ ਜੋ ਉਨ੍ਹਾਂ ਨੂੰ ਇਹ ਪਤਾ ਨਹੀਂ ਸਾ ਕਿ ਵੇਦਕ ਮਤ ਕਯਾ ਹੈ, ਅਰ ਸਾਡਾ ਅਪਨਾ ਨਿਸਚਾ ਕਯਾ ਹੈ, ਜਿਸ ਤੇ ਓਹ ਅਪਨੇ ਪੁਸਤਕ ਸੱਤਯਾਰਥ ਪ੍ਰਕਾਸ਼ ਨੂੰ ਹਰ ਵੇਲੇ ਬਦਲਦੇ ਰਹਿੰਦੇ ਸਨ ਅਰ ਆਸ਼ਾ ਹੈ ਕਿ ਜੇ ਓਹ ਅੱਜ ਤਕ ਜਿਂਦੇ ਰਹਿੰਦੇ ਤਾਂ ਅੱਜ ਕੱਲ ਦੇ ਸਤਯਾਰਥ ਪ੍ਰਕਾਸ਼ ਨੂੰ ਭੀ ਅਦਲ ਬਦਲ ਕੇ ਪਹਿਲਯਾਂ ਦੀ ਤਰ੍ਹਾਂ ਕੁਝ ਨਾ ਕੁਝ ਕਰ ਦੇਂਦੇ, ਜਿਸ ਤੇ ਉਨ੍ਹਾਂ ਦਾ ਅਜੇ ਤਕ ਅਪਨਾਂ ਮਤ ਕੋਈ ਇਕ ਨਹੀਂ ਸਾ, ਇਕ ਵੇਰ ਉਨ੍ਹਾਂ ਨੇ ਬ੍ਰਹਮ ਸਮਾਜ ਦੇ ਮੰਦਰ ਵਿਚ ਵਿੱਖਯਾਨ ਦਿਤਾ ਜਿਸ ਵਿਚ ਇਹ ਸਾਬਤ ਕੀਤਾ ਕਿ ਸੂਰਜ ਪ੍ਰਿਥਵੀ ਦੇ ਗਿਰਦੇ ਭਰਮਨ ਕਰਦਾ ਹੈ, ਇਸ ਵਿਚ ਵੇਦਾ ਦੇ ਮੰਤਰ ਪੜ੍ਹ ਕੇ ਸੁਨਾਏ, ਪਰੰਤੂ ਜਦ ਡੇਰੇ ਆਏ ਤਦ ਲਾਲਾ ਸਾਈਂਦਾਸ ਜੀ ਪਰਲੋਕ ਵਾਸੀ ਨੇ ਕਿਹਾ ਕਿ ਸੁਆਮੀ ਜੀ ਅੱਜ ਕੱਲ ਦੀ ਵਿਦਯਾ ਤਾਂ ਪ੍ਰਿਥਵੀ ਨੂੰ ਭੌਂਦੀ ਦਸਦੀ ਹੈ ਜਿਸ ਤੇ ਲੋਗ ਵੇਦਾਂ ਨੂੰ ਅੱਛਾ ਨਹੀਂ ਜਾਨਣਗੇ, ਇਸ਼ ਪਰ ਬੋਲੇ ਕਿ ਤੁਸੀਂ ਸਾਨੂੰ ਪਹਿਲੇ ਦੱਸਨਾ ਸਾ ਜਿਸ ਤੇ ਹੁਣ ਕੱਲ ਨੂੰ ਇਸ ਦਾ ਖੰਡਨ ਕਰੇਂਗੇ ॥

ਦੂਜੇ ਦਿਨ ਅਪਨੇ ਵਿਖਯਾਨ ਵਿਚ ਕਿਹਾ ਕਿ ਜੋ ਅਸੀਂ ਕੱਲ ਦੇ ਵਿਖਯਾਨ ਦੇ ਦੁਆਰਾ ਧਰਤੀ ਖੜੀ ਅਰ ਸੂਰਜ ਭੌਂਦਾ ਦਸਿਆ ਹੈ ਸੋ ਵਾਦੀ ਦਾ ਕਥਨ ਸਾ ਜਿਸ ਤੇ ਓਹ ਵੇਦਾਂ ਮੰਤਰਾਂ ਦੇ ਇਸ ਤਰ੍ਹਾਂ ਅਰਥ ਕਰਦੇ ਹਨ । ਪਰੰਤੂ ਅਸਲ ਵਿਚ ਇਨ੍ਹਾਂ ਮੰਤਰਾਂ ਤੇ ਸੂਰਜ ਫਿਰਦਾ ਨਹੀਂ ਸਿੱਧ ਹੁੰਦਾ ਕਿੰਤੂ ਧਰਤੀ ਭੌਂਦੀ ਹੈ । ਅਸੀਂ ਉਨ੍ਹਾਂ ਦਾ ਨਿਸਚਾ ਇਸ ਤਰ੍ਹਾਂ ਨਾਲ ਦੇਖਿਆ ਹੈ ਜੋ ਪ੍ਰਪੱਕ ਨਹੀਂ ਸਾ ॥

ਇਸ ਤੇ ਬਿਨਾਂ ਉਨ੍ਹਾਂ ਨੂੰ ਜਿਥੋਂ ਤਕ ਦੇਖਨ ਵਿਚ ਆਇਆ ਹੈ ਦਰਸ਼ਨ ਅਤੇ ਉਪਨਿਖਦਾਂ ਨਹੀਂ ਆਉਂਦੀਆਂ ਸਨ ਅਤੇ ਨਾ ਸਾਰੀਆਂ ਸਿਮ੍ਰਤੀਆਂ ਤੇ ਹੀ ਗਯਾਤ ਸਨ ਕਿੰਤੂ ਉਹ ਵੇਦਾਂ ਦਾ ਪਾਠ ਚੰਗਾ ਕਰਦੇ ਸੇ ਅਰ ਅਸ਼ਟ ਧਯਾਈ ਅਤੇ ਦਸ ਸਿਮ੍ਰਤੀਆਂ ਬਹੁਤ ਚੰਗੀਆ ਜਾਨਦੇ ਸੇ ਇਸ ਦਾ ਸਬੂਤ ਇਹ ਹੈ ਕਿ ਜਿਥੇ ਓਨ੍ਹਾਂ ਨੇ ਦਰਸ਼ਨਾਂ ਦਾ ਖੰਡਨ ਕਰਨਾ ਚਾਹਿਆ ਹੈ ਸੋ ਉਹ ਕੁਝ ਭੀ ਨਹੀਂ ਕਰ ਸਕੇ ॥

ਦੋਹਿਰਾ - ਜੇ ਕੋ ਪੁੱਛੇ ਮੁੱਝ ਨੂੰ ਇਹ ਸਭ ਆਪੋ ਧਾਪ ।
ਆਇ ਪਈ ਇਸ ਦੇਸ਼ ਵਿਚ ਹੈ ਕਿਸਦਾ ਪ੍ਰਤਾਪ ॥੪॥

ਭਾਵ - ਜੇ ਕੋਈ ਮੈਨੂੰ ਇਹ ਪੁੱਛੇ ਕਿ ਜੇ ਉਨ੍ਹਾਂ ਦੀ ਵਿੱਦਯਾ ਬੁੱਧਿ ਦਾ ਇਹ ਹਾਲ ਸੀ ਤਾਂ ਇਸ ਦੇਸ਼ ਵਿਚ ਇਹ ਸ਼ੋਰ ਕਯੋਂ ਪੈ ਗਯਾ, ਇਸ ਦਾ ਉੱਤਰ ਇਤਨਾ ਹੀ ਹੈ ਕਿ ਉਸ ਵੇਲੇ ਦੇ ਪੰਡਤ ਵੇਦ ਅਤੇ ਬਯਾਕ੍ਰਣ ਘੱਟ ਜਾਨਦੇ ਸੇ ਜਿਸ ਤੇ ਪੰਜਾਬ ਵਿਚ ਉਨ੍ਹਾਂ ਨੇ ਕਾਮਯਾਬੀ ਹਾਸਲ ਕਰ ਲਈ ਜਿਸ ਦਾ ਕੇਵਲ ਸਬੂਤ ਇਹ ਹੈ ਕਿ ਦੱਖਨ ਅਤੇ ਬੰਗਾਲ ਵਿਚ ਉਨ੍ਹਾਂ ਨੂੰ ਕੋਈ ਭੀ ਨਹੀਂ ਜਾਨਦਾ ॥

ਦੋਹਿਰਾ - ਇਹ ਮੇਰੀ ਹੈ ਸੰਮਤੀ ਉਸ ਦੀ ਵਿੱਦਯਾ ਹੇਤ ।
ਜੇ ਅਤਬਾਰ ਨ ਆਵੰਦਾ ਖੋਜ ਲਵੋ ਸਭ ਭੇਤ ॥੫॥
ਮਨ ਦੇ ਵਿੱਦਯਾ ਨੂੰ ਪੜ੍ਹੋ ਵੇਦ ਔਰ ਸਭ ਭਾਸ ।
ਤਦ ਆਪੇ ਲਖ ਲੇਹੁਗੇ ਜੋ ਹੈ ਸੱਤ ਬਲਾਸ ॥੬॥
ਨਾਲ ਦਯਾਨੰਦ ਸਾਧ ਦੇ ਇਹ ਹੋਏ ਪ੍ਰਸੰਗ ।
ਜਿਸ ਨੂੰ ਪੜ੍ਹ ਕੇ ਸੁਜਾਨ ਜਨ ਮਨ ਮਹਿ ਹੋਵਨ ਦੰਗ ॥੭॥
ਜੇ ਕਰ ਕੋਈ ਉਨ੍ਹਾਂ ਦਾ ਚੇਲਾ ਕਰੇ ਘਮੰਡ ।
ਤਾਂ ਮੈਂ ਸਦ ਹੀ ਤਯਾਰ ਹਾਂ ਖੋਲਨ ਹੇਤ ਪਖੰਡ ॥੮॥

॥ ਇਤੀ ॥

# ਗਿਆਨੀ ਦਿੱਤ ਸਿੰਘ

## *ਇਕ ਅਦੁੱਤੀ ਸਖਸ਼ੀਅਤ*

ਭਾਈ ਸਾਹਿਬ ਦਿੱਤ ਸਿੰਘ; ਗਿਆਨੀ ਸਨ, ਪ੍ਰੋਫੈਸਰ (ਅਧਿਆਪਕ) ਸਨ। ਕਵਿ-ਰਾਜ ਸਨ। ਸਰਬਾਂਗੀ ਵਾਰਤਕ ਲਿਖਾਰੀ ਸਨ, ਪੰਜਾਬੀ ਪੱਤਰਕਾਰੀ ਦੇ ਪਿਤਾਮਾ ਸਨ। ਭਾਸ਼ਣ ਕਲਾ ਦੇ ਕਮਾਲ ਸਨ, ਸ਼ਾਸ਼ਤ੍ਰਾਰਥੀ ਅਖਾੜਿਆਂ ਦੇ ਜੇਤੂ ਪਹਿਲਵਾਨੜੇ ਸਨ। ਦਲੀਲ ਅਤੇ ਮੰਤਕ ਦੀ ਸ਼ਫੂਰਤੀ ਦੇ ਸ਼ਾਹ ਸਵਾਰ ਸਨ। ਸਭਾਵਾਂ ਦੇ ਸ਼ਿੰਗਾਰ ਸਨ, ਗੁਰਮਤ ਦੇ ਸੁਧ ਸਰੂਪ ਤੇ ਨਿਰਭੈ ਵਿਆਖਿਆਕਾਰ ਸਨ, ਸਮਾਜਕ ਕੁਰੀਤੀਆਂ ਦੇ ਮਹਾਨ ਸੁਧਾਰਕ ਸਨ, ਗੁਰਬਾਣੀ ਦੇ ਟੀਕਾਕਾਰ ਤੇ ਇਤਿਹਾਸਕਾਰ ਸਨ। ਇਨ੍ਹਾਂ ਗੁਣਾਂ ਤੇ ਅਜੇਹੀਆਂ ਅਨੇਕਾਂ ਹੋਰ ਖੂਸ਼ੀਆਂ ਵਾਲੀ ਗੁਣਵੰਤ ਹਸਤੀ ਹੋਣ ਤੋਂ ਇਲਾਵਾ, ਸਭ ਤੋਂ ਵੱਧ ਉਹ ਇਕ ਐਸੀ ਸੰਸਥਾ ਦੇ ਸੰਚਾਲਕ ਸਨ, ਜੋ ਥੋੜੇ ਚਿਰ ਵਿਚ ਇਕ (ਸਿੰਘ ਸਭਾ) ਲਹਿਰ ਬਣ ਗਈ। ਜਿਸ ਲਹਿਰ ਦੀਆਂ ਦਿੱਤੀਆਂ ਸੇਧਾਂ, ਉਜਾਗਰ ਕੀਤੀਆਂ ਸੋਚਾਂ, ਪ੍ਰੇਰਨਾ ਭਰੀ ਰੋਸ਼ਨੀ ਤੇ ਉਨ੍ਹਾਂ ਦੇ ਸਾਥੀਆਂ ਦੇ ਬਹੁਪੱਖੀ ਨਿਰੰਤਰ ਯਤਨਾਂ ਨੇ ਸਿੱਖ ਧਰਮ ਨੂੰ ਮੁੜ ਆਪਣੇ ਮੂਲ ਰੂਪ ਵਿਚ ਪਛਾਨਣ ਦੀ ਸੋਝੀ ਜਗਾਈ।

ਅਨੇਕਾਂ ਅਣ-ਪਛਾਤੀਆਂ ਝੀਤਾਂ ਤੇ ਅੰਧੇਰੇ ਕੋਨਿਆਂ ਨੂੰ ਚਾਨਣ ਪਾਕੇ ਪ੍ਰਕਾਸ਼ਵਾਨ ਕੀਤਾ। ਭਵਿੱਖ ਲਈ ਨਵੀਆਂ ਸੰਭਾਵਨਾਵਾਂ ਉਭਾਰੀਆਂ। ਗੁਰਮਤ ਦੇ ਅਲੋਪ ਹੋ ਰਹੇ ਉਜਲੇ ਸਿਧਾਂਤਾਂ ਉਤੇ ਇਕ ਸਦੀ ਤੋਂ ਵੱਧ ਸਮੇਂ ਦੇ ਜੰਮ ਰਹੇ ਅਨਮਤੀ ਘੱਟੇ ਦੀਆਂ ਗੂੜ੍ਹੀਆਂ ਤਹਿਆਂ ਝਾੜੀਆਂ ਝੰਬੀਆਂ। ਜੰਮੀ ਹੋਈ ਜਿਲ੍ਹਬ ਖਰੋਚ ਖਰੋਚ ਕੇ ਕਲਮ ਅਤੇ ਆਪਣੀ ਜ਼ਬਾਨ ਨਾਲ ਚੱਟ ਚੱਟ ਕੇ ਲਾਹੀ। ਸਿੱਖੀ ਦੇ ਗੁਣਾਂ ਉਤੋਂ ਜੰਗਾਲ ਲਾਹ ਕੇ ਇਕ ਅੰਗ ਨੂੰ ਸਾਣ ਚੜ੍ਹਾਕੇ ਜਿਲ੍ਹਾ ਕੀਤਾ ਤੇ ਮੁੜ ਲਿਸ਼ਕਾਇਆ। ਅਮਰਵੇਲ ਵਾਂਗ ਸਿੱਖੀ ਦੀ ਹਰਿ-ਆਲੀ ਚੂਸ ਰਹੀਆਂ ਦੰਭੀ ਗੁਰੂਆਂ ਦੀਆ ਤੰਦੂਏ ਜਿਹੀਆਂ ਪਕੜਾਂ ਨੂੰ ਧੂਹ ਧੂਹ ਕੇ ਸਿਖੀ ਦੇ ਬੂਟੇ ਦੇ ਗਲੋਂ ਲਾਹਿਆ। ਬੀਤੇ ਅਤੇ ਵਰਤਮਾਨ ਕਾਲ ਦੇ ਸਿੱਖੀ ਦੇ ਸਰੂਪ, ਗੁਰਮਤ ਵਿਚਾਰਧਾਰਾ, ਜਥੇਬੰਦਕ ਸ਼ਕਤੀ ਵਾਲੇ ਸੰਗਠਨ, ਖਾਲਸਾ ਦੀਵਾਨ, ਖਾਲਸਾ ਸਕੂਲ ਤੇ ਖਾਲਸਾ ਕਾਲਜ ਸਿੰਘ ਸਭਾ ਲਹਿਰ ਦੀ ਦੇਣ ਹਨ। ਇਨ੍ਹਾਂ ਸੰਸਥਾਵਾਂ ਦੇ ਉਸਰੀਆਂ ਵਿਚੋਂ ਭਾਈ ਦਿੱਤ ਸਿੰਘ ਜੀ ਦਾ ਨਾਮ ਖਾਸਤੌਰ ਤੇ ਉਭਰ ਕੇ ਸਾਹਮਣੇ ਆਉਂਦਾ ਰਹੇਗਾ।

ਅੱਜ ਦੇ ਜ਼ਮਾਨੇ ਦੀ ਸਿੱਖੀ ਦੀ ਰੂਪ ਰੇਖਾ, ਗੁਰਮਤ ਦੀ ਵਿਆਖਿਆ ਦੇ ਅਨੇਕਾਂ ਪਹਿਲੂ ਇਤਿਹਾਸ ਦੀ ਖੋਜ ਦੇ ਕੰਮ, ਉਨ੍ਹਾ ਪੰਥ ਸੇਵਕਾਂ ਦੇ ਪੱਧਰੇ ਕੀਤੇ ਹੋਏ ਰਾਹਾਂ ਉਤੇ ਹੀ ਅੱਗੇ ਵਧਦੇ ਆਏ ਹਨ। ਸ਼ੱਕ ਹੈ ਸਿੱਖੀ ਲਹਿਰ ਉਤੇ ਮੁੜ ਜਹਾਲਤ ਭਰੇ ਵਿਅਕਤੀ-ਵਾਦ ਅਤੇ ਗੁਝੇ ਗੁਰੂ ਡੰਮ ਦਾ ਕਾਲਾ ਤੇ ਪਿਛਾਂਹ ਲੈ ਜਾਣ ਵਾਲਾ ਪ੍ਰਛਾਵਾਂ ਫਿਰ ਮੰਡਲਾ-

ਉਣ ਲੱਗ ਪਿਆ ਹੈ ।

ਸਿੰਘ ਸਭਾ ਲਹਿਰ ਦੇ ਉਸਰਈਆਂ ਵਿਚ ਭਾਈ ਦਿੱਤ ਸਿੰਘ ਜੀ ਦਾ ਨਾਮ ਕਦੇ ਪਹਿਲੇ ਨੰਬਰ ਉਤੇ ਆਉਂਦਾ ਹੈ ਕਦੇ ਭਾਈ ਗੁਰਮੁਖ ਸਿੰਘ ਜੀ ਪਿਛੋਂ ਦੂਜੇ ਉਤੇ ਸ: ਜਵਾਹਰ ਸਿੰਘ ਕਪੂਰ ਦੀ ਸੇਵਾ ਵੀ ਮਹਾਨ ਹੈ । ਸਮੁੱਚੇ ਤੌਰ ਉਤੇ ਮੁਲਾਂਕਣ ਕਰਦਿਆਂ ਭਾਈ ਸਾਹਿਬ ਦਿੱਤ ਸਿੰਘ ਜੀ ਗਿਆਨੀ ਦੀ ਵਿਆਪਿਕ ਸੇਵਾ, ਤੀਖਣ ਯੋਗਤਾ, ਖਾਸ ਕਰਕੇ ਅਨੇਕਾਂ ਖੇਤਰਾਂ ਵਿਚ ਕੀਤੀਆਂ ਪ੍ਰਾਪਤੀਆਂ, ਦਿੱਤੀਆਂ ਦੇਣਾਂ, ਉਨ੍ਹਾਂ ਨੂੰ ਬਹੁਤ ਵਾਰੀ ਪਹਿਲੇ ਨੰਬਰ ਉਤੇ ਹੀ ਲਿਆ ਖੜ੍ਹਾ ਕਰਦੀਆਂ ਹਨ ।

ਕੀ ਏਨੇ ਗੁਣਾਂ ਦੇ ਮਾਲਕ ਹੁੰਦਿਆਂ ਉਨ੍ਹਾਂ ਵਿਚ ਕੋਈ ਔਗਣ ਨਹੀਂ ਸੀ ? ਹਾਂ ਇਕ ਵੱਡਾ ਔਗੁਣ ਹੈ ਸੀ. ਉਹ ਵੀ ਜਮਾਂਦਰੂ ਔਗੁਣ, ਅਉਗਣ ਇਹ ਕਿ, ਉਨ੍ਹਾਂ ਦਾ ਜਨਮ ਕਿਸੇ ਪ੍ਰਤਿਸ਼ਟ ਸਵਰਨ ਜਾਤੀ ਦੀ ਥਾਂ ਅਜੇਹੀ ਸ੍ਰੇਣੀ ਦੇ ਘਰ ਹੋਇਆ ਸੀ, ਜਿਸ ਨੂੰ ਲੋਕ ਅਛੂਤ ਤੇ ਨੀਵਾਂ ਸਮਝਦੇ ਸਨ । ਜਿਸ ਕਾਰਨ ਉਨ੍ਹਾਂ ਦੀ ਸੇਵਾ ਤੇ ਕੰਮਾਂ ਦੀ ਉਹ ਕਦਰ ਨਾ ਪਾਈ ਜਾ ਸਕੀ ਜਿਸਦੇ ਉਹ ਹੱਕਦਾਰ ਸਨ । ਜਾਤੀਵਾਦ ਤੇ ਵਰਣ ਦੇ ਵੰਡ ਗ੍ਰਸੇ ਸਮਾਜ ਦੇ ਹੀਣ ਭਾਵ ਵਿਚੋਂ ਜਿਨ੍ਹਾਂ ਲੋਕਾਂ ਨੂੰ ਚੰਗੀ ਦ੍ਰਿਸ਼ਟੀ ਨਾਲ ਦੇਖਿਆ ਵੀ ਨਾ ਜਾਂਦਾ ਹੋਵੇ, ਅਜੇਹੇ ਪਛਾੜੀ ਹੋਈ ਸ੍ਰੇਣੀ ਵਿਚੋਂ ਕੋਈ ਇਕ, ਜ਼ਮਾਨੇ ਦੀ ਲਹਿਰ ਨੂੰ ਪਲਟਾ ਦੇਣ ਵਾਲਾ ਵਿਰਲਾ ਸੂਰਮਾ ਹੀ ਉਠਦਾ ਹੈ, ਜੋ ਸਭ ਵਿਰੋਧਾਂ ਨੂੰ ਪਛਾੜਕੇ ਅਗੇ ਵਧਦਾ ਜਾਵੇ । ਮੋਹਰਲੀ ਕਤਾਰ ਵਿਚ ਅਗਵਾਈ ਦੇਵੇ । ਅਗੇ ਵਧਦੇ ਜਾਣ ਦੀ ਰੂਹ ਅਪਣੇ ਸੰਗੀਆ ਸਾਥੀਆਂ ਤੇ ਜ਼ਾਤੀ ਵਿਚ ਭਰੇ । ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਦੇ ਕਈ ਪਹਿਲੂ ਹਨ, ਇਕ ਇਕ ਪਹਿਲੂ ਜਾਂ ਅੰਗ ਉਤੇ ਕੀਤਾ ਕੰਮ ਦੂਜੇ ਨਾਲੋਂ ਵੱਧ ਮਹੱਤਵਪੂਰਨ ਹੈ । ਵਿਸ਼ੇਸ਼ ਕੰਮ ਇਕ ਪੱਤਰਕਾਰ ਦੇ ਤੌਰ ਤੇ ਕੀਤਾ ਹੋਇਆ ਕਾਰਨਾਮਾ ਪਹਿਲਾਂ ਸਾਹਮਣੇ ਆਉਂਦਾ ਹੈ ਜਿਸ ਰਾਹੀਂ ਉਨ੍ਹਾਂ ਦੀਆਂ ਤਕਰੀਬਨ ਸਾਰੀਆਂ ਲਿਖਤਾਂ ਰੂਪਮਾਨ ਹੋਇਆ ।

ਪੰਜਾਬੀ ਅਤੇ ਸਿਖਾਂ ਵਿਚ ਪੱਤਰਕਾਰੀ, ਮਾਸਕ ਪੱਤਰਾਂ ਤੇ ਪੈਫਲਿਟਾਂ ਤੋਂ ਚੱਲੀ । ਪ੍ਰੋ: ਗੁਰਮੁਖ ਸਿੰਘ ਜੀ ਨੇ ਅੰਗਰੇਜ਼ੀ ਰਾਜ ਦੇ ਤਾਜ਼ੇ ਤਾਜ਼ੇ ਦਰਸਾਏ ਢੰਗਾਂ ਦੀ ਰੀਸੇ ਇਹ ਕੰਮ ਆਰੰਭ ਕੀਤਾ । 'ਉਹ ਖਾਲਸਾ ਗਜ਼ਟ' ਅਖਬਾਰ, ਤੇ ਰਸਾਲਾ ਸੁਧਾਰਕ ਕਢਿਆ ਕਰਦੇ ਸੀ । ਥੋੜੇ ਸਮੇਂ ਪਿਛੋਂ 1880 ਵਿਚ 'ਅਖਬਾਰ ਖਾਲਸਾ' ਸਿੰਘ ਸਭਾ ਲਹੌਰ ਵਲੋਂ ਪ੍ਰਕਾਸ਼ਤ ਹੋਣਾ ਸ਼ੁਰੂ ਹੋਇਆ । ਇਹ ਅਖਬਾਰ ਉਰਦੂ ਦੇ ਅਖਬਾਰਾਂ ਵਾਂਗ ਕਤਾਬਤ ਕਰਕੇ ਪਹਿਲਾਂ ਪੱਥਰਾਂ ਦੇ ਛਾਪੇ ਰਾਹੀਂ ਛਾਪਿਆ ਜਾਂਦਾ ਸੀ । ਪਹਿਲੇ ਵਰ੍ਹੇ ਕੁਝ ਕੁ ਪਰਚਿਆ ਦੇ ਐਡੀਟਰ ਭਾਈ ਝੰਡਾ ਸਿੰਘ ਗਿਆਨੀ (ਸੰਗਰੂਰ) ਸਨ ਉਹ ਬ੍ਰਿਜ ਭਾਸ਼ਾ ਦੀ ਸ਼ਬਦਾਵਲੀ ਵਧੇਰੇ ਵਰਤਦੇ ਸੀ ਉਨ੍ਹਾਂ ਨੇ ਅਖਬਾਰ ਵਿਚੋਂ ਛੇਤੀ ਛੁੱਟੀ ਕਰ ਲਈ ਪਹਿਲਾਂ ਅੰਮ੍ਰਿਤਸਰ ਉਥੋਂ ਫਰੀਦਕੋਟ ਚਲੇ ਗਏ । ਰਾਜਾ ਸਹਿਬ ਫਰੀਦਕੋਟ ਦੀ ਨੌਕਰੀ ਵੀ ਕਰ ਲਈ, ਇਕ 'ਗੁਰਮੁਖੀ' ਅਖਬਾਰ ਵੀ ਕੱਢਿਆ, ਜਿਸਦੇ ਉਤੇ 'ਸਰਪ੍ਰਸਤ ਮਹਾਰਾਜਾ ਫਰੀਦਕੋਟ' ਉਪਰ ਛਪਦਾ ਸੀ । ਖਾਲਸਾ ਅਖਬਾਰ ਦੇ ਐਡੀਟਰ ਵਜੋਂ ਪ੍ਰਿੰਟ ਲਾਈਨ ਤੇ ਐਡੀਟਰੀ ਦੇ ਰੂਪ ਵਿਚ ਪਹਿਲਾਂ ਡੀ. ਐਸ. ਗਿਆਨੀ ਨਾਮ ਛਪਣ ਲਗਿਆ । ਥੋੜੇ ਦਿਨਾਂ ਪਿਛੋਂ ਸਪੱਸ਼ਟ ਰੂਪ ਵਿਚ ਗਿਆਨੀ ਦਿੱਤ ਸਿੰਘ ਲਿਖਿਆ ਜਾਣ ਲਗਿਆ । ਭਾਈ ਦਿੱਤ ਸਿੰਘ ਜੀ ਨੇ ਅਖਬਾਰ ਦਾ ਕੰਮ ਹੱਥ ਵਿਚ ਲੈਂਦਿਆ

ਹੀ ਪਰਚੇ ਵਿਚ ਨਵੀਂ ਜਾਨ ਪਾ ਦਿੱਤੀ ਰੰਗ ਬਰੰਗੇ ਵਿਸ਼ਿਆਂ ਰਾਹੀਂ ਛਹਿਬਰ ਲਗਾ ਛੱਡੀ। ਜਿੰਨੇ ਮਜਮੂਨ ਭਿੰਨ ਭਿੰਨ ਕਿਸਮਾਂ ਦੇ ਉਨ੍ਹਾਂ ਨੇ ਅਖਬਾਰਾਂ ਰਾਹੀਂ ਸਾਹਮਣੇ ਲਿਆਂਦੇ ਉਹ ਹੋਰ ਕਿਸੇ ਵੀ ਭਾਸ਼ਾ ਦੇ ਅਖਬਾਰ ਵਿਚ ਉਸ ਵੇਲੇ ਨਹੀਂ ਸਨ। ਗੁਰਮਤ ਦੀ ਵਿਆਖਿਆ, ਨੀਤੀਬਚਨ ਤੇ ਵਾਰਤਾਵਾਂ, ਇਤਿਹਾਸਕ ਪ੍ਰਸੰਗਾਂ ਤੇ ਵਾਰਤਾਵਾਂ ਚਲਦੇ ਮਾਮਲਿਆਂ ਉਤੇ ਟਿੱਪਣੀਆਂ, ਗਿਆਨ ਭਰੇ ਐਡੀਟੋਰੀਅਲ, ਗੁਰੂ ਡੰਮ ਦਾ ਵਿਰੋਧ, ਕੁਰੀਤੀਆਂ ਉਤੇ ਕਟਾ-ਖਸ਼ ਸਿੱਖ ਧਰਮ ਉਤੇ ਕੀਤੇ ਜਾ ਰਹੇ ਹਮਲਿਆਂ ਦੇ ਉਤਰ ਦੇਣ ਦੇ ਸਾਰੇ ਝਰੋਖੇ ਪਾਠਕਾਂ ਲਈ ਖੋਲ੍ਹ ਦਿੱਤੇ, ਪਾਠਕਾਂ ਦੇ ਪ੍ਰਸ਼ਨਾ ਦੇ ਉਤਰ, ਅਤੇ ਉਨ੍ਹਾਂ ਦੇ ਪੱਤਰ ਤੇ ਲੋੜੀਂਦੀਆਂ ਟਿਪਣੀਆਂ ਦੀ ਗੁਲਜ਼ਾਰ ਲਗਾ ਦਿੱਤੀ। ਏਨੇ ਪੱਖਾਂ ਤੋਂ ਭੂਸ਼ਤ 'ਹਫਤਾਵਰੀ ਅਖਬਾਰ' ਜਿਸਦੀ ਓਦੋਂ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਸੀ, ਸਧਾਰਨ ਸਿੱਖਾਂ ਤੋਂ ਪੜ੍ਹੇ ਲਿਖੇ ਤਬਕੇ ਵਿਚ ਇਕ ਦਮ ਛਾ ਗਿਆ। ਪਰਚੇ ਦਾ ਫੌਜਾਂ ਵਿਚ, ਸਿੱਖ ਸਰਦਾਰਾਂ ਵਿਚ ਵਧ ਚੜ੍ਹਕੇ ਸੁਆਗਤ ਹੋਇਆ।

ਅਖਬਾਰ ਦੇ ਪ੍ਰੈਸ ਲਈ ਮਹਾਰਾਜਾ ਹੀਰਾ ਸਿੰਘ ਨਾਭਾ ਨੇ ਪਹਿਲਾਂ 700 ਰੁਪ-ਇਆ ਦਿੱਤਾ। ਹੋਰ ਰਈਸਾਂ ਅਤੇ ਸਿੱਖ ਸਰਦਾਰਾਂ ਨੇ ਭੀ ਸਹਾਇਤਾ ਕੀਤੀ। ਪਟਿਆਲੇ ਦੇ ਦੀਵਾਨ, ਜੀਵਨ ਸਿੰਘ 'ਖਾਲਸਾ' ਭਾਈ ਦਿੱਤ ਸਿੰਘ ਤੋਂ ਵਧੇਰੇ ਹੀ ਪ੍ਰਭਾਵਤ ਸਨ, ਪੁਰਾਣੇ ਅਖਬਾਰ ਵਿਚ ਉਨ੍ਹਾਂ ਦੀ ਸਹਾਇਤਾ ਦੇ ਵੇਰਵੇ ਆਮ ਤੌਰ ਤੇ ਛਪੇ ਹੋਏ ਮਿਲਦੇ ਸਨ।

ਭਾਈ ਦਿੱਤ ਸਿੰਘ ਹੋਰਾਂ, ਚਲਦੇ ਮਸਲਿਆਂ, ਗੁਰੂ ਘਰ ਦੇ ਪ੍ਰਸੰਗਾਂ, ਸ਼ਹੀਦੀਆਂ, ਦੇ ਪ੍ਰਸੰਗਾਂ, ਸ਼ਹੀਦੀਆਂ, ਭਰਮਨਾਸ਼ਕ ਕਵਿਤਾਵਾਂ ਜਿੰਨ੍ਹਾਂ ਦੇ ਪਿਛੋਂ ਜਾਕ ਗ੍ਰੰਥ ਬਣੇ, ਬੀਰਤਾ ਭਰੀਆਂ ਸ਼ਹੀਦੀਆਂ, ਸੁਲਤਾਨ ਪੁਆੜਾ ਗੁੱਗਾ ਗਪੌੜਾ, ਪੰਮਾ ਪ੍ਰਬੋਧ, ਨਕਲੀ ਸਿੱਖ ਪ੍ਰਬੋਧ ਅਜੇਹੇ ਹੋਰ ਗ੍ਰੰਥਾਂ ਦੇ ਲੇਖ ਪਹਿਲਾਂ ਖਾਲਸਾ ਅਖਬਾਰ ਵਿਚ ਛਾਪੇ ਜਾਂਦੇ ਸੀ। ਡਾ. ਚਰਨ ਸਿੰਘ ਦੇ ਅਖਬਾਰ ਖਾਲਸਾ ਸਮਾਚਾਰ ਦੇ ਐਡੀਟਰ ਉਨ੍ਹਾਂ ਦੇ ਸਪੁੱਤਰ ਭਾਈ ਵੀਰ ਸਿੰਘ ਨੇ ਇਹੋ ਸਟਾਈਲ ਖਾਲਸਾ ਸਮਾਚਾਰ ਦਾ ਰਖਿਆ, ਜਿਸ ਦੇ ਕੁਝ ਅੰਗ ਹੁਣ ਤੱਕ ਸਜਿੰਦਾ ਹਨ। ਭਾਈ ਦਿੱਤ ਸਿੰਘ ਨੂੰ ਕਵਿਤਾ ਵਾਰਤਕ ਲਿਖਣ ਵਿਚ ਇਕੋ ਜਿਹੀ ਸਫਲਤਾ ਹਾਸਲ ਸੀ, ਦਵੱਈਆਂ ਛੰਦ ਤਾਂ ਇੰਝ ਵਰਤਦੇ ਸੀ, ਜਿਵੇਂ ਵਾਰਤਕ ਬੋਲ ਜਾਂ ਲਿਖ ਰਹੇ ਹੋਣ। ਉਨ੍ਹਾਂ ਦੀ ਕਵਿਤਾ ਦੀ ਬੋਲੀ ਜਨਸਧਾਰਨ੍ ਦੇ ਮਨਾਂ ਨੂੰ ਪੋਹ ਜਾਣ ਵਾਲੀ ਹੁੰਦੀ, ਪ੍ਰਚਾਰ ਦਾ ਅੰਸ਼ ਹਰ ਚੀਜ ਵਿਚ ਸਮਾਇਆ ਹੋਇਆ ਸੀ। ਕਵਿਤਾ ਦੇ ਕਈ ਟੱਪੇ ਅਜੇਹੇ ਢੁਕਵੇਂ ਸ਼ਬਦਾਂ ਵਿਚ ਹੁੰਦੇ ਕਿ ਪਹਿਲੀ ਪੜ੍ਹਤ ਪਿਛੋਂ ਹੀ ਜਬਾਨ ਉਤੇ ਚੜ੍ਹ ਜਾਂਦੇ, ਸਿੱਖਾਂ ਦੇ ਦੀਵਾਨਾਂ ਵਿਚ ਉਨ੍ਹਾਂ ਦੇ ਬੋਲ ਅੱਧੀ ਸਦੀ ਪਿਛੋਂ ਤੱਕ ਗੂੰਜਦੇ ਰਹੇ। ਉਸ ਵੇਲੇ ਦੇ ਸਿੱਖਾਂ ਬਾਰੇ ਉਨ੍ਹਾਂ ਜੋ ਨਕਸ਼ ਖਿਚਿਆ ਹੈ, ਉਹ ਸਰਲ ਢੰਗ ਦੀਆਂ ਕਰਾਰੀਆਂ ਚੋਟਾਂ ਤੇ ਕਟਾਖਸ਼ਾਂ ਦਾ ਭਰਿਆ ਹੋਇਆ ਹੈ ਆਮ ਲੋਕਾਂ ਦੀ ਦਸ਼ਾ ਇਉਂ ਬਿਆਨ ਕੀਤੀ ਹੈ :-

''ਕੁਝ ਅੰਨ ਦੇ ਕੁਝ ਧੰਨ ਦੇ ਕੁਝ ਪਹਾੜਾਂ ਵਾਲੀ ਰੰਨ ਦੇ।
ਢੋਲ ਦਮੱਕਾ ਸਤਵਰ ਦਾ ਕੁਝ ਹਿੜਵਸ ਬਾਬੇ ਨਾਨਕ ਦੀ।

ਇਹ ਉਹੋ ਜਿਹੀ ਹੀ ਗੱਲ ਹੈ ਜਿਵੇਂ ਕਿਸੇ ਮੰਗਤੇ ਨੇ, ਇਕ ਖੁਰਾਂਟ ਬੁਢੀ ਨੂੰ

ਜੁਆਬ ਦਿੰਦੀਆਂ ਮੰਗਤੇ ਨੂੰ ਟਾਲਣ ਲਈ ਕਹਿੰਦੇ ਕਿਹਾ ਸੀ ਮੈਂ ਤਾਂ ਭਾਈ ਖੁਆਜਾ ਪੀਰ ਨੂੰ ਮੰਨਦੀ ਹਾਂ, ਫਕੀਰ ਨੇ ਕਿਹਾ-ਮਾਈ ਸਾਡੀ ਬਗਲੀ ਵਿਚ ਇਕ ਜੇਬ ਉਸ ਪੀਰ ਦੀ ਵੀ ਹੈ। ਤੇਰੀ ਖੈਰ ਖੁਆਜਾ ਪੀਰ ਦੇ ਖਾਨੇ ਵਿਚ ਪਾ ਦਿੰਦੇ ਹਾਂ।

ਸਿੱਖਾਂ ਨੂੰ ਜਾਤਪਾਤ ਵਿਚ ਵੰਡੇ ਹੋਣ ਕਾਰਣ ਨਕਲੀ ਸਿੱਖ ਪ੍ਰਬੰਧ ਵਿਚ ਉਨ੍ਹਾਂ ਇਕ ਸਰਲ ਜਿਹੀ ਪ੍ਰਸ਼ਨੋਤਰੀ ਬਣਾਕੇ ਜਾਤੀਵਾਦ ਦਾ ਪਾਜ ਇੰਜ ਖੋਲ੍ਹਿਆ ਹੈ :-

"ਕੌਣ ਸਿੱਖ ਹੁੰਦੇ ਹੋ ਭਾਈ ? ਜੀ; ਮੈਂ ਅਰੋੜਾ ਇਹ ਹੈ ਨਾਈ।

ਤੇਰੀ ਸਿੰਘਾਂ ਕਾ ਹੈ ਜਾਤ ! ਨਾਮੀ ਵੰਸੀ ਮੈਂ ਹਾਂ ਭਰਾਤ।

ਤੇਰਾ ਜਨਮ ਕਿੰਨ੍ਹਾ ਦੇ ਘਰ ਦਾ। ਮੈਂ ਜੀ ਮਹਿਰਾ ਪਾਣੀ ਭਰਦਾ।

ਇਸ ਤਰ੍ਹਾਂ ਉਨ੍ਹਾਂ ਜਾਤੀਵਾਦ ਨੂੰ ਹਾਸੋ ਹੀਣਾ ਦਰਸਾਇਆ ਅਤੇ ਸੁਧਾਰਕਾਂ ਦੇ ਮੂੰਹ ਵਿਚ ਲੋਕ ਪ੍ਰਿਯ ਵਾਕ ਪਾਏ ਜੋ ਸਿੱਖਾਂ ਦੇ ਦੀਵਾਨਾਂ ਤੇ ਸਭਾਵਾਂ ਵਿਚ ਪ੍ਰਚਾਰਕਾਂ ਰਾਹੀਂ ਪੜ੍ਹੇ ਜਾਂਦੇ ਰਹੇ।

ਭਾਈ ਸਾਹਿਬ ਦੇ ਜੀਵਨ ਨਾਲ ਹੇਠ ਲਿਖੀ ਤਿਥਾਵਲੀ ਉਨ੍ਹਾਂ ਬਾਰੇ ਲਿਖੀਆਂ ਮਿਲਦੀਆਂ ਪੁਸਤਕਾਂ ਦਾ ਸਾਰ ਰੂਪ ਕਹੀ ਜਾ ਸਕਦੀ ਹੈ। ਭਾਈ ਸਾਹਿਬ ਦੇ ਪਿਤਾ ਦੀਵਾਨ ਸਿੰਘ ਸਨ, ਉਨ੍ਹਾਂ ਪਿਤਰੀ ਪਿੰਡ ਝਲੀਆਂ ਰੋਪੜ ਤਹਿਸੀਲ ਸੀ ਸੰਤ ਦੀਵਾਨ ਸਿੰਘ ਨੰਦਪੁਰ ਕਲੌੜ ਦੇ ਵਾਸੀ ਬਣੇ। ਜਿਥੇ ਭਾਈ ਦਿੱਤ ਸਿੰਘ ਦਾ ਜਨਮ 1850 ਵਿਚ ਮਾਤਾ ਰਾਮ ਕੌਰ ਦੀ ਕੁਖ ਤੋਂ ਹੋਇਆ। ਨਾਮ ਰਖਿਆ ਦਿੱਤ ਰਾਮ, ਕੁਝ ਦੇ ਕਹਿਣ ਮੁਤਾਬਕ ਰਾਮ ਦਿੱਤਾ।

2. ਪਿਤਾ ਦੀਵਾਨ ਸਿੰਘ ਉਤੇ ਗੁਲਾਬ ਦਾਸ ਦਾ ਪ੍ਰਭਾਵ ਸੀ ਜਿਸਨੇ ਉਨ੍ਹਾਂ ਸਮਿਆਂ ਵਿਚ, ਰਸਮ ਰੀਤਾਂ, ਭੂਤ ਪ੍ਰੇਤਾਂ ਦੇ ਭਰਮ ਜਾਲ, ਮਜਹਬੀ ਰੀਤੀ ਰਿਵਾਜਾਂ ਨੂੰ ਆਤਮਾ ਦੇ ਸੁਤੰਤਰ ਹੋਣ ਦੇ ਰਾਹ ਵਿਚ ਅੜਿੱਕੇ ਸਮਝਕੇ ਤਿਆਗ ਦੇਣ ਦਾ ਪ੍ਰਚਾਰ ਆਰੰਭਿਆ ਹੋਇਆ ਸੀ, ਦਿੱਤ ਰਾਮ ਜਮਾਂਦਰੂ ਹੀ ਅਭੈ ਸੀ, ਛੋਟੀ ਉਮਰੇ ਹੀ ਇਹ ਪਿੰਡ ਤਿਉੜ (ਨਜ਼ਦੀਕ ਖਰੜ) ਦੇ ਅਭੈ ਪੁਰ ਪਿੰਡ ਦੀਆਂ ਮੜੀਆਂ ਵਿਚ ਸਾਧੂ ਬਾਣਾ ਧਾਰ ਕੇ ਡੇਰਾ ਬਣਾ ਬੈਠਾ।

ਦੂਜਾ ਮੱਤ ਹੈ, ਛੋਟੇ ਹੁੰਦੇ ਸਾਧੂ ਚੰਬਾ ਦਾਸ ਦੇ ਮਸ਼ਹੂਰ ਡੇਰੇ ਆਕੇ ਰਹਿਣ ਲੱਗੇ, ਖਰੜ ਦੇ ਆਸ ਪਾਸ ਪਿੰਡ ਪਭਾਤ, ਬਲੌਲਪੁਰ, ਮੁੰਧੋ ਚਨਾਲੋਂ ਉਨ੍ਹਾਂ ਨਾਲ ਜਾਂਦੇ ਆਉਂਦੇ ਰਹੇ ਪਿੰਡ ਤਿਉੜ ਆ ਕੇ ਟਿਕੇ। ਚੰਬਾ ਦਾਸ ਨੇ ਗ੍ਰਹਿਸਤ ਧਾਰਨ ਕੀਤਾ। ਉਸ ਦੇ ਘਰ ਕੌਲ ਦਾਸ ਦਾ ਜਨਮ ਹੋਇਆ। ਕੌਲ ਦਾਸ ਪਿਤਾ ਦੀ ਰੀਝ ਪੂਰੀ ਕਰਨ ਵਾਸਤੇ ਵਿਦਵਾਨ ਬਣਨ ਲਈ ਹਰਦੁਆਰ ਤੋਂ ਕਾਂਸ਼ੀ ਪੁਜਿਆ, ਵਿਦਿਆ ਪੜ੍ਹੀ। ਪਿਤਾ ਦੇ ਚਲਾਣੇ ਦੀ ਖਬਰ ਮਿਲੀ, ਵਾਪਸ ਪਿੰਡ ਤਿਉੜ ਆ ਗਿਆ। ਏਥੇ ਸੰਤ ਗੁਰਬਖਸ਼ ਸਿੰਘ (ਚੱਕਰਵਰਤੀ) ਵੀ ਆ ਟਿਕੇ। ਗਿਆਨੀ ਜੀ ਨੇ ਦੋਹਾਂ ਤੋਂ ਵਿਦਿਆ ਪੜ੍ਹਨੀ ਅਰੰਭੀ।

1872 ਵਿਚ, ਸੰਤ ਭਾਗ ਸਿੰਘ ਨੇ ਸਾਧੂ ਦਿੱਤ ਰਾਮ ਨੂੰ ਚੰਗਾ ਵਿਦਵਾਨ ਜਾਣਕੇ ਭਾਈ ਚਾਰੇ ਤੋਂ ਬੇ ਬਾਹਰਾ ਹੋਕੇ ਆਪਣੀ ਲੜਕੀ ਬਿਸ਼ਨਦੇਈ ਨਾਲ ਵਿਆਹ ਕਰ ਦਿੱਤਾ ਸੰਤ ਕੌਲ ਦਾਸ ਨੇ ਇਸ ਵਿਆਹ ਦੀ ਰਸਮ ਕੀਤੀ ਇਸ ਪਿਛੋਂ ਮੌਨ ਦੁਆਬ ਦੇ ਇਲਾਕੇ

ਤੋਂ ਆਪ ਨਗਰ ਪਿੰਡ ਚੱਠੇ (ਲਾਹੌਰ) ਚਲੇ ਗਏ।

ਗਿਆਨੀ ਜੀ ਨੇ ਆਪਣੇ ਆਰੰਭਕ ਜੀਵਨ ਬਾਰੇ, ਸੰਖੇਪ ਹਾਲ ਇਸ ਤਰ੍ਹਾਂ ਲਿਖੇ ਹਨ :-

'ਇਸ ਬਾਤ ਨੂੰ ਹਰ ਇਕ ਪੁਰਖ ਜਾਣਦਾ ਹੈ ਕਿ ਮੇਰਾ ਜਨਮ ਸੰਤਾਂ ਦੇ ਘਰ ਹੋਇਆ ਸੀ ਔਰ ਮੇਰੇ ਪਿਤਾ ਜੀ ਲੋਗਾਂ ਨੂੰ ਇਹੋ ਉਪਦੇਸ਼ ਕਰਦੇ ਸਨ ਜੋ ਅੱਜਕੱਲ ਮੈਂ ਕਰ ਰਿਹਾ ਹਾਂ। ਜਿਸ ਪ੍ਰਤਾਪ ਕਰਕੇ ਮੈਣ ਦੁਆਬਾ ਦੇ ਨਗਰ ਬੰਧਨਾਂ ਤੋਂ ਛੁਟ ਰਹੇ ਹਨ, ਅਤੇ ਅੱਜ ਤੱਕ ਉਹ ਲੋਗ ਉਸੇ ਤਰ੍ਹਾਂ ਨਿਰਬੰਧ ਹਨ, ਪ੍ਰੰਤੂ ਇਹ ਸਾਰਾ ਹਾਲ ਕਦੇ ਆਪਣੇ ਜੀਵਨ ਬ੍ਰਿਤਾਂਤ ਵਿਚ ਲਿਖਾਂਗਾ। ਇਹ ਲੇਖ ਜੋ ਮੇਰੇ ਭਾਈਆਂ ਨੇ ਲਿਖਿਆ ਸੀ, ਇਤਨੀ ਬਾਤ ਜ਼ਰੂਰ ਦਸਦਾ ਹੈ ਕਿ ਨਗਰਾਂ ਦੇ ਨਗਰ ਮੈਨੂੰ ਪ੍ਰਤਿਸ਼ਟ ਜਾਣਕੇ ਇਜ਼ਤ ਕਰਦੇ ਸਨ ਅਤੇ ਅਜੇ ਉਨ੍ਹਾਂ ਨਗਰਾਂ ਦੇ ਲੋਗ ਉਨ੍ਹਾਂ ਉਪਦੇਸ਼ਾਂ ਨੂੰ ਭੁਲ ਨਹੀਂ ਗਏ. ਕਿੰਤੂ ਵੈਸੀ ਪ੍ਰੀਤ ਇਸ ਵੇਲੇ ਵੀ ਰਖਦੇ ਹਨ। ਸਾਡੇ ਭਾਈਆਂ ਦੇ ਇਸ ਕਥਨ ਤੇ ਰਜਬ ਜੀ ਦੇ ਇਸ ਬਚਨਾ ਅਨੁਸਾਰ

'ਜਬ ਸਾਧ ਸਰਾਹੇ ਸੋ ਸਤੀ ਜਤੀ ਜੋ ਤ੍ਰਿਯਾ ਜਾਣ।
ਰਜਬ ਸਾਚੇ ਸੂਰ ਕਾ ਵੈਰੀ ਕਰੇ ਬਖਾਨ ।।

ਸਤ ਵਾਲਾ ਉਹ ਪੁਰਖ ਹੈ ਜਿਸ ਦੀ ਸਾਖੀ ਮਹਾਤਮਾ ਦੇਣ ਜਤੀ ਉਹ ਹੈ ਜਿਸ ਦੀ ਪ੍ਰਸੰਸਾ ਇਸਤ੍ਰੀਆਂ ਕਰਨ। ਬਹਾਦਰ ਉਹ ਹੈ ਜਿਸਦੀ ਸਰਰੱਥਾ ਦੀ ਗਵਾਹੀ ਉਸਦੇ ਮੁਖਾਲਿਫ ਦੇਣ। ਇਸ ਵਾਸਤੇ ਭਾਈਆਂ ਦੀ ਗਵਾਹੀ ਨੇ ਦਸਿਆ ਹੈ ਕਿ ਬਾਲਕ ਪੁਣੇ ਵਿਚ ਜਦੋਂ ਦਯਾਨੰਦ ਵਿਦਿਆਰਥੀ ਹੋਕੇ ਕਿਤੇ ਅਸਟਧਯਾਈ ਪੜ੍ਹਦੇ ਹੋਣਗੇ ਤਦ ਮੈਂ ਸੰਤ ਹੋ ਕੇ ਉਪਦੇਸ਼ ਕਰਦਾ ਹੁੰਦਾ ਸਾਂ'।

ਇਸ ਤੋਂ ਅਗੇ ਜਦੋਂ ਮੈਂ ਉਸ ਜਗ੍ਹਾ ਉਪਦੇਸ਼ ਕਰਦਾ ਅਤੇ ਮੈਂ ਅੱਠ ਨੌ ਸਾਲ ਦੀ ਉਮਰਾਂ ਵਿਚ ਹੀ ਆਪਣੇ ਪਿਤਾ ਜੀ ਦੇ ਪਾਸੋਂ ਜੁਦਾ ਹੋਕੇ ਉਪਦੇਸ਼ ਕਰਨ ਲੱਗਾ ਔਰ ਜਿਸ ਨਗਰ ਜਾਂਦਾ ਓਥੇ ਹੀ ਮੜੀ, ਮਸਾਣੀ ਭੈਰੋ ਦੇਵੀ ਦੇਵਤੇ ਪੂਜਣੋਂ ਲੋਕਾਂ ਨੂੰ ਹਟਾ ਦੇਣ ਦਾ ਉਪਦੇਸ਼ ਕਰਦਾ ਹੁੰਦਾ ਸਾਂ। ਇਸਦੇ ਨਾਲ ਹੀ ਜਿਥੇ ਕੋਈ ਗੁਣੀ ਪੰਡਤ ਜਾਂ ਸਾਧੂ ਦੇਖਦਾ ਉਸ ਦੇ ਪਾਸ ਕੁਝ ਮਹੀਨੇ ਰਹਿਕੇ ਵਿਦਿਯਾ ਪੜ੍ਹਦਾ, ਜਿਸ ਪਰ ਸਾਸਤ੍ਰਾਥਕ ਕਰਨ ਦਾ ਮੈਨੂੰ ਚੰਗਾ ਢੰਗ ਆ ਗਿਆ ਸਾ, ਤੇ ਵਡੇ ਵੱਡੇ ਪ੍ਰਸਿੱਧ ਪੰਡਤਾਂ ਤੇ ਸਾਧੂਆਂ ਨਾਲ ਕਈ ਕਈ ਦਿਨ ਧਰਮ ਦੇ ਵਿਸ਼ਯ ਪਰ ਵਿਚਾਰ ਕਰਦਾ ਰਹਿੰਦਾ ਸਾਂ, ਇਸ ਵਾਸਤੇ ਉਸ ਦੇਸ਼ ਵਿਚ ਮੈਂ ਲੋਕਾਂ ਵਿਚੇ ਗਿਆਨੀ ਪ੍ਰਸਿੱਧ ਹੋ ਗਿਆ ਸਾਂ ਅਤੇ ਬਹੁਤ ਲੋਕ ਮੈਨੂੰ ਆਪਣੇ ਮਨੋ ਪ੍ਰਤਿਸ਼ਟਤ ਸਮਝਦੇ ਸਨ ਚਠਿਆਂ ਵਾਲੇ ਡੇਰੇ ਪੜ੍ਹਣੇ ਅਤੇ ਓਸੇ ਇਲਾਕੇ ਵਿਚ ਅਪਣੇ ਕਰਤੱਬਾਂ ਬਾਰੇ ਗਿਆਨੀ ਜੀ ਨੇ ਇੰਝ ਲਿਖਿਆ ਹੈ :–

'ਉਸ ਤੋਂ ਅਗੇ ਜਦ ਮੈਂ ਜਗ੍ਹਾ ਜਗ੍ਹਾ ਉਪਦੇਸ਼ ਕਰਦਾ ਅਤੇ ਲੋਗਾਂ ਦੇ ਬੰਧਨ ਤੋੜਦਾ ਹੋਇਆ ਚੱਠਿਆਂ ਵਾਲੇ ਡੇਰੇ ਲਾਹੌਰ ਵਿਚ ਆਇਆ ਤਦ ਮੈਂ ਸੰਤ ਦੇਸਾ ਸਿੰਘ ਜੀ ਪਾਸ ਜੋ ਵੱਡੇ ਵਿਦਿਯਾਵਾਨ ਔਰ ਸਭ ਗੁਣ ਸਪੰਨ ਸਨ, ਕਈ ਪੁਸਤਕ ਪੜ੍ਹੇ ਔਰ ਉਹ ਸੰਤ ਜੀ ਰਾਇ ਬਹਾਦਰ ਰਾਇ ਹੇਤੂ ਰਾਮ ਸਾਹਿਬ ਸੀ. ਆਈ. ਈ. ਸਾਬਕ ਅਸਿਸ-ਟੈਂਟ ਪੋਲੀਟੀਕਲ ਏਜੰਟ ਬਲੋਚਸਤਾਨ ਦੇ ਉਪਦੇਸ਼ਟਾ ਹਨ ਅਤੇ ਏਸੇ ਕਾਰਨ ਤੇ ਸ੍ਰੀ ਯੁਤ ਰਾਇ ਸਾਹਿਬ ਦਾ ਮੇਰੇ ਨਾਲ ਬਚਪਨ ਤੇ ਹੀ ਵੱਡਾ ਪ੍ਰੇਮ ਹੈ।

ਉਸ ਵੇਲੇ ਵੀ ਮੈਂ ਚੁਪ ਨਹੀਂ ਕੀਤਾ ਸਾਂ, ਕਿੰਤੂ ਮਾਝੇ ਦੇ ਵਿਚ ਜਾ ਇਕ ਸੂਰਬੀਰ ਅਤੇ ਬਹਾਦਰ ਦੇਸ਼ ਹੈ, ਉਪਦੇਸ਼ ਕਰਨੇ ਲੱਗਿਆ ਜਿਸ ਦੇ ਨਗਰ ਭਰਮ ਵਿਚੋਂ ਨਿਕਲ ਗਏ, ਅਰ ਅੱਜ ਤੱਕ ਮਾਝੇ ਵਿਚ ਸਖੀ ਸਰਵਰ ਯਾਂ ਕੋਈ ਦੇਵੀ ਦੇਵਤੇ ਜ਼ੋਰ ਨਹੀਂ ਪਾ ਸਕੇ, ਕਿਉਂਕਿ ਜਿਸ ਤਰ੍ਹਾਂ ਤੇਲ ਨਾਲ ਭਿੱਜੇ ਹੋਏ ਕਾਗਜ ਨੂੰ ਪਾਣੀ ਨਹੀਂ ਪੋਹਿੰਦਾ ਇਸੀ ਤਰ੍ਹਾਂ ਨਿਸ-ਭਰਮ ਹੋਏ ਪੁਰਖਾਂ ਨੂੰ ਅਗਿਯਾਨ ਦੇ ਬੰਧਨ ਨਹੀਂ ਪੋਹੰਦੇ, ਅਰ ਮੈਂ ਉਨ੍ਹਾ ਦਿਨਾਂ ਵਿਖੇ ਸ਼ਰਾਧ ਅਤੇ ਮੜ੍ਹੀ ਮਸਾਣੀ ਆਦਿ ਦਾ ਬੂਟਾ ਪੁਟਦਾ ਹੁੰਦਾ ਸਾ, ਜਿਸ ਤੇ ਨਗਰਾਂ ਦੇ ਨਗਰ ਮੈਨੂੰ ਪ੍ਰੇਮ ਕਰਦੇ ਸਨ ।

ਗਿਆਨੀ ਜੀ ਦੀ ਜੀਵਨੀ ਬਾਰੇ ਇਤਿਹਾਸਕ ਸਮੱਗਰੀ ਜਿੰਨੀ ਚਾਹੀਦੀ ਸੀ ਨਹੀਂ ਮਿਲਦੀ। ਸਾਧੂ ਦਯਾ ਨੰਦ ਦੇ ਸੰਬਾਦ 'ਪੁਸਤਕ ਦੇ ਆਰੰਭ ਵਿਚ ਕੁਝ ਅਜੇਹੇ ਅੰਸ਼ ਗਿਆਨੀ ਜੀ ਨੇ ਖੁਦ ਲੇਖ ਦਿੱਤੇ ਹਨ, ਜਿੰਨ੍ਹਾਂ ਤੋਂ ਉਨ੍ਹਾਂ ਦੇ ਆਰੰਭਕ ਜੀਵਨ ਦਾ ਪਤਾ ਚਲਦਾ ਹੈ । ਇਹ ਹਾਲਤ ਵੀ ਗਿਆਨੀ ਜੀ ਦੇ ਵਿਰੋਧੀਆਂ ਦੀ ਕ੍ਰਿਪਾ ਕਰਕੇ ਪ੍ਰਾਪਤ ਹੋਏ । ਉਨ੍ਹਾਂ ਦੇ ਵਿਰੋਧੀਆਂ ਨੇ ਇਕ ''ਨਿੰਦਿਆ ਪੱਤਰ' ਧਰਮਕ ਚੇਹਰੇ ਸਮੀਮਾ ਸੁਧੀ ਪੱਤਰ' ਦੇ ਹੇਠ ਛਾਪਕੇ ਵੰਡਿਆ ਸੀ, ਉਸ ਨਿੰਦਿਆ ਪੱਤਰ ਵਿਚ ਮੁਖ ਰੂਪ ਵਿਚ ਭਾਈ ਦਿੱਤ ਸਿੰਘ ਭਾਈ ਜਵਾਹਰ ਸਿੰਘ ਮਈਆਂ ਸਿੰਘ ਤੇ ਭਾਈ ਪ੍ਰਤਾਪ ਸਿੰਘ, ਭਾਈ ਨਿੱਕਾ ਸਿੰਘ, ਭਾਈ ਗੁਰਦਿੱਤ ਸਿੰਘ ਜੋ ਖਾਲਸਾ ਦੀਵਾਨ ਦੇ ਪ੍ਰੋ: ਗੁਰਮੁੱਖ ਸਿੰਘ ਜੀ ਦੀ ਥਾਂ ਚੀਫ ਸੈਕਟਰੀ ਬਣੇ ਸਨ, ਦੀ 'ਨਿੰਦਿਆ ਹੈ, ਉਨ੍ਹਾਂ ਦੇ ਪਹਿਲੇ ਸਮੇਂ ਦੇ ਦੋਸਤ ਉਸੇ ਵੇਲੇ ਦੇ ਵਿਰੋਧੀ ਸੁਧੀ ਸਭਾ ਦੇ ਮੁਖੀ, ਡਾ: ਜੈ ਸਿੰਘ ਘਨਯਾ ਸਿੰਘ ਦੀ ਉਪਮਾਂ ਹੈ ਸੁਧੀ ਸਭਾ ਪਹਿਲੇ ਸਿੰਘ ਸਭਾ ਦਾ ਹੀ ਅੰਗ ਸੀ । ਮਤ ਭੇਦ ਮੰਨਿਆਂ ਦੇ ਸੁਧੀਕਰਣ ਤੇ ਹੋਇਆ, ਇਸ ਸੁਧੀ ਸਭਾ ਦਾ ਆਰੰਭ ਆਰੀਆ ਸਮਾਜ ਵਲੋਂ ਦੁਆਬੇ ਦੇ ਕੁਝ ਸਿੱਖ ਪ੍ਰਵਾਰਾ ਨੂੰ ਸੁਧ ਕਰਨ ਤੋਂ ਹੋਇਆ, ਇਹ ਪ੍ਰਵਾਰ ਕਥਤ ਅਛੂਤ ਜਾਤੀਆਂ ਵਿਚੋਂ ਸਨ । ਹਿੰਦੂ ਧਰਮ ਵਿਚ ਇਸ ਤਰ੍ਹਾਂ ਸੁਧੀ ਕਰਨ ਦੀ ਪਹਿਲਾਂ ਕੋਈ ਰੀਤ ਨਹੀਂ ਸੀ । ਇਸ ਕਾਰਵਾਈ ਤੋਂ ਸਿੰਘ ਸਭਾ ਵਾਲਿਆਂ ਨੇ ਵੱਖਰੀ ਸੁਧੀ ਸਭਾ ਬਣਾਈ, ਜਿਸ ਵਿਚ ਸਿੱਖਾਂ ਤੋਂ ਮੁਸਲਮਾਨ ਅਤੇ ਈਸਾਈ ਬਣ ਰਹੇ ਪ੍ਰਵਾਰਾਂ ਨੂੰ ਸੁਧ ਕਰਕੇ ਸਿੱਖ ਭਾਈਚਾਰੇ ਵਿਚ ਸ਼ਾਮਲ ਕੀਤਾ ਜਾਂਦਾ ਸੀ। ਗਿਆਨੀ ਦਿੱਤ ਸਿੰਘ ਕੇਸਾ ਧਾਰੀਆਂ ਨੂੰ ਸੁਧ ਕਰਨ ਦੇ ਹੱਕ ਵਿਚ ਸਨ, ਸੁਧੀ ਸਭਾ ਸਭਨਾ ਨੂੰ ਹੀ ਮਿਲਾਉਣ ਲਈ ਜੁਟੀ ਹੋਈ ਸੀ, ਇਸ ਕਾਰਨ ਦੋ ਰਾਵਾਂ ਹੋ ਗਈਆਂ । ਜਿਸ ਤੋਂ ਸੁਧੀ ਸਭਾ ਵਾਲਿਆਂ ਨੂੰ ਆਰੀਆਂ ਸਮਾਜੀਆਂ ਨੇ ਚੁੱਕ ਕੇ, ਗਿਆਨੀ ਜੀ ਅਤੇ ਉਨ੍ਹਾਂ ਦੇ ਸਾਥੀਆਂ ਦੇ ਵਿਰੋਧ ਵਿਚ ਇਕ ਨਿੰਦਿਆਂ ਪੱਤਰ ਕਢਾਇਆ, ਜਿਸ ਵਿਚ ਵਿਰੋਧੀ ਦ੍ਰਿਸ਼ਟੀ ਤੋਂ ਲਿਖੇ ਹੋਏ ਏਨ੍ਹਾਂ ਪੰਥ ਸੇਵਕਾਂ ਦੇ ਪਹਿਲੇ ਜੀਵਨ ਦਾ ਹਾਲ ਸਾਹਮਣੇ ਆਇਆ । ਗਿਆਨੀ ਜੀ ਨੇ ਉਨ੍ਹਾਂ ਨੂੰ ਆਪਣੀ ਪੁਸਤਕ ਦਯਾ ਨੰਦ ਦੇ ਸੰਬਾਦ ਵਿਚ ਪ੍ਰਮਾਣ ਲਈ ਖੂਬ ਵਰਤਿਆ ਹੈ ।

ਉਸ ਨਿੰਦਿਆ ਪੱਤਰ ਦਾ ਆਰੰਭ ਗਿਆਨੀ ਦਿੱਤ ਸਿੰਘ ਬਾਰੇ ਲਿਖੀਆਂ ਸੂਚਨਾਵਾਂ ਤੋਂ ਹੁੰਦਾ ਹੈ, ਜਿਨ੍ਹਾਂ ਤੋਂ ਗਿਆਨੀ ਜੀ ਦੇ ਮੁੱਢਲੇ ਜੀਵਨ ਦਾ ਪਤਾ ਚਲਦਾ ਹੈ । ਗਿਆਨੀ ਦਿੱਤ ਸਿੰਘ ਦੇ ਚੇਹਰੇ ਬਾਰੇ ਲਿਖਿਆ ਹੈ, 'ਚੱਠੇ ਨਗਰ ਦੇ ਲੋਕ ਜਾਣਦੇ ਹਨ, ਹਰਦਿੱਤ ਰਾਮ ਜੋ ਹੁਣ ਲਾਹੌਰ ਵਿਚ ਭਾਈ ਦਿੱਤ ਸਿੰਘ ਨਾਮ ਕਰਕੇ ਮਸ਼ਹੂਰ ਹੈ, 18-17 ਵਰ੍ਹੇ ਦੀ ਉਮਰ ਵਿਚ ਆਪਣੀ ਇਸਤਰੀ ਸਮੇਤ ਪਿੰਡ ਚੱਠੇ ਗੁਲਾਬ ਦਾਸ ਦੇ ਪਾਸ ਰਹਿੰਦਾ

ਸੀ। ਗੁਲਾਬ ਦਾਸ ਦਾ ਮਤ ਪਿੰਡਾਂ ਵਿਚ ਫੈਲਾਉਂਦਾ ਰਿਹਾ, ਮੱਥੇ ਟਿਕਾਉਂਦਾ ਫਿਰਿਆ। ਕਿਉਂ ਜੋ ਬਹਿਸ ਦੀ ਚੰਗੀ ਲਿਆਕਤ ਰੱਖਦਾ ਹੈ, ਇਸ ਲਈ ਸਿੱਧੇ-ਸਾਦੇ ਜੱਟਾਂ ਨੂੰ ਸੇਵਕ ਬਣਾਇਆ। ਜੋ ਹੁਣ ਤੱਕ ਇਸਨੂੰ ਗੁਰੂ ਮੰਨਕੇ ਮੱਥਾ ਟੇਕਦੇ ਹਨ ਅਤੇ ਸੇਵਾ ਟਹਿਲ ਹਰ ਪ੍ਰਕਾਰ ਦੀ ਕਰਦੇ ਹਨ :

"ਚੱਠੇ ਪਿੰਡ ਦੇ ਗਿਰਦ ਨਿਵਾਂਹ ਵਿਚ ਲੋਕ ਆਖਦੇ ਹਨ ਭਾਈ ਦਿੱਤ ਸਿੰਘ ਐਸੇ ਵਿਦਵਾਨ ਹਨ ਜੋ ਕੋਈ ਗੁਲਾਬ ਦਾਸ ਦੇ ਮਤ ਨੂੰ ਬੁਰਾ ਜਾਣਦੇ ਹਨ, ਭਾਈ ਦਿੱਤ ਸਿੰਘ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਦੁਆਰਾ, ਘਟਾ ਲੈਣ ਲਈ ਏਨੇ ਤਕੜੇ ਹਨ, ਉਸੀ ਮੱਤ ਵੱਲ ਘੇਰ ਲਿਆਉਂਦੇ ਹਨ ਜੋ ਆਪ ਫਕੀਰੀ ਦੇ ਭੇਸ ਵਿਚ ਦੇਸ਼-ਵਿਦੇਸ਼ ਭਰਮਦੇ ਫਿਰਦੇ ਸਨ, ਉਸ ਸਮੇਂ ਭਾਈ ਜਵਾਹਰ ਸਿੰਘ ਜੀ ਗੁਲਾਬ ਦਾਸੀਏ, ਜੋ ਅੱਜ ਕੱਲ ਇਨ੍ਹਾਂ ਦੀ ਚਾਰਯਾਰੀ ਦੇ ਮੁਖੀਆਂ ਵਿਚੋਂ ਹਨ। ਏਨ੍ਹਾਂ ਦੇ ਜੋੜੀਦਾਰ ਬਣੇ। ਫਕੀਰੀ ਤਿਆਗ ਕਰ ਦੋਵਾਂ ਨੇ ਪਹਿਲਾਂ ਸ੍ਰੀ ਅੰਮ੍ਰਿਤਸਰ ਮਕਾਨ ਕਿਰਾਏ ਉਤੇ ਲੈ ਲੀਤਾ। ਪਿਛੋਂ ਦੋਵਾਂ ਨੇ ਲਾਹੌਰ ਆ ਟਿਕਾਣਾ ਕੀਤਾ।"

"ਲਾਹੌਰ ਦੇ ਆਰੀਆ ਸਮਾਜ ਵਿਚ ਭੀ ਭਾਈ ਦਿੱਤ ਸਿੰਘ ਪੰਜ ਸੱਤ ਬਰਸ ਲੈਕਚਰ ਵਿਖਿਆਨ ਦਿੰਦੇ ਰਹੇ ਹਨ, ਆਰੀਆ ਸਮਾਜ ਵਿਚ ਮਾਨਨੀਯ ਪੁਰਸ਼ ਸਮਝੇ ਜਾਂਦੇ ਹਨ। ਆਪ ਸੰਨ 1888 ਦੇ ਲਗਭਗ ਆਰੀਆ ਸਮਾਜ ਤੋਂ ਲਾਹੌਰ ਦੀ ਸਿੰਘ ਸਭਾ ਵਿਚ ਆਏ।" ਧਰਮੀ ਚੇਹਰੇ ਨਾਮੀ ਸੁਧੀ ਪੱਤਰ ਦੇ ਅਖੀਰ ਵਿਚ ਭਾਈ ਦਿੱਤ ਸਿੰਘ ਉਤੇ 'ਕ੍ਰਿਪਾ-ਕਟਾਖਸ਼' ਕਰਦਿਆਂ ਉਨ੍ਹਾਂ ਬਾਰੇ ਹੋਰ ਹਾਲਤ ਇਸ ਤਰ੍ਹਾਂ ਲਿਖੇ ਹਨ :

ਸੁਣਿਆ ਜਾਂਦਾ ਹੈ ਜੋ ਭਾਈ ਦਿੱਤ ਸਿੰਘ ਜੀ ਗੁਲਾਬ ਦਾਸੀਏ ਮਤਿ ਫਕੀਰੀ ਦੀ ਹਾਲਤ ਵਿਚ ਚਿਰ ਕਾਲ ਤੱਕ ਅਭੈ ਪੁਰ ਤਹਿਸੀਲ ਖਰੜ ਜ਼ਿਲਾ ਅੰਬਾਲਾ ਵਿਚ ਕੁਟੀਆਂ ਅਤੇ ਛੋਟਾ ਜਿਹਾ ਬਗੀਚਾ ਬਣਾ ਕਰ ਰਹਿੰਦੇ ਰਹੇ ਹਨ ਤੇ ਲਾਂਭੇ ਚਾਂਭੇ ਦੇ ਪਿੰਡਾਂ ਵਿਚ ਗੁਰੂ ਬਣ ਕਰਕੇ ਆਪਣੇ ਆਪ ਨੂੰ ਪੁਜਾਉਂਦੇ ਰਹੇ ਹਨ। ਉਨ੍ਹਾਂ ਲੋਕਾਂ ਦੀ ਕਿਰਿਆ ਇਸ ਤਰ੍ਹਾਂ ਦੱਸੀ ਜਾਂਦੀ ਹੈ, ਬਾਬੂ ਨੰਬਰਦਾਰ, ਜਿਸ ਦੇ ਸਿਰ ਪਰ ਕੇਸ ਹਨ, ਸਮੁੰਦਾ ਜਿਸ ਦੇ ਕੇਸ ਨਹੀਂ, ਭਾਈ ਦਿੱਤ ਸਿੰਘ ਦੇ ਹੁਣ ਤੱਕ ਪ੍ਰਸਿੱਧ ਚੇਲੇ ਰਹੇ ਹਨ।"

ਗਿਆਨੀ ਦਿੱਤ ਸਿੰਘ ਜੀ ਨੇ ਆਪਣੀ ਜੀਵਨੀ ਲਿਖਣ ਦੀ ਜੋ ਪ੍ਰਤਿੱਗਿਆ ਕੀਤੀ ਸੀ, ਸਰੀਰ ਨੇ ਸਾਥ ਨਾ ਦਿੱਤਾ। ਇਹ ਰੀਝ ਪੂਰੀ ਨਾ ਹੋ ਸਕੀ। ਉਨ੍ਹਾਂ ਦੇ ਸ਼ਾਗਿਰਦ ਤੇ ਅਨਿਨ ਪ੍ਰੇਮੀ, ਭਾਈ ਤਖਤ ਸਿੰਘ ਫਿਰੋਜ਼ਪੁਰ ਵਾਲਿਆਂ ਨੇ, ਪੰਥ ਸੇਵਕਾਂ ਦੀਆਂ ਜੀਵਨੀਆਂ ਲਿਖਵਾਉਣ ਦਾ ਉਦਮ ਕੀਤਾ ਸੀ। ਸ: ਕਰਮ ਸਿੰਘ ਜੀ ਨੇ ਬੀਬੀ ਹਰਨਾਮ ਕੌਰ (ਸੁਪਤਨੀ ਭਾਈ ਤਖਤ ਸਿੰਘ) ਦਾ ਜੀਵਨ ਲਿਖਣ ਸਮੇਂ ਪੰਥਕ ਯੋਧਿਆਂ ਦੇ ਜੀਵਨ ਲਿਖੇ ਜਾਣ ਬਾਰੇ ਸੰਕੇਤ ਕੀਤਾ ਹੈ ਉਨ੍ਹਾਂ ਵਿਚ ਭਾਈ ਦਿੱਤ ਸਿੰਘ ਜੀ ਦਾ ਨਾਮ ਵੀ ਹੈ। ਅਸੀਂ ਕੁਝ ਵਿਰਤਾਂਤ ਗਿਆਨੀ ਜੀ ਦੇ ਸਾਥੀ ਸ: ਪ੍ਰਤਾਪ ਸਿੰਘ ਦੁਕਾਨਸਾਜ਼ ਤੋਂ ਸੁਣੇ ਸਨ। ਸ: ਪ੍ਰਤਾਪ ਸਿੰਘ ਦੁਕਾਨਸਾਜ਼ ਜੋ ਗਿਆਨੀ ਜੀ ਦੇ ਨਿਕਟਵਰਤੀ ਸੇਵਕ ਸਨ, ਰਾਜਪੁਰੇ ਨਿਵਾਸ ਰਖਦੇ ਸੀ। ਸਿੰਘ ਸਭਾ ਪਟਿਆਲਾ ਵੱਲੋਂ ਇਕ ਪ੍ਰਚਾਰਕ ਦੀ ਤਨਖਾਹ ਉਨ੍ਹਾਂ ਨੂੰ ਜੀਵਨ

ਪ੍ਰਯੰਤ ਦਿੱਤੀ ਜਾਂਦੀ ਰਹੀ । ਸ: ਗਿਆਨ ਸਿੰਘ ਰਾੜੇਵਾਲਾ, ਸਿੰਘ ਸਭਾ ਪਟਿਆਲਾ ਦੇ ਪ੍ਰਧਾਨ ਸਨ, ਉਨ੍ਹਾਂ ਦੀ ਦੁਖਾਂ ਸੁਖਾਂ ਵਿਚ ਸਹਾਇਤਾ ਕਰਦੇ ਰਹੇ । ਲੇਖਕ ਨੂੰ ਗਿ: ਪ੍ਰਤਾਪ ਸਿੰਘ ਜੀ ਨਾਲ ਮੁਲਾਕਾਤਾਂ ਦਾ ਸਮਾਂ ਉਥੇ ਹੀ ਮਿਲਿਆ ਦੋ ਕੁ ਵਾਰੀ ਰਾਜਪੁਰੋਂ ਵੀ ਦਰਸ਼ਨਾਂ ਲਈ ਪੁਜਿਆ ਸੀ, ਉਹ ਭਾਈ ਸਾਹਿਬ ਦੇ ਸਾਥੀ ਵੀ ਸਨ ਸੇਵਕ ਵੀ, ਚਲਾਣੇ ਸਮੇਂ ਕੋਲ ਸਨ । ਭਾਈ ਦਿੱਤ ਸਿੰਘ ਦੇ ਜੀਵਨ ਦਾ ਬਝਵਾਂ ਕੋਈ ਰਿਕਾਰਡ ਨਹੀਂ, ਜਿਵੇਂ ਭਾਈ ਜਵਾਹਰ ਸਿੰਘ ਜੀ ਦਾ ਮਿਲ ਜਾਂਦਾ ਹੈ । ਬਹੁਤੇ ਹਾਲਾਤ ਸੰਬੰਧਤ ਏਧਰੋਂ–ਉਧਰੋਂ ਹੀ ਇਕੱਠੇ ਕੀਤੇ ਜਾ ਸਕਦੇ ਹਨ । ਤਿਥਾਂ ਵਿਚ ਪਿਆ ਵੀ ਕੀ ਹੈ ? ਉਨ੍ਹਾਂ ਦੇ ਕ੍ਰਾਂਤੀਕਾਰੀ ਜੀਵਨ ਦੇ ਕਾਰਨਾਮੇ ਵਧੇਰੇ ਅਰਥ ਰੱਖਦੇ ਹਨ, ਜੋ ਘਟਾਂ ਬੰਨ੍ਹ ਕੇ ਸਾਹਮਣੇ ਆਉਂਦੀਆਂ ਸਿਰ ਉਤੇ ਮੰਡਲਾ ਉਠਦੇ ਹਨ ਜਿਨ੍ਹਾਂ ਤੋਂ ਪ੍ਰੇਰਨਾ ਦੀ ਫੁਹਾਰ ਤੇ ਸਿੱਖਿਆ ਦੀ ਸੋਝੀ ਮਿਲਦੀ ਹੈ ।

ਸੁਧੀ ਪੱਤਰ ਜ਼ਮੀਮਾਂ ਵਾਲਿਆ ਗੱਲ ਤਾਂ ਗਿਆਨੀ ਜੀ ਦੇ ਵਿਰੋਧ ਲਈ ਕੀਤੀ ਸੀ, ਪਰ ਚੰਗਾ ਹੀ ਹੋਇਆ ਉਨ੍ਹਾਂ ਗਿਆਨੀ ਜੀ ਦਾ ਕਲਮੀ ਚੇਹਰਾ ਸਾਹਮਣੇ ਲੈ ਆਂਦਾ । ਛੇੜ-ਛਾੜ ਕਰਕੇ, ਕੁਝ ਹਾਲ ਆਪ ਲਿਖ ਦਿੱਤੇ, ਕੁਝ ਗੱਲਾਂ ਫਿਰ ਗਿਆਨੀ ਜੀ ਨੇ ਖੁਦ, ਸਾਧੂ ਦਯਾ ਨੰਦ ਤੇ ਮੇਰਾ ਸੰਵਾਦ ਪੁਸਤਕ ਵਿਚ ਦੇ ਦਿੱਤੀਆਂ ਹਨ । ਹੋਰ ਕੁਝ ਵੀ ਜੋ ਪ੍ਰਾਪਤ ਹੁੰਦਾ ਹੈ ਉਸ ਵਿਚ ਵੀ ਉਨ੍ਹਾਂ ਦੇ ਵਿਰੋਧੀਆਂ ਦਾ ਯੋਗਦਾਨ ਵਰਨਣ ਯੋਗ ਹੈ । 1973 ਵਿਚ ਸਿੰਘ ਸਭਾ ਸ਼ਤਾਬਦੀ ਕਮੇਟੀ ਅੰਮ੍ਰਿਤਸਰ ਬਣੀ, ਏਸੇ ਵਰ੍ਹੇ ਆਰੀਆ ਸਮਾਜ ਦੀ ਸ਼ਤਾਬਦੀ ਮਨਾਏ ਜਾਣ ਲਈ ਅੰਮ੍ਰਿਤਸਰ ਵਿਚ ਸਮਾਗਮ ਹੋਇਆ । ਸਮਾਗਮ ਵਿਚ ਸਤਿਆਰਥ ਪ੍ਰਕਾਸ਼ ਅੱਧੀ ਕੀਮਤ ਉਤੇ ਅਤੇ ਹੋਰ ਸਾਹਿਤ ਛਾਪਕੇ ਸਸਤੇ ਭਾਉ ਵੰਡਿਆ ਜਾ ਰਿਹਾ ਸੀ । ਅਸੀਂ ਭਾਈ ਦਿੱਤ ਸਿੰਘ ਜੀ ਦੀਆਂ ਪੁਸਤਕਾਂ ਮੁੜ ਛਾਪਣ ਦਾ ਫੈਸਲਾ ਕੀਤਾ ਤੇ, 'ਸਾਧੂ ਦਯਾ ਨੰਦ ਨਾਲ ਮੇਰਾ ਸੰਵਾਦ' ਪੁਸਤਕ ਛਾਪ ਦਿੱਤੀ । ਇਹ ਪੁਸਤਕ ਸਿੰਘ ਸਭਾ ਪੱਤ੍ਰਿਕਾ ਵਿਚ ਵੀ ਛਾਪੀ ਗਈ ਸੀ ਜਿਸਨੂੰ ਪੜ੍ਹਕੇ ਇਕ ਆਰੀਆ ਸਮਾਜੀ ਸੱਜਣ ਨੇ ਖੰਨਾ (ਲੁਧਿਆਣਾ) ਤੋਂ, ਐਡੀਟਰ ਨੂੰ ਕਰੜੀ ਚਿੱਠੀ ਲਿਖੀ ਕਿ ਇਹ ਬਹਿਸ ਹੋਈ ਹੀ ਨਹੀਂ ਸੀ ? ਇਕ ਸਿੱਖ ਵਿਦਵਾਨ ਪ੍ਰੋ: ਗੁਰਚਰਨ ਸਿੰਘ ਤਾਲਬ ਨੇ ਵੀ ਇਹੋ ਜਿਹਾ ਸ਼ੰਕਾ ਕੀਤਾ ? ਕਿਥੇ ਭਾਈ ਦਿੱਤ ਸਿੰਘ, ਕਿਥੇ ਮਹਾਂਰਿਸ਼ੀ ਦਯਾ ਨੰਦ । ਭਾਈ ਦਿੱਤ ਸਿੰਘ ਬਾਰੇ ਕੁਝ ਹੋਰ ਬੁਰਾ ਭਲਾ ਵੀ ਆਰੀਆ ਸਮਾਜੀ ਸੱਜਣ ਨੇ ਲਿਖਿਆ । ਜਵਾਬ ਵਿਚ ਅਸੀਂ ਆਰੀਆ ਸਮਾਜ ਵੱਲੋਂ ਪ੍ਰਕਾਸ਼ਤ, ਪੰਡਿਤ ਲੇਖ ਰਾਮ ਲਿਖਤ, 'ਜੀਵਨ ਸਵਾਮੀ ਦਯਾ ਨੰਦ' ਵਿਚੋਂ ਅੱਗੇ ਦਿੱਤਾ ਹਵਾਲਾ ਲੱਭ ਕੇ ਦਿੱਤਾ, ਜਿਸ ਤੋਂ ਆਰੀਆ ਸਮਾਜੀ ਵਿਦਵਾਨਾਂ ਵੱਲੋਂ ਲਿਖੇ ਸਵਾਮੀ ਜੀ ਦੇ ਜੀਵਨ ਵਿਚੋਂ ਵੀ ਪਤਾ ਚਲ ਜਾਂਦਾ ਹੈ ਕਿ ਇਹ ਗਿਆਨ ਚਰਚਾ ਹੋਈ ਵੀ ਸੀ ਅਤੇ ਸਵਾਮੀ ਜੀ ਉਸ ਵਿਚ ਨਿਰੁਤਰ ਭੀ ਹੋਏ ਸਨ, ਗਿਆਨੀ ਜੀ ਲਿਖਤ ਪੁਸਤਕ ਦੀ ਇਕ ਸੰਬੰਧਤ ਟੂਕ ਹੈ :-

'ਇਤਨੀ ਗੱਲ ਸੁਣ ਕੇ ਪੰਡਤ ਅਗਨੀ ਹੋਤਰੀ, ਜਿਸ ਦਾ ਨਾਉ ਉਸ ਸਮਯ ਸ਼ਿਵ ਨਰਾ-ਇਣ ਸੀ, ਔਰ ਅੱਜ ਕੱਲ ਜਿਸ ਨੂੰ ਲੋਗ ਸਤਯਾ ਨੰਦ ਅਗਨੀ ਹੋਤਰੀ ਕਰਕੇ ਜਾਣਦੇ ਹਨ। ਅਗਨੀ ਹੋਤਰੀ ਜੀ ਬੋਲੇ ਕਿ ਸੁਆਮੀ ਜੀ ਨੇ ਇਨ੍ਹਾ ਦੇ ਕਥਨ ਦਾ ਉਤਰ ਨਹੀਂ ਦਿੱਤਾ, ਕੇਵਲ ਟਾਲਾ ਵਾਲਾ ਕਰ ਰਹੇ ਹਨ, ਜਿਸ ਤੇ ਮੇਰੇ ਵਲੋਂ ਹਟਕੇ ਉਸ ਨਾਲ ਝਗੜ ਪਏ, ਅਰ

ਗੁੱਸੇ ਹੋਕੇ ਕਹਿਣ ਲੱਗੇ ਕਿ ਕਯਾ ਖਬਰ ਹੈ ਜੋ ਇਸ ਨੇ ਕਯਾ ਆਖਯਾ ਹੈ ? ਜਿਸ ਪਰ ਉਸ ਨੇ ਕਿਹਾ ਕਿ ਮੈਂ ਜਾਣਦਾ ਹਾਂ ਜੋ ਇਨ੍ਹਾਂ ਨੇ ਕਿਆ ਕਿਹਾ ਹੈ ਅਰ ਉਸ ਦਾ ਆਪ ਨੇ ਉਤਰ ਦਿੱਤਾ ਕਿੰਤੂ ਆਪ ਦਾ ਉਤਰ ਠੀਕ ਨਹੀਂ ਹੈ, ਇਸ ਪਰ ਬਹੁਤ ਗੁਸੇ ਹੋ ਗਏ ਅਰ ਉਨ੍ਹਾਂ ਨੂੰ ਆਖਣ ਲੱਗੇ ਕਿ ਤੁਸੀਂ ਦੱਸੋ ਜੋ ਇਸ ਨੇ ਕਯਾ ਕਹਾ ਹੈ ਅਰ ਮੈਂ ਉਸ ਦਾ ਕਿਯਾ ਉਤਰ ਦੀਆ ਹੈ

'ਜਦ ਇਹ ਝਗੜਾ ਹੋਰ ਵੀ ਛਿੜ ਪਿਆਂ ਤਦ ਮੈਂ ਕਿਹਾ ਕਿ ਸੁਵਾਮੀ ਜੀ, ਆਪ ਇੰਨ੍ਹਾਂ ਨਾਲ ਨਾ ਝਗੜੋ, ਕਿਉਂਕਿ ਉਤਰ ਪ੍ਰਸ਼ਨ ਤਾਂ ਮੇਰਾ ਅਰ ਆਪ ਦਾ ਹੈ । ਸੋ ਜੋ ਆਪ ਦਾ ਸਿਧਾਂਤ ਹੈ ਸੋ ਮੈਨੂੰ ਆਖੋ; ਜਿਸ ਪਰ ਏਸਾ ਬੋਲੇ ਕਿ ਅਸੀਂ ਤਾ ਜੋ ਆਖਣਾ ਸੀ ਆਖ ਦਿੱਤਾ ਜਿਸ ਪਰ ਮੈਂ ਕਿਹਾ ਕਿ ਆਪ ਕੁਝ ਸਾਬਤ ਨਹੀਂ ਕਰ ਸਕੇ ਅਰ ਮੈਂ ਆਪ ਨੂੰ ਸਾਬਤ ਕਰ ਕੇ ਦਿਖਾ ਦਿੱਤਾ ਕਿ ਵੇਦ ਮਨੁੱਕਾਂ ਦੇ ਰਚੇ ਹੋਏ ਹਨ' ।

ਇਤਨੇ ਕਹਿਣੇ ਪਰ ਚਾਰੇ ਪਾਸਿਆਂ ਤੇ ਤਾਲੀਆਂ ਵਜ ਪਈਆਂ ਅਰ ਸਭ ਬੋਲ ਉਠੇ ਕਿ ਸਾਧੂ ਨੂੰ ਉਤਰ ਦੇਣਾ ਨਹੀਂ ਆਇਆ । ਜਿਸ ਪਰ ਸੰਧਯਾ ਪੈ ਗਈ ਅਰ ਸਭ ਖਲਕਤ ਆਪੋ ਆਪਣੇ ਘਰਾਂ ਨੂੰ ਚਲੀ ਗਈ ਅਤੇ ਅਸੀਂ ਭੀ ਵੱਡੇ ਆਨੰਦ ਪੂਰਬਕ ਆਪਣੇ ਮਕਾਨ ਪਰ ਆ ਗਏ । (ਸਾਧੂ ਦਯਾ ਨੰਦ ਤੇ ਮੇਰਾ ਸੰਬਾਦ ਸਫ਼ਾ 19)

ਇਸੇ ਵਾਰਤਾ ਦਾ ਕੁਝ ਬਦਲਵਾਂ ਅਖਰਾਂ ਵਿਚ ਵਰਨਣ ਪੰਡਤ ਲੇਖ ਰਾਮ ਨੇ ਜਿਸ ਤਰ੍ਹਾਂ ਕੀਤਾ ਹੈ ਉਸ ਦੀ ਹੂ-ਬ-ਹੂ ਨਕਲ ਇਸ ਤਰ੍ਹਾਂ ਹੈ :-

'ਏਕ ਦਿਨ ਕੀ ਬਾਤ ਹੈ ਕਿ ਭਾਈ ਦਿੱਤ ਸਿੰਘ ਔਰ ਸਵਾਮੀ ਜੀ ਵੇਦਾਂਤ ਮਤ ਪਰ ਸਾਸਤ੍ਰਾਰਥ ਕਰ ਰਹੇ ਸੇ ਔਰ ਅਗਨੀ ਹੋਤਰੀ ਜੀ ਉਸ ਸਮਯ ਵਹਾਂ ਉਪਸਥਿਤ ਥੇ । ਸਾਸਤ੍ਰਾਥ ਕੇ ਬੀਚ ਮੇਂ ਪੰਡਤ ਸ਼ਿਵ ਨਰਾਇਣ ਜੀ ਬੋਲ ਉਠੇ ਕਿ ਸਵਾਮੀ ਜੀ ਕੋ ਉਤਰ ਨਹੀਂ ਆਇਆ ਵੋਹ ਹਾਰ ਗਏ ਹਨ । ਇਸ ਪਰ ਸਵਾਮੀ ਜੀ ਨੇ ਪੰਡਤ ਜੀ ਸੇ ਪੂਛਾ ਕਿ ਬਤਾਓ ਮੈਨੇ ਕਿਆ ਕਿਹਾ ਹੈ, ਪੰਡਤ ਜੀ ਕੁਛ ਭੀ ਨਹੀਂ ਬਤਾ ਸਕੇ ।

ਤਬ ਸਵਾਮੀ ਜੀ ਭਾਈ ਦਿੱਤ ਸਿੰਘ ਜੀ ਸੇ ਪੂਛਾ ਕਿ ਕਿਆ ਹਮ ਨੇ ਯਹੀ ਕਹਾ ਥਾ ? ਭਾਈ ਦਿੱਤ ਸਿੰਘ ਕਹਾ, 'ਨਹੀਂ', ਆਪ ਨੇ ਯਹ ਨਹੀਂ ਕਿਹਾ । ਪੰਡਿਤ ਜੀ ਨੇ ਕੁਝ ਨਹੀਂ ਸੁਨਾ' ਫਿਰ ਸਵਾਮੀ ਜੀ ਨੇ ਪੰਡਿਤ ਜੀ ਸੇ ਪੂਛਾ, ਭਲਾ ਬਤਾਈਏ ਤੋ ਸਹੀ ਕਿ ਭਾਈ ਦਿੱਤ ਸਿੰਘ ਨੇ ਕਿਆ ਕਹਾ ਥਾ ?

ਪੰਡਿਤ ਸ਼ਿਵ ਨਰਾਇਨ ਨੇ ਕੁਛ ਬਤਾਯਾ ।

ਭਾਈ ਦਿੱਤ ਸਿੰਘ ਨੇ ਕਹਾ ਕਿ ਯਹ ਮੈਨੇ ਨਹੀਂ ਕਹਾ ਥਾ । ਉਸ ਸਮਯ ਸਵਾਮੀ ਜੀ ਨੇ ਪੰਡਿਤ ਸ਼ਿਵ ਨਰਾਇਣ ਸੇ ਕਹਾ ਕਿ ਆਪ ਬਿਨ੍ਹਾਂ ਸੋਚੇ ਸਮਝੇ ਸੰਮਤੀ ਦੇ ਦੇਤੇ ਹੈ । ਇਸ ਪਰ ਪੰਡਿਤ ਜੀ ਕਰੁਧਤ ਹੋ ਗਏ । (ਭਾਈ ਦਿੱਤ ਸਿੰਘ ਜੀ ਨੇ ਵੀ ਇਸ ਵਕਤੱਵਯ ਕੀ ਪੁਸ਼ਟੀ ਕੀ) (347, ਜੀਵਨ ਸਵਾਮੀ ਦਯਾ ਨੰਦ, ਲੇਖਕ ਲੇਖ ਰਾਮ ।)

ਭਾਈ ਦਿੱਤ ਸਿੰਘ ਨਾਲ ਹੋਈ ਗਿਆਨ ਚਰਚਾ ਜਾਂ ਸਸਤ੍ਰਾਰਥ ਦਾ ਇਕ ਹੋਰ ਸਬੂਤ ਸਵਾਮੀ ਸ਼ਰਧਾਨੰਦ ਜੀ ਦੇ ਜੀਵਨ ਵਿਚੋਂ ਮਿਲਦਾ ਹੈ । ਉਨ੍ਹਾਂ ਪੰਡਤ ਸ਼ਿਵ ਨਰਾਇਣ ਜੀ ਅਗਨੀਹੋਤਰੀ, ਜੋ ਬ੍ਰਹਿਮੂ ਸਮਾਜ ਦੇ ਪੰਜਾਬ ਵਿਚ ਸੰਸਥਾਪਕ ਬਣੇ, ਉਨ੍ਹਾਂ

ਦੇ ਸਬੰਧ ਵਿਚ ਉਦੋਂ ਇਹ ਗੱਲ ਕਹੀ ਜਦੋਂ ਪੰਡਿਤ ਸ਼ਿਵ ਨਰਾਇਣ ਨੇ ਇਕ ਪੈਂਫਲਿਟ ਆਰੀਆ ਸਮਾਜ ਦੇ ਵਿਰੋਧ ਵਿਚ ਲਿਖਿਆ ਸੀ :- ਸਵਾਮੀ ਸ਼ਰਧਾ ਨੰਦ ਜੀ ਨੇ, ਅਗਨੀਹੋਤਰੀ ਜੀ ਦੇ ਗੁਸੇ ਦਾ ਕਾਰਨ ਇਕ ਉਸ ਝਾੜ ਨੂੰ ਦੱਸਿਆ ਹੈ ਜੋ ਭਾਈ ਦਿੱਤ ਸਿੰਘ ਜੀ ਅਤੇ ਸਵਾਮੀ ਦਯਾ ਨੰਦ ਨਾਲ ਹੋਈ ਚਰਚਾ ਸਮੇਂ, ਦਯਾਨੰਦ ਜੀ ਨੇ ਅਗਨੀਹੋਤਰੀ ਜੀ ਨੂੰ ਪਾਈ :-

'ਮੈਂ ਸਮਝਤਾ ਹੂੰ ਕਿ ਇਹ ਪਹਿਲਾ ਹੀ ਅਵਸਰ ਥਾ ਜਬ ਅਗਨੀਹੋਤਰੀ ਜੀ ਕੇ ਅੰਦਰ ਆਰੀਆ ਸਮਾਜ ਕੇ ਪ੍ਰਤੀ ਦਵੈਸ਼ ਅਗਨੀ ਭੜਕ ਉਠੀ। ਯਹ ਸੱਚ ਹੈ ਕਿ ਸ੍ਰੀ ਸਵਾਮੀ ਦਯਾ ਨੰਦ ਜੀ ਨੇ ਦੋ ਵਾਰ (ਏਕ ਬਾਰ ਸਾਮਦੇਵ ਮੇਂ ਕਹਾਨਿਓਂ ਕਾ ਦਾਵਾ ਕਰਕੇ ਨਾ ਨਿਕਾਲ ਸਕਨੇ ਪਰ, ਔਰ ਦੂਸਰੀ ਵਾਰ-ਭਾਈ ਦਿੱਤ ਸਿੰਘ ਕਾ ਪ੍ਰਸ਼ਨ ਨਾ ਸਮਝ ਕਰ ਸ੍ਰੀ ਸੁਆਮੀ ਜੀ ਕੇ ਤਾਨਾ ਦੇਣ ਪਰ ਝਾੜ ਖਾਣੇ ਕਾਰਨ, ਸ਼ਿਵ ਨਰਾਇਣ ਕੇ ਮਨ ਮੇਂ ਆਰੀਆ ਸਮਾਜ ਕਾ ਵਿਰੋਧ ਉਠਾ।'

(ਕਲਿਆਣ ਮਾਰਗ ਕਾ ਪਥਕ-ਸਫਾ 132)

ਸ਼ਿਵ ਨਰਾਇਣ ਦਾ ਇਹ ਓਹੋ ਝਾਹਨਾ ਸੀ, ਜੋ ਸੁਆਮੀ ਦਇਆ ਨੰਦ ਜੀ ਦੇ ਸਸਤ੍ਰਾਰਥ ਵਿਚ ਨਿਰੁਤਰ ਹੁਣ ਪਿੱਛੋਂ ਇਹ ਕਹਿਕੇ ਦਿੱਤਾ ਗਿਆ ਸੀ ਕਿ, ਆਪ ਹਾਰ ਗਏ ਹੈਂ। ਜਿਸ ਦਾ ਵਰਨਣ ਗਿਆਨੀ ਦਿੱਤ ਸਿੰਘ ਜੀ ਨੇ ਸਾਧੂ ਦਯਾ ਨੰਦ ਸੰਬਾਦ ਪੁਸਤਕ ਵਿਚ ਕੀਤਾ ਹੈ।

ਸ਼ਰਧਾ ਨੰਦ ਜੀ ਦੀ ਜੀਵਨੀ (ਕਲਿਆਣ ਮਾਰਗ ਕਾ ਪਥਕ ਸਫਾ 78) ਤੋਂ ਇਸ ਗੱਲ ਦਾ ਵੀ ਪਤਾ ਚਲਦਾ ਹੈ, ਜਦੋਂ ਉਹ (ਮੁਨਸੀ ਰਾਮ) ਲਾਹੌਰ ਕਾਨੂੰਨ ਦੀ ਪੜ੍ਹਾਈ ਕਰਨ ਲਈ ਪੁਜੇ ਇਸ ਸਮੇਂ, ਜਿਥੇ ਉਹ ਠਹਿਰੇ ਉਸਦੇ ਨਾਲ ਹੀ ਇਕ ਚੁਬਾਰੇ ਵਿਚ ਸਰਵ ਹਿਤਕਾਰੀ ਸਭਾ ਦਾ ਦਫਤਰ ਸੀ, ਓਥੇ ਉਨ੍ਹਾਂ ਦਾ ਭਾਈ ਦਿੱਤ ਸਿੰਘ ਅਤੇ ਭਾਈ ਜਵਾਹਰ ਸਿੰਘ ਨਾਲ ਮੇਲ ਹੋਇਆ :

'ਯਹਾਂ ਮੈਨੇ ਮਕਾਨ ਕਿਰਾਏ ਪਰ ਲੀਆ, ਪਾਸ ਹੀ ਇਕ ਚੋਬਾਰੇ ਮੇਂ 'ਸਰਵਹਿ-ਤਕਾਰੀ ਸਭਾ ਖੁਲ੍ਹੀ ਹੋਈ ਸੀ, ਵਹਾਂ ਭਾਈ ਜਵਾਹਰ ਸਿੰਘ ਔਰ ਭਾਈ ਦਿੱਤ ਸਿੰਘ ਜੀ ਸੇ ਭੇਂਟ ਹੂਈ। ਭਾਈ ਜਵਾਹਰ ਸਿੰਘ ਲਾਹੌਰ ਆਰੀਆ ਸਮਾਜ ਕੇ ਮੰਤ੍ਰੀ, ਭਾਈ ਦਿੱਤ ਸਿੰਘ ਗਿਆਨੀ ਮਾਨਨੀਯ ਉਪਦੇਸ਼ਕ ਥੇ।' (ਕਲਿਆਣ ਮਾਰਗ ਕਾ ਪਥਕ)

ਜਿਵੇਂ ਸੁਧੀ ਪੱਤਰ ਜਮੀਮੇ ਵਾਲਿਆਂ ਨੇ ਦਸਿਆ ਹੈ, ਇਹ ਠੀਕ ਹੀ ਹੈ, ਪਹਿਲੋਂ ਪਹਿਲ ਗਿਆਨੀ ਜੀ ਤੇ ਭਾਈ ਜਵਾਹਰ ਸਿੰਘ ਇਕੱਠੇ ਆਕੇ ਲਾਹੌਰ ਚ ਰਹਿਣ ਲੱਗੇ ਛੇਤੀ ਹੀ, ਆਪਣੀ ਯੋਗਤਾ ਕਾਰਨ ਮਾਨਨੀਅ ਪਦਾਂ ਉਤੇ ਸੁਭਾਏਮਾਨ ਹੋਏ। ਜਿਨਾਂ ਦਿਨਾਂ 'ਚ ਗਿਆਨੀ ਦਿੱਤ ਸਿੰਘ ਜੀ ਦਾ ਲਾਹੌਰ ਆਣ ਜਾਣ ਵਧੇਰੇ ਹੋਇਆ ਉਨ੍ਹਾਂ ਦੇ ਪਰਮ ਮਿੱਤਰ ਸ੍ਰ: ਜਵਾਹਰ ਸਿੰਘ ਰੇਲਵੇ ਵਿਚ ਨੌਕਰੀ ਉਤੇ ਲੱਗ ਗਏ ਸਨ। ਲਾਹੌਰ 'ਚ ਦੇਸ਼ ਦੇ ਉਘੇ ਵਿਦਵਾਨ ਆਂਦੇ ਜਾਂਦੇ ਰਹਿੰਦੇ ਸਨ, ਗਿਆਨੀ ਜੀ ਮਹੀਨੇ 'ਚ ਇਕ ਤੋਂ ਵਧੀਕ ਵਾਰ ਲਾਹੌਰ ਪੁਜਦੇ ਅਤੇ ਵਖ ਵੱਖਰੀਆਂ ਥਾਵਾਂ ਉਤੇ ਲੱਗਣ ਵਾਲੇ ਗਿਆਨ ਚਰਚਾ ਦੇ ਅਖਾੜਿਆਂ

ਵਿਚ ਭਾਗ ਲੈਂਦੇ। ਲਾਲਾ ਰੱਤੂ ਰਾਮ ਹਕੀਮ ਜੋ ਮੀਆਂ ਖਾਂ ਦੀ ਹਵੇਲੀ ਦੇ ਪਾਸ ਰਹਿੰਦੇ ਸਨ, ਬਹੁਤਾ ਉਨ੍ਹਾਂ ਪਾਸ ਟਿਕਦੇ, ਕਦੇ ਭਾਈ ਜਵਾਹਰ ਸਿੰਘ ਕੋਲ। ਇਨ੍ਹਾਂ ਸਮਿਆਂ ਵਿਚ ਸੰਤ ਈਸ਼ਰ ਸਿੰਘ, ਨਿਰਮਲੇ, ਭਾਈ ਬਿਸ਼ਨ ਸਿੰਘ (ਸੰਤ) ਨਿਰਮਲੇ, ਮੰਡਲੀ ਨਾਲ ਲਾਹੌਰ ਆਉਂਦੇ ਹੁੰਦੇ। ਅਜੇਹੀਆਂ ਵਿਦਵਾਨ ਮੰਡਲੀਆਂ ਨਾਲ ਗਿਆਨੀ ਦਿੱਤੀ ਸਿੰਘ ਜੀ ਗਿਆਨ ਚਰਚਾ ਦਾ ਸ਼ੌਕ ਪੂਰਾ ਕਰਦੇ ਰਹਿੰਦੇ।

## ਗੁਲਾਬ ਦਾਸੀਆਂ ਦਾ ਡੇਰਾ

ਗਿਆਨੀ ਦਿੱਤ ਸਿੰਘ ਦਾ ਚਠਿਆ ਵਾਲੇ ਡੇਰੇ ਤੇ ਗੁਲਾਬ ਦਾਸੀਆਂ ਨਾਲ ਸੰਬਧ ਦਾ ਪਿਛੋਕੜ ਵੀ ਜਾਣ ਲੈਣਾ ਜ਼ਰੂਰੀ ਹੋ ਜਾਂਦਾ ਹੈ ਜਿਸ ਪੜਾਅ ਉਤੋਂ ਦੀ ਗਿਆਨੀ ਦਿੱਤ ਸਿੰਘ ਨੇ ਲੰਘਕੇ ਸਿੱਖੀ ਮੰਡਲ ਵਿਚ ਪ੍ਰਵੇਸ਼ ਕੀਤਾ। ਚਠਿਆਂ ਵਾਲੇ ਡੇਰੇ ਤੇ ਉਸ ਦੇ ਸੰਥਾਪਕ ਗੁਲਾਬ ਦਾਸ ਦਾ ਇਕ ਅਜੀਬ ਵਿਰਤਾਂਤ ਹੈ। ਗੁਲਾਬ ਦਾਸ ਪਹਿਲਾਂ ਕਿਵੇਂ ਵੇਦਾਂਤੀ ਹੋਇਆ, ਫਿਰ ਨਾਸਤਕ ਪ੍ਰਭਾਵਾਂ ਵਾਲਾ ਬਣਿਆ ਅਤੇ ਖੁਲ ਖੁਲਾਸੇ ਜਿਹੇ ਮੱਤ ਦਾ ਮੁਖੀ ਬਣਿਆ ਫਿਰ ਗੁਰੂ ਬਣ ਕੇ ਆਪਣਾ ਪੰਥ ਚਲਾਇਆ। ਗਿ: ਗਿਆਨੀ ਸਿੰਘ ਨੇ ਸਿੱਖਾਂ ਦੀਆਂ ਉਸ ਸਮੇਂ ਬਿਗੜੀਆਂ ਤਿਗੜੀਆਂ ਸੰਪਰਦਾਵਾਂ ਕਹਾਉਂਦੀਆਂ ਅਤੇ ਗੱਦੀਆਂ ਵਾਲਿਆਂ ਦੇ ਹਾਲਾਤ ਦਿੰਦਿਆਂ ਸਾਰਾ ਪ੍ਰਸੰਗ ਇਸ ਤਰ੍ਹਾਂ ਲਿਖਿਆ ਹੈ,

ਪਿੰਡ ਰਟੌਲ ਤਹਿਸੀਲ ਤਰਨ ਤਾਰਨ ਜ਼ਿਲਾ ਅੰਮ੍ਰਿਤਸਰ ਦਾ ਇਕ ਜੱਟ ਸਿੱਖ ਮਾਤਾ ਦੇਸੋ ਤੇ ਪਿਤਾ ਹਮੀਰ ਸਿੰਘ ਦੇ ਘਰ 1866 ਸੰਬਤ, ਸੰਨ 1809 ਵਿਚ ਜੰਮੇ ਪੁੱਤਰ ਦਾ ਨਾਮ ਰੱਖਿਆ ਗਿਆ ਗੁਲਾਬ ਸਿੰਘ। ਵੱਡਾ ਹੋਇਆ ਤਾਂ ਧੌਹੂ ਵਿੰਡੀਏ ਸਰਦਾਰਾਂ ਦੀ ਫੌਜ ਵਿਚ ਨੌਕਰ ਹੋ ਗਿਆ। ਉਸ ਪਿਛੋਂ ਸਾਧੂ ਬਣ ਗਿਆ। ਸੰਗਤ ਸਾਹਿਬ ਦੇ ਧੂੰਏ ਦੇ ਬ੍ਰਹਿਮ ਦਾਸ ਨਾਮੀ ਉਦਾਸੀ ਦਾ ਚੇਲਾ ਬਣਕੇ, 'ਸਿੰਘ ਤੋਂ ਦਾਸ' ਬਣ ਗਿਆ। ਵਿਦਿਆ ਦਾ ਸ਼ੌਕ ਮਾਲਵੇ ਦੇ ਪਿੰਡ ਧਨੌਲੇ ਦੇ ਸੰਤ ਦਿਆਲ ਦਾਸ ਕੋਲ ਲੈ ਗਿਆ, ਜਿਥੋਂ ਕਾਵਿ ਕੋਸ਼ ਅਤੇ ਵੇਦਾਂਤ ਦੇ ਗ੍ਰੰਥ ਪੜ੍ਹੇ। ਇਕ ਖਾਕੀ ਸਾਹ ਸੂਫੀ ਫਕੀਰ ਦੀ ਸੰਗਤ ਵਿਚ ਜਾ ਰਲਿਆ। ਸਾਧੂ ਦੇਵਾ ਸਿੰਘ ਨਿਰਮਲੇ (ਕੁਰੂਕਸ਼ੇਤਰ) ਸੰਸਕ੍ਰਿਤ ਦੇ ਮਹਾਨ ਵਿਦਵਾਨ ਮੰਨੇ ਜਾਂਦੇ ਸਨ, ਉਨ੍ਹਾਂ ਤੋਂ ਵੇਦਾਂਤ ਤੇ ਨਿਆਏ ਦੇ ਗ੍ਰੰਥ ਪੜ੍ਹੇ, ਵੇਦਾਂਤੀ ਬਣ ਗਿਆ। ਮਜ਼ਹਬੀ ਤੇ ਸਦਾਚਾਰਕ ਕੀਮਤਾਂ ਦਾ ਵਿਰੋਧੀ ਹੋ ਗਿਆ। ਰਸਮੋ ਰਿਵਾਜ਼ਾਂ ਨੂੰ ਆਤਮ ਸਿੱਧੀ ਦੇ ਰਾਹ ਵਿਚ ਰੁਕਾਵਟਾਂ ਦੇ ਉਪਦੇਸ਼ ਕਰਦਾ ਦੁਆਰਕਾ ਪੁਜਿਆ। ਏਥੋਂ ਦੀ ਇਕ ਰੰਡੀ (ਗਨਕਾ) ਗੁਲਾਬ ਦਾਸ ਉਤੇ ਮੋਹਿਤ ਹੋ ਗਈ। ਧਨ ਮਾਲ ਲੈ ਕੇ ਉਸ ਦੇ ਨਾਲ ਟੁਰ ਪਈ ਰਸਤੇ ਵਿਚ ਉਸ ਇਸਤ੍ਰੀ ਦੀ ਮੌਤ ਹੋ ਗਈ। ਗੁਲਾਬ ਦਾਸ ਸਾਰਾ ਮਾਲ ਸਬਾਬ ਲੈ ਕੇ ਲਾਹੌਰ ਪੁਜ ਗਿਆ। ਇਥੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀਆਂ ਉਤੇ ਆਪਣੀ ਵਿਦਵਤਾ ਦਾ ਵਾਹਵਾ ਪ੍ਰਭਾਵ ਪਾਇਆ। ਸਿੱਖੀ ਸੇਵਕੀ ਚਲਾਈ।

ਇਸਦੀ ਪ੍ਰਤਿਭਾ ਅਤੇ ਸੁੰਦਰ ਸਰੀਰ ਦੇਖਕੇ ਗੁਜਰਾਂਵਾਲੇ ਦੀ 'ਪੀਰੋ' ਨਾਮੀ ਰੰਡੀ ਜੋ ਲਾਹੌਰ ਦੇ ਰਈਸਾਂ ਦੀਆਂ ਮਹਿਫਲਾਂ ਵਿਚ ਗਾਇਆ ਕਰਦੀ ਸੀ, ਗੁਲਾਬ ਦਾਸ ਪਰ ਡੁਲ੍ਹ ਗਈ। ਪੀਰੋ ਉਤੇ ਮਹਾਰਾਜ ਰਣਜੀਤ ਸਿੰਘ ਦਾ ਜਰਨੈਲ ਇਲਾਹੀ ਬਖਸ਼, ਜੋ

ਆਪਣਾ ਖਾਸ ਅਧਿਕਾਰ ਜਿਤਾਉਂਦਾ ਸੀ, ਖਿਝ ਗਿਆ। ਉਸ ਨੇ ਪੀਰੋ ਗੁਜਾਰਾਂਵਾ ਲੇ ਪੁਚਾ ਦਿੱਤੀ। ਗੁਲਾਬ ਦਾਸ ਨੂੰ ਪਤਾ ਲੱਗਿਆ ਤਾਂ ਆਪਣੇ ਆਦਮੀ ਭਿਜਵਾਕੇ ਮੰਗਾ ਲਈ। ਜਰਨਲ ਇਲਾਹੀ ਬਖਸ਼ ਨੇ ਮੀਰਾਂ ਬਖਸ਼ ਦੇ ਮਕਬਰੇ ਕੋਲ ਫਿਰ ਆ ਫੜੀ। ਝਗੜਾ ਮਹਾਰਾਜਾ ਰਣਜੀਤ ਸਿੰਘ ਤੱਕ ਪੁਜਿਆ। ਫੈਸਲੇ ਪਿਛੋਂ ਗੁਲਾਬ ਦਾਸ ਪੀਰੋ ਨੂੰ ਲੈਕੇ ਲਾਹੌਰ ਛੱਡਕੇ ਓਥੋਂ ਥੋੜ੍ਹੀ ਦੂਰ ਚੱਠਿਆਂ ਵਾਲੇ ਪਿੰਡ ਜਾ ਵਸਿਆ। ਕਿਲੇ ਜਿਹਾ ਡੇਰਾ ਬਣਾਇਆ। ਆਪਣੀ ਗੱਦੀ ਚਲਾਈ ਪੀਰੋ ਅਤੇ ਗੁਲਾਬ ਦਾਸ ਕਵਿਤਾ ਵੀ ਰਚਦੇ ਰਹੇ। ਲਾਹੌਰ ਤੋਂ ਸਭਰਾਵਾਂ ਦੀ ਲੜਾਈ ਲਈ ਸਿੱਖ ਫੌਜੀ ਜਾਂਦੇ ਹੋਏ, ਇਸ ਪਾਸ ਧਨ ਮਾਲ ਰੱਖ ਗਏ। ਕੁਝ ਜੰਗ ਵਿਚ ਮਾਰੇ ਗਏ, ਰਹਿੰਦੇ ਸਾਧੂ ਬਣ ਗਏ। ਧਨ ਮਾਲ ਗੁਲਾਬ ਦਾਸ ਪਾਸ ਰਹਿਣ ਕਰਕੇ ਡੇਰਾ ਹੋਰ ਮਾਲਦਾਰ ਬਣ ਗਿਆ। ਲਾਹੌਰ ਦਰਬਾਰ ਦੇ ਖਾਤਮੇ ਪਿਛੋਂ, ਬਹੁਤ ਸਾਰੇ ਸਿੱਖ ਸਰਦਾਰ ਇਸ ਪਾਸ ਪੁਜਣ ਲੱਗੇ।

ਫਿਰ ਲਾਹੌਰ ਕਾ ਘਰ ਜਬ ਟੁਟਿਓ ਸਿਖ ਤਿਸ ਢਿਗ ਬਹੁ ਆਏ।
ਪਰਚਾ ਗਿਆਨ ਮਹਾਨ ਸੀਖ ਕੇ ਚੇਲੇ ਤਿਸੇ ਸਦਾਏ।
ਹੋ ਕੇ ਅਧਕ ਖੁਸ਼ਕ ਬੇਦਾਤੀ ਨਾਸਤਕ ਬਨੇ ਬਿਸਾਲੇ।
ਧਰਬਦ ਨਾਮ ਗੁਲਾਬ ਦਾਸ ਕੇ ਲੋਗਨ ਚਲੇ ਕੁਚਲੇ।

ਗੁਲਾਬ ਦਾਸ ਦੇ ਕੋਈ ਪੁੱਤਰ ਨਹੀਂ ਸੀ, ਇਸਨੇ ਇਕ ਘੁਮਾਰਾ ਦਾ ਲੜਕਾ ਮੁਤਬੰਨਾ ਬਣਾਇਆ :—

ਯਦੀ ਗੁਲਾਬ ਦਾਸ ਕੇ ਚੇਲੇ ਕਾਇਮ ਥੇ ਸਭ ਭਾਂਤੇ।
ਪਰ ਉਨ ਸਾਹਿਬ ਸਿੰਘ ਘੁਮਾਰ ਕਾ ਸੁਤ ਲੈ ਕਰ ਬਖਿਆਤੇ।
ਹਰੀ ਗੋਬਿੰਦ ਧਰ ਨਾਮ ਤਾਹਿ ਕਾ ਜਟਾਂ ਕੇ ਘਰ ਬਿਆਹਯ।
ਉਸੀ ਕੋ ਨਿਜ ਗਾਦੀ ਦੀਨੀ ਮਹੰਤ ਉਹ ਅਹਿਓ। (ਮੰਬ ਪ੍ਰਕਾਸ਼)

ਸਾਹਿਬ ਸਿੰਘ ਦੇ ਲੜਕੇ ਦਾ ਨਾਮ ਤੇਗ ਬਹਾਦਰ ਰਖਿਆ, ਜਿਸ ਨੂੰ ਪੜ੍ਹਾਉਣ ਦਾ ਕੰਮ ਗਿਆਨੀ ਦਿੱਤ ਸਿੰਘ (ਜਾਂ ਸਾਧੂ ਦਿੱਤ ਰਾਮ) ਨੂੰ ਸੌਂਪਿਆ ਗਿਆ। ਉਸਦੇ 'ਗੁਰੂ ਜਿਨ੍ਹਾਂ ਦੇ ਨਚਣੇ ਚੇਲੇ ਜਾਣ ਛੜੱਪ' ਕੁਝ ਚੇਲਿਆਂ ਬਾਰੇ ਗਿਆਨੀ ਗਿਆਨ ਸਿੰਘ ਨੇ ਇਸ਼ਾਰਾ ਕੀਤਾ ਹੈ ਓਸਤੋਂ ਵੀ ਅੱਗੇ ਲੰਘ ਗਏ ਸੀ, ਮਨਸੂਰ ਪੂਰੇ ਦੇ ਮੱਝੀ ਸ਼ਾਹ ਰਮੇਸ਼ਰ ਪੁਰੀ ਦੇ ਮਾਨਸ਼ਾਹ ਦੀਆਂ ਕਰਤੂਤਾਂ ਤੋਂ ਖਿਝਕੇ, ਫੂਲਕੀਆਂ ਰਿਆਸਤਾਂ ਨੂੰ ਇਨ੍ਹਾਂ ਦੀਆਂ ਸਰਗਰਮੀਆਂ ਉਤੇ ਪਾਬੰਦੀ ਲਗਾਉਣੀ ਪਈ। ਕੁਝ ਗੁਲਾਬਦਾਸੀਏ ਵੇਦਾਂਤੀ ਰਹੇ ਜਿਨ੍ਹਾਂ ਦਾ ਪ੍ਰਭਾਵ, ਪੰਜਾਬ ਅਤੇ ਸਿੱਖ ਰਿਆਸਤਾਂ ਦੇ ਲੋਕਾਂ ਉਤੇ ਪਿਆ। ਇਹਨਾਂ ਵਿਚ ਗਿਆਨੀ ਦਿੱਤ ਸਿੰਘ ਜੀ ਦੇ ਪਿਤਾ ਸੰਤ ਦੀਵਾਨ ਸਿੰਘ ਸ. ਭਾਗ ਸਿੰਘ ਬਡਾਲਾ, ਸੰਤ ਗੁਰਬਖਸ਼ ਸਿੰਘ ਆਦਿਕ ਸਨ ਜਿਹਨਾਂ ਦੇ ਅਸਰ ਸਾਧੂ ਦਿੱਤ ਰਾਮ ਉਤੇ ਪਏ। ਦਿੱਤ ਰਾਮ ਸਾਰੀਆਂ ਗੱਲਾਂ ਗੁਲਾਬ ਦਾਸੀਆਂ ਦੀਆਂ ਠੀਕ ਨਹੀਂ ਸਮਝਦਾ ਸੀ, ਗੁਲਾਬ ਦਾਸੀਏ ਇਸਤਰੀ ਖੁੱਲ੍ਹ ਦੇ ਹੱਕ ਵਿਚ ਸਨ। ਦਿੱਤ ਰਾਮ ਨੇ 'ਅਬਲਾ ਨਿੰਦ' ਇਸਤਰੀਆਂ ਦੀ ਨਿੰਦਾ ਵਿਚ ਕਿਤਾਬ ਲਿਖੀ ਜਿਸ ਵਿਚ ਇਸਤਰੀਆਂ ਤੋਂ ਬਚਣ ਦੀ ਸਿੱਖਿਆ ਦਿੱਤੀ ਗਈ ਸੀ। ਸਿੱਖ ਰਾਜ ਦੇ ਜ਼ਮਾਨੇ ਵਿਚ ਧਰਮ ਕਰਮ ਦੀ ਬੜੀ ਵਚਿਤ੍ਰ ਹਾਲਤ ਸੀ, ਇਹ ਸਿੱਖੀ ਦਾ ਦੁਖਾਂਤ ਹੀ ਰਿਹਾ ਹੈ, ਜਦੋਂ ਸਿੱਖਾਂ ਕੋਲ ਰਾਜ ਆਉਂਦਾ ਰਿਹਾ, ਧਰਮ ਦਾ ਤੇਜ ਘਟਦਾ

ਰਿਹਾ। ਦਲ ਖਾਲਸਾ ਅਤੇ ਮਿਸਲਾਂ ਦੇ ਜ਼ਮਾਨੇ ਉਤੇ ਕੁਝ ਗੁਰੂ ਜੀ ਦੀ ਹਜ਼ੂਰੀ ਸਿੱਖ ਦੀ ਹੋਂਦ, ਕੁਝ 'ਤੇ ਗੁਰੂ ਜੀ ਦੇ ਖਾਨਦਾਨੀ ਪ੍ਰਭਾਵ ਕਾਰਨ ਸਿੱਖ ਆਦਰਸ਼ ਸਾਹਮਣੇ ਰਹੇ। ਆਪਣੀ (ਪੰਥ ਦੀ) ਹਸਤੀ ਦੀ ਰਖਵਾਲਾ ਬੇਸ਼ੱਕ ਉਸ ਸਮੇਂ ਮੁੱਖ ਕਰਤੱਵ ਸੀ, ਫਿਰ ਵੀ ਆਦਰਸ਼ਾਂ ਦੀ ਪਾਲਣਾ ਹੁੰਦੀ ਰਹੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗੁਰਮਤੇ ਦੀ ਪ੍ਰਥਾ ਮੱਧਮ ਹੁੰਦੀ ਖਤਮ ਹੋ ਗਈ। ਮਜ਼ਬੂਰੀ ਇਹ ਸੀ ਕਿ ਰਾਜ ਸਭ ਦਾ ਸਾਂਝਾ ਸੀ ਅਤੇ ਗੁਰਮਤਾ ਕੇਵਲ ਸਿੱਖਾਂ ਤਕ ਹੀ ਮਹਿਦੂਦ ਰਹਿੰਦਾ ਸੀ, ਭਾਵੀ ਅਜੇਹੀ ਵਰਤੀ ਗੁਰਮਤੇ ਦਾ ਪ੍ਰਭਾਵ ਸਿੱਖ ਸਮਾਜ ਉਤੋਂ ਵੀ ਚੁਕਿਆ ਗਿਆ, ਕਈ ਮੱਤ ਅਜਿਹੇ ਖੜੇ ਹੋਏ ਜੋ ਦੇਖਣ ਨੂੰ ਤਾਂ ਸਿੱਖੀ ਸੰਪਰਦਾਵਾਂ ਜਾਪਦੇ ਸਨ, ਪਰ ਹੈ ਸਨ ਸਿੱਖ ਸਿਧਾਤਾਂ ਦੇ ਵਿਰੋਧੀ, ਹੀਰਾ ਨੰਦੀਏ, ਕਾਹੂ ਕਟੀਏ, ਨਿਰੰਜਨੀਏ, ਗੰਗੂ ਸ਼ਾਹੀਏ ਕਈ ਮਨ ਮੰਜੀਆਂ ਦੇ 'ਪੰਥ' ਖੜੇ ਹੋ ਗਏ ਜਿਹਨਾਂ ਵਿਚੋਂ ਕਈ ਸੰਪਰਦਾਵਾਂ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਸਿੱਖ ਸੰਪਰਦਾਵਾਂ ਵਾਲੇ ਭਾਗ ਵਿਚ ਸਿੱਖੀ ਦੇ ਅੰਗ ਮੰਨਿਆ ਹੈ। ਇਹਨਾਂ ਵਿਚ ਹੀ ਗੁਲਾਬ ਦਾਸੀਏ ਇਕ ਨਵਾਂ ਖੜ੍ਹਾ ਹੋਇਆ ਮਤ ਸੀ, ਜਿਸ ਦੀ ਵਾਰਤਾ ਉਪਰ ਦੱਸੀ ਗਈ ਹੈ। ਇਸ ਦੇ ਪ੍ਰਭਾਵ ਹੇਠਾਂ ਸਾਧੂ ਦਿੱਤ ਰਾਮ ਆਏ, ਜਦੋਂ ਕਿ ਉਹਨਾਂ ਦੀ ਚੰਗੀ ਮਾਨਤਾ ਵੀ ਸੀ, ਉਹ ਪ੍ਰਚੰਡ ਬੁੱਧ ਨਾ ਹੁੰਦੇ ਤਾਂ ਇਸ ਜਾਲ ਵਿਚੋਂ ਕਦੇ ਨਾ ਨਿਕਲਦੇ, ਉਹਨਾਂ ਦੀ ਆਤਮਾ ਵਿਚ ਸਿੱਖੀ ਸੇਵਾ ਦੇ ਬੀਜ ਨਾ ਪੁੰਗਰਦੇ। ਸੁਧਾਰਵਾਦੀ ਤਾਂ ਉਹ ਜਮਾਂਦਰੂ ਹੀ ਸਨ। ਵਿਚਾਰ ਕਰਕੇ ਉਦਾਰਵਾਦੀ ਵੀ ਸਨ। ਜਿਸ ਕਾਰਨ ਕਈ ਕਿਸਮਾਂ ਦਾ ਗੜ੍ਹ ਤੋੜ ਕੇ ਆਰੀਆਂ ਸਮਾਜ ਵਿਚ ਪ੍ਰਤਿਸ਼ਟ ਪਦ ਮਾਣਦੇ ਹੋਏ ਸਿਖੀ ਮੰਡਲ ਵਿਚ ਪੁੱਜੇ। ਪ੍ਰਤਿਭਾਸ਼ੀਲ ਵਿਅੱਕਤੀ ਕਿਸੇ ਦਾਇਰੇ ਅੰਦਰ ਨਹੀਂ ਰਿਹਾ ਕਰਦੇ ਉਨ੍ਹਾਂ ਦੇ ਖਿਆਲ ਉਨ੍ਹਾਂ ਨੂੰ ਹੋਰ ਉਭਰਨ ਲਈ ਤੱਤ ਬਿਹਾਜਣ ਲਈ ਟੁੰਬਦੇ ਰਹਿੰਦੇ ਹਨ। ਉਨ੍ਹਾਂ ਦੀ ਆਤਮਾ ਪ੍ਰਮਾਤਮਾ ਦੇ ਤੱਤ ਪਛਾਨਣ ਲਈ ਉਤਨਾ ਚਿਰ ਹੰਭਲੇ ਮਾਰਦੀ ਰਹਿੰਦੀ ਹੈ ਜਦੋਂ ਤੱਕ ਤੱਤ ਵਸਤੂ ਨਾ ਪਾ ਲਵੇ।

ਪ੍ਰੋ: ਗੁਰਮੁਖ ਸਿੰਘ ਜੀ ਦਾ ਇਹ ਉਪਕਾਰ ਹੀ ਮੰਨਣਾ ਚਾਹੀਦਾ ਹੈ ਜਿਹਨਾਂ ਨੇ ਪ੍ਰਭਤਾ ਵਾਲੇ ਮੰਨੇ ਦੰਨੇ ਸਾਧੂ ਅਤੇ ਪ੍ਰਤਿਭਾ ਦੇ ਪਹਾੜ ਸਾਧੂ ਦਿੱਤ ਰਾਮ ਨੂੰ ਭਾਈ ਦਿੱਤ ਸਿੰਘ ਗਿਆਨੀ ਦੇ ਰੂਪ ਵਿਚ ਉਘਾੜ ਕੇ ਸਿੱਖ ਮੰਚ ਦਾ ਸ਼ਿੰਗਾਰ ਬਣਾਇਆ, ਉਨ੍ਹਾਂ ਦੇ ਸਾਥੀ ਭਾਈ ਜਵਾਹਰ ਸਿੰਘ ਵੀ ਜੋ ਗੁਲਾਬ ਦਾਸੀਏ ਸਨ ਸਿੰਘ ਸਭਾ ਲਹਿਰ ਦੇ ਉਸਰਈਆਂ ਵਿਚ ਪਹਿਲੀ ਕਤਾਰ ਵਿਚ ਖੜੇ ਹੋਏ ਅਤੇ ਰੱਜ ਕੇ ਪੰਥ ਸੇਵਾ ਕੀਤੀ।

## ਆਰੀਆ ਸਮਾਜ

ਗਿਆਨੀ ਜੀ ਨੇ ਆਪਣੀ ਪੁਸਤਕ ਸਾਧੂ ਦਯਾਨੰਦ ਸੰਬਾਦ ਵਿਚ ਲਿਖਿਆ ਹੈ ਕਿ ਸਵਾਮੀ ਦਯਾ ਨੰਦ 19 ਅਪ੍ਰੈਲ 1877 ਨੂੰ ਲਾਹੌਰ ਆਏ ਅਤੇ ਰਤਨ ਚੰਦਦਾਹੜੀ ਵਾਲੇ ਦੇ ਬਾਗ ਵਿਚ ਉਤਰੇ (ਆਰੀਆ ਸਮਾਜ ਲਾਹੌਰ 1875 ਤੇ ਬਣ ਚੁੱਕਿਆ ਸੀ।) ਵੈਦਿਕ ਧਰਮ ਨੂੰ ਪਛਾਨਣ ਲਈ ਮੁੜ ਪੁਰਾਣੇ ਵੈਦਕ ਧਰਮ ਆਰਿਆ ਦੇ ਸਮੇਂ ਦੀ ਸਭਿੱਤਾ ਦੀ ਬਹਾਲੀ ਵਾਲਾ ਸਮਾਜ ਰਚਣਾ, ਇਸ ਸੰਸਥਾ ਦਾ ਉਦੇਸ਼ ਸੀ। ਪੰਜਾਬ ਵਿਚ ਇਸ ਦੇ

ਜਲੰਧਰ ਤੇ ਅੰਮ੍ਰਿਤਸਰ ਮੁਖ ਕੇਂਦਰ ਬਣੇ। ਪਹਿਲੇ ਸਮਿਆਂ ਵਿਚ ਭਾਈ ਸਾਈ ਦਾਸ ਮੱਖੀ ਸਨ। ਲਾਹੌਰ ਦੇ ਆਰੀਆ ਸਮਾਜ ਵਿਚ ਪਹਿਲੰ ਪਹਿਲ ਕਈ ਉਘੇ ਸਿਖਾਂ ਨੇ ਵੀ ਮੁਖੀਏ ਬਣਕੇ ਵੱਧ ਚੜ੍ਹਕੇ ਕੰਮ ਕੀਤਾ। ਭਾਈ ਜਵਾਹਰ ਸਿੰਘ ਡੀ. ਏ. ਵੀ ਸਕੂਲ ਅਤੇ ਪਿਛੋਂ ਕਾਲਜ ਦਾ ਰੂਪ ਧਾਰਨ ਵਾਲੀ ਸੰਸਥਾ ਅਤੇ ਆਰਿਆ ਸਮਾਜ ਦੇ ਸੈਕਟਰੀ ਬਣਾਏ ਗਏ। ਪਖੰਡ-ਖੰਡਨ ਅਤੇ ਬ੍ਰਾਹਮਣੀ ਕਰਮ ਕਾਂਡਾ ਦੇ ਵਿਰੋਧੀ ਜਾਣਕੇ ਸਿੱਖ ਮੁਖੀਆਂ ਨੇ ਹੀ ਸੁਆਮੀ ਜੀ ਨੂੰ ਪੰਜਾਬ ਬੁਲਾਇਆ ਸੀ। ਸੱਦਣ ਵਿਚ ਕਪੂਰਥਲੇ ਦੇ ਕੰਵਰ ਬਿਕਰਮ-ਜੀਤ ਸਿੰਘ ਦੀ ਪ੍ਰੇਰਨਾ ਸਾਰਥਕ ਹੋਈ।

ਆਰੀਆ ਸਮਾਜ ਦੇ ਹਰ ਸਮਾਗਮ ਵਿਚ ਪਹਿਲਾਂ ਗੁਰੂ ਬਾਣੀ ਦੇ ਸ਼ਬਦਾਂ ਦਾ ਕੀਰਤਨ ਕੀਤਾ ਜਾਂਦਾ ਸੀ। ਸੁਆਮੀ ਸਰਧਾ ਨੰਦ ਜੀ ਆਪਣੇ ਜੀਵਨ ਵਿਚ ਲਿਖਿਆ ਹੈ, ਜਿਸ ਦਿਨ ਉਨ੍ਹਾਂ ਆਰੀਆ ਸਮਾਜ ਵਿਚ ਪ੍ਰਵੇਸ਼ ਕੀਤਾ, ਅਤੇ ਸਮਾਜ ਵਿਚ ਗਏ, ਰਬਾਬੀ ਭੈਰਵੀ ਵਿਚ ਇਹ ਸ਼ਬਦ ਗਾਇਲ ਕਰ ਰਹੇ ਸੀ।

ਉਤਰ ਗਿਆ ਮੇਰੇ ਮਨ ਕਾ ਸੰਸਾ ਜਬ ਤੇਰਾ ਦਰਸ਼ਨ ਪਾਇਆ।

ਉਨ੍ਹਾਂ ਨੇ ਆਪਣੇ ਸਮਾਜ ਵਿਚ ਸਾਮਲ ਹੋਣ ਦੇ ਹੋਰ ਹਾਲਾਤ ਇੰਜ ਲਿਖੇ ਹਨ, ਮੈਂ ਖਿਸਕ ਕਰ ਲਾਲਾ ਸਾਂਈ ਦਾਸ ਜੀ ਕੇ ਪਾਸ ਬੈਠ ਗਿਆਂ। ਉਸਨੇ ਬੜੇ ਪ੍ਰੇਮ ਸੇ ਮੇਰੀ ਪੀਠ ਪਰ ਹਾਥ ਫੇਰ ਕੇ ਅਸੀਰਵਾਦ ਦੀਆਂ ਉਸੀ ਸਮਯ ਭਾਈ ਦਿੱਤ ਸਿੰਘ ਜੀ ਨੇ ਭੰਜਾਬੀ ਭਾਸ਼ਾ ਮੈਂ ਬੜਾ ਰੌਚਕ ਭਾਸ਼ਣ ਅਰੰਭ ਕਰਦੀਆਂ ਭਾਈ ਦਿੱਤ ਸਿੰਘ ਏਨੀ ਦਿਨੀ ਆਰੀਆ ਸਮਾਜ ਕੇ ਬੜੇ ਉਤਸਾਹੀ ਸਦਸਯ ਥੇ। ਔਰ ਹਰ ਆਦਿਤਅ ਵਾਰ ਕੋ ਵਖਿਆਨ ਦੀਆਂ ਕਰਤੇ ਥੇ। ਭਾਈ ਦਿੱਤ ਸਿੰਘ ਜੀ ਨੇ ਆਪਣੇ ਵਖਿਆਨ ਕੀ ਸਮਾਪਤੀ ਪਰ ਮੇਰੇ ਆਰੀਆ ਸਮਾਜ ਮੇਂ ਸਾਮਲ ਹੋਨੇ ਕਾ ਜਿਕਰ ਕਰਤੇ ਹੁਏ ਸ਼ੁਰੂ ਸੇ ਆਪਣੀ ਤਥਾ ਭਾਈ ਜਵਾਹਰ ਸਿੰਘ ਜੀ ਮੈਤ੍ਰੀ ਕੇ ਪੁਰਾਣੇ ਸੰਬੰਧੋਂ ਕਾ ਵਰਨਣ ਕੀਆ। ਉਸਕੇ ਬਾਦ ਭਾਈ ਜਵਾਹਰ ਸਿੰਘ ਉਠੇ ਵਹ ਲਾਹੌਰ ਆਰਿਆ ਸਮਾਜ ਕੇ ਮੰਤਰੀ ਥੇ। ਵਹ ਭਾਈ ਜਵਾਹਰ ਸਿੰਘ ਆਰੀਆ ਸਮਾਜ ਕੀ ਭੂਲ ਸੇ...ਆਰਿਆ ਸਮਾਜ ਕੇ ਪੂਰਵ ਗੁਰੂ ਸਵਾਮੀ ਦਯਾ ਚੰਦ ਜੀ ਕੇ ਨਿੰਦਕ ਬਣ ਗਏ ਥੇ।

ਆਰੀਆ ਸਮਾਜ ਦੀਆਂ ਸਭਾਵਾਂ ਵਿਚ ਹਿੰਦੂ ਧਰਮ ਦੀਆਂ ਕਚਿਆਈਆਂ ਦਾ ਆਦਾ ਪੇਟਾ ਬੜੀ ਬੇਦਰਦੀ ਨਾਲ ਫਰੋਲਿਆ ਜਾਂਦਾਂ ਸੀ। ਪੁਰਾਣਾ ਦੀਆਂ ਕਹਾਣੀਆਂ ਅਤੇ ਅਣਹੋਸੇ ਗੱਪਾਂ ਦੇ ਮਖੌਲ ਉਡਾਏ ਜਾਂਦੇ ਅਵਤਾਰਵਾਦ ਗੁਰੂ ਡੰਮ ਦੀਆਂ ਧੱਜੀਆਂ ਉਡਾਈਆਂ ਜਾਂਦੀਆਂ। ਆਰੀਆ ਸਮਾਜ ਨੇ ਕਿਤਾਬਾਂ ਤੇ ਪੈਫਲਿਟਾਂ ਦੀਆਂ ਲੜੀਆਂ ਛਾਪੀਆਂ। ਸਭਾਵਾਂ ਵਿਚ ਵਿਸ਼ੇਸ਼ ਭਾਸ਼ਨ ਕਰਵਾਕੇ ਪੌਰਾਣਕ ਹਿੰਦੂ ਧਰਮ ਉਤੇ ਵਿਆਪਕ ਹਮਲਾ ਖੋਲਿਆ ਹੋਈਆ ਸੀ। ਆਰੀਆ ਪ੍ਰਚਾਰਕ ਕਈ ਵਾਰ ਹੱਦਾਂ ਵੀ ਟੱਪ ਜਾਂਦੇ ਸੀ। ਸ੍ਰੀ ਕਿਸ਼ਨ ਜੀ ਤੇ ਰਾਧਾ ਜੀ ਦੇ ਸੰਬੰਧਾਂ ਬਾਰੇ ਖਾਸ਼ ਤੌਰ ਤੇ ਟੀਕਾ ਟਿਪਣੀ ਕੀਤੀ ਜਾਂਦੀ। ਦੱਸਿਆ ਇਹ ਜਾਂਦਾ ਕਿ ਆਰੀਆ ਸਮਾਜ ਪੁਰਾਤਨ ਵੈਦਿਕ ਧਰਮ ਦਾ ਪ੍ਰਚਾਰਕ ਹੈ, ਜੋ ਸਾਡੇ ਆਦਿ ਕਾਲੀਨ ਪੁਰਖਿਆ ਨੇ ਧਰਮ ਧਾਰਨ ਕੀਤਾ ਹੋਇਆ ਸੀ,

ਅੀਰੀਆ ਸਮਾਜ ਉਸੇ ਨੂੰ ਸੁਰਜੀਤ ਕਰੇਗਾ। ਪਖੰਡ ਅਤੇ ਭਰਮ ਜਾਲ, ਗੁਰੂ ਡੰਮ ਤੋਂ ਹਿੰਦੂ ਧਰਮ ਨੂੰ ਬਚਾਏਗਾ। ਇਸ ਤਰ੍ਹਾਂ ਦਲੀਲਾਂ ਦੀ ਕਸਵੱਟੀ ਨਾਲ ਪਰਖ ਨਿਖੇੜ ਹੁੰਦੀ ਦੇਖਕੇ ਹੰਸ-ਚੰਗ ਬੁਧੀ ਵਾਲੇ ਗੁਰਸਿੱਖਾਂ ਨੂੰ ਆਰੀਆਂ ਸਮਾਜ ਚੰਗਾ ਲਗਿਆ ਅਤੇ ਪੰਜਾਬ ਦੇ ਆਰੀਆਂ ਸਮਾਜ ਵਿਚ ਸ਼ਾਮਲ ਹੋ ਕੇ ਕੰਮ ਕਰਨ ਲੱਗੇ। ਭਾਵੇਂ ਪ੍ਰਸਪਰ ਕਈ ਗੱਲਾਂ ਉਤੇ ਮੱਤਭੇਦ ਵੀ ਰਹੇ, ਇਹ ਹਾਲਾਤ 1877 ਤੋਂ ਪਿਛੋਂ ਤੱਕ ਚਲਦੇ ਰਹੇ। ਜਿਵੇਂ ਭਾਈ ਦਿੱਤ ਸਿੰਘ ਜੀ ਨੇ ਆਪਣੇ ਸੰਬਾਦ ਵਿਚ ਲਿਖਿਆ ਹੈ। ਉਹ ਲਾਹੌਰ ਪੁੱਜੇ ਤੇ ਭਾਈ ਜਵਾਹਰ ਸਿੰਘ ਪਾਸ ਠਹਿਰੇ। ਜ਼ੈਲਦਾਰ ਅਤਰ ਸਿੰਘ (ਕਿਸ਼ਨਪੁਰਾ ਕਲਾਂ) ਫਿਰੋਜ਼ਪੁਰ ਅਤੇ ਭਾਈ ਜਵਾਹਰ ਸਿੰਘ ਨੂੰ ਨਾਲ ਲੈ ਕੇ ਸਵਾਮੀ ਦਯਾ ਨੰਦ ਨਾਲ ਜਾ ਕੇ ਚਰਚਾ ਕੀਤੀ ਅਤੇ ਦਯਾਨੰਦ ਜੀ ਨੂੰ ਤਿੰਨ ਵਾਰੀ ਨਿਰੁਤਰ ਕੀਤਾ। ਇਹ ਚਰਚਾ ਕਿਉਂਕਿ ਬਹੁਤ ਅਹਿਮ ਸੀ ਖਾਸ ਕਰਕੇ ਤੀਜੀ ਵਾਰ ਹੋਇਆ ਸਾਸਤ੍ਰਾਰਥ, ਜਿਸ ਵਿਚ ਵੇਦ ਈਸ਼ਵਰ ਕਿਰਤ ਹਨ ਜਾਂ ਮਨੁੱਖਾਂ ਕ੍ਰਿਤ ? ਮਹੱਤਵ ਪੂਰਨ ਸੀ ਭਾਈ ਦਿੱਤ ਸਿੰਘ ਹੁਰਾਂ ਨੇ ਸੁਆਮੀ ਜੀ ਨੂੰ ਹਿੰਦੂ ਮੁਸਲਮਾਨਾਂਦੇ ਇਕਠ ਸਾਹਮਣੇ ਭਰੀ ਸਭਾ ਵਿਚ ਨਿਰੁਤਰ ਕੀਤਾ ਸੀ, ਉਸ ਪਿਛੋਂ ਭਾਈ ਦਿੱਤ ਸਿੰਘ ਜੀ ਦਾ ਸਤਿਕਾਰ ਸਾਰੇ ਪਾਸੀਂ ਕੀਤਾ ਜਾਣ ਲੱਗਿਆ। ਉਸ ਵੇਲੇ ਉਹ ਸਿੰਘ ਰੂਪ ਦੇ ਧਾਰਨੀ ਤਾਂ ਹੋ ਸਨ, ਪਰ ਸਿੰਘ ਸਭੀਏ ਨਹੀਂ ਬਣੇਸੀ।

## ਸਿੰਘ ਸਭਾ ਪ੍ਰਵੇਸ਼

ਈਸਾਈ ਮਿਸ਼ਨਰੀਆਂ ਦੇ ਸਿੱਖ ਮੁੰਡਿਆਂ ਨੂੰ ਪਤਤ ਕਰਨ ਦੇ ਰੋਸ ਵਿਚ ਸਿੰਘ ਸਭਾ ਅੰਮ੍ਰਿਤਸਰ 1873 ਵਿਚ ਬਣ ਚੁੱਕੀ ਸੀ, ਜਿਸ ਦੇ ਪਹਿਲੇ ਮੁਖੀ ਸ: ਠਾਕੁਰ ਸਿੰਘ ਸੰਧਾਵਾਲੀਏ ਮਹਾਰਾਜਾ ਦਲੀਪ ਸਿੰਘ ਦੇ ਮਾਮਾ ਸਨ। ਸੰਧਾਵਾਲੀਏ ਸਰਦਾਰ ਦੇ ਵਲੈਤ ਜਾਣ ਤੋਂ, ਜਿਥੋਂ ਉਨ੍ਹਾਂ ਮਹਾਰਾਜਾ ਦਲੀਪ ਸਿੰਘ ਨੂੰ ਅੰਮ੍ਰਿਤ ਛਕਾਇਆ ਤੇ ਪੰਜਾਬ ਆਉਣ ਦੀ ਪ੍ਰੇਰਨਾ ਦਿੱਤੀ, ਅੰਗਰੇਜ਼ ਸਰਕਾਰ ਵਿਰੋਧੀ ਹੋ ਗਈ। ਸ: ਠਾਕੁਰ ਸਿੰਘ ਨੂੰ ਭਾਰਤ ਤੋਂ ਵੱਖਰੇ ਇਲਾਕੇ, ਜੋ ਫਰਾਂਸੀਸੀਆਂ ਦੇ ਅਧੀਨ ਸੀ. ਪਾਂਡੀਚਰੀ ਵਿਚ ਰਹਿ ਕੇ ਜੀਵਨ ਗੁਜ਼ਾਰਨਾ ਪਿਆ। ਸੰਧਾਵਾਲੀਅਾਂ ਸਰਦਾਰ ਦੀ ਥਾਂ ਬੇਦੀ ਖੇਮ ਸਿੰਘ, ਸਿੰਘ ਸਭਾ ਅੰਮ੍ਰਿਤਸਰ ਦੇ ਪ੍ਰਧਾਨ ਬਣਾਏ ਗਏ, ਜੋ ਪੱਕੇ ਸਨਾਤਨੀ ਹਿੰਦੂ ਹੋਣ ਦਾ ਗੌਰਵ ਐਲਾਨੀਆਂ ਕਰਦੇ ਅਤੇ ਪ੍ਰਚਾਰਦੇ ਸਨ।

ਪ੍ਰੋਫੈਸਰ ਗੁਰਮੁਖ ਸਿੰਘ ਉਨ੍ਹਾਂ ਸਮਿਆਂ ਵਿਚ ਕੰਵਰ ਬਿਕਰਮ ਸਿੰਘ ਕਪੂਰਥਲਾ ਦੀ ਸਰਪ੍ਰਸਤੀ ਹੇਠਾਂ ਵਿਦਿਆ ਵੀ ਪ੍ਰਾਪਤ ਕਰ ਰਹੇ ਸੀ, ਸਿੰਘ ਸਭਾ ਸੰਸਥਾ ਵਿਚ ਕੰਮ ਵੀ ਕਰਦੇ ਸਨ। ਬਾਬਾ ਖੇਮ ਸਿੰਘ ਦੇ ਨਾਲ ਨਾਲ ਕੰਵਰ ਬਿਕਰਮ ਸਿੰਘ ਦਾ ਸਿੰਘ ਸਭਾ ਦੇ ਮੁੱਖੀਆਂ ਵਿਚ ਦੂਜਾ ਨਾਮ ਆਉਂਦਾ ਸੀ। ਕੰਵਰ ਸਾਹਿਬ ਦੀ ਹਮਾਇਤ ਨਾਲ ਭਾਈ ਗੁਰਮੁਖ ਸਿੰਘ ਨੇ ਲਾਹੌਰ ਸਿੰਘ ਸਭਾ 1879 ਨੂੰ ਬਣਾਈ ਅਤੇ ਉਸਦੇ ਚੀਫ਼ ਸੈਕਟਰੀ ਬਣੇ। ਪ੍ਰੋ: ਗੁਰਮੁਖ ਸਿੰਘ ਨੇ ਲਾਹੌਰ ਦੀ ਸਿੰਘ ਸਭਾ ਨਵੇਂ ਢੰਗ ਨਾਲ ਪੱਛਮੀ ਜਥੇ-ਬੰਦੀਆਂ ਵਾਂਗ ਜਥਬੰਦ ਕਰਨਾ ਆਰੰਭਿਆ ਹੋਇਆ ਸੀ। ਓਧਰ ਗਿਆਨੀ ਦਿੱਤ ਸਿੰਘ ਦੀ ਆਰੀਆ ਸਮਾਜ ਦੇ ਸਾਧੂ ਦਯਾ ਨੰਦ ਨਾਲ ਹੋਈ ਚਰਚਾ ਦੀ ਧਾਕ ਪਈ ਹੋਈ ਸੀ, ਪ੍ਰੋ: ਗੁਰਮੁਖ ਸਿੰਘ ਨੇ ਭਾਈ ਜਵਾਹਰ ਸਿੰਘ ਤੇ ਭਾਈ ਦਿੱਤ ਸਿੰਘ ਨਾਲ ਸੰਪਰਕ ਪੈਦਾ

ਕੀਤਾ ਅਤੇ ਉਨ੍ਹਾਂ ਨੂੰ ਸਿੱਖੀ ਦੀ ਹਾਲਤ ਅਤੇ ਅੰਮ੍ਰਿਤਸਰ ਵਾਲੀ ਸਿੰਘ ਸਭਾ ਉਤੇ ਸਨਾਤਨੀ ਪ੍ਰਭਾਵਾ ਤੋਂ ਜਾਣੂ ਕਰਾਇਆ । ਗਿਆਨੀ ਦਿੱਤ ਸਿੰਘ ਜੀ ਨੂੰ ਭਰਵੀ ਪ੍ਰੇਰਨਾ ਕੀਤੀ ਕਿ ਉਹ, ਓਰੀਐਂਟਲ ਕਾਲਜ ਦੇ ਪਹਿਲੇ ਸਾਲ ਵਿਚ ਗਿਆਨੀ ਦਾ ਇਮਤਿਹਾਨ ਪਾਸ ਕਰ ਲੈਣ । ਗਿਆਨੀ ਜੀ ਨੇ ਇਮਤਿਹਾਨ ਪਾਸ ਕੀਤਾ, ਇਸ ਖੇਤਰ ਵਿਚ ਵੀ ਯੋਗਤਾ ਦੀ ਛਾਪ ਇੰਨੀ ਜ਼ੋਰਦਾਰ ਲਗਾਈ ਕਿ ਉਨ੍ਹਾਂ ਨੂੰ ਓਰੀਐਂਟਲ ਕਾਲਜ ਲਾਹੌਰ ਵਿਚ (1978 ਵਿਚ) ਪੰਜਾਬੀ ਦੇ ਪ੍ਰੋਫੈਸਰ ਨੀਯਤ ਕੀਤਾ ਗਿਆ । ਪਹਿਲਾਂ ਪਹਿਲ ਭਾਈ ਜਵਾਹਰ ਸਿੰਘ ਅਤੇ ਗਿਆਨੀ ਦਿੱਤ ਸਿੰਘ ਦੋਵੇਂ ਸੰਸਥਾਵਾਂ ਬਲਕਿ ਤੀਜੀ, ਇਕ 'ਸਰਵ ਲੋਕ ਹਿਤਕਾਰੀ ਸਭਾ' ਵਿਚ ਵੀ ਕੰਮ ਕਰਦੇ ਰਹੇ, ਕਿਉਂਕਿ ਆਰੀਆ ਸਮਾਜ ਉਸ ਵੇਲੇ ਪੌਰਾਣਿਕ ਬ੍ਰਹਿਮਣੀ ਧਰਮ ਵਿਚੋਂ ਹਿੰਦੂਆਂ ਨੇ ਕੱਢਣ ਲਈ ਭਾਰੀ ਉਪਰਾਲਾ ਕਰ ਰਿਹਾ ਸੀ । ਹਰ ਸਭਾ ਦਾ ਆਰੰਭ ਕੀਰਤਨ ਰਾਹੀਂ ਕੀਤਾ ਜਾਂਦਾ, ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ । ਸਿੱਖ ਵਿਦਵਾਨ ਤੇ ਜਨ ਸਾਧਾਰਨ ਲਈ ਇਕ ਤਰ੍ਹਾਂ ਆਪਣੀ ਤੇ ਹਿੰਦੂ ਸਿੱਖਾਂ ਦੀ ਸਾਂਝੀ ਸੁਧਾਰਕ ਸਟੇਜ ਹੀ ਸਮਝੀ ਜਾਂਦੀ ਸੀ ।

ਇਹੋ ਜਿਹੀਆਂ ਰਲਵੀਆਂ-ਮਿਲਵੀਆਂ ਸਭਾਵਾਂ ਵਿਚ ਸਿੱਖ ਸਰੋਤਿਆਂ ਵਿਦਵਾਨਾਂ ਦਾ ਸ਼ਾਮਲ ਹੋਣਾ ਸੁਭਾਵਿਕ ਹੀ ਸੀ, ਭਾਵੇਂ ਸਿੱਖਾਂ ਨੂੰ 'ਸਤਿਆਰਥ ਪ੍ਰਕਾਸ਼' ਵਿਚ ਸਾਧੂ ਦਯਾ ਨੰਦ ਨੇ ਗੁਰੂ ਸਾਹਿਬਾਨ ਦੇ ਖਿਲਾਫ ਲਿਖੇ ਸ਼ਬਦ ਕਣ ਵਾਂਗ ਰੜਕ ਰਹੇ ਸੀ । ਫਿਰ ਵੀ ਸਿੱਖਾਂ ਨੂੰ ਨਾਲ ਲੈਣ ਲਈ ਸਿਆਣੇ ਆਰੀਆ ਸਮਾਜੀ, ਜਿਨ੍ਹਾਂ ਵਿਚ ਭਾਈ ਸਾਂਈ ਦਾਸ ਜਿਹੇ ਪੁਰਸ਼ ਸ਼ਾਮਲ ਸਨ, ਭਰੋਸਾ ਦਿੰਦੇ ਆ ਰਹੇ ਸੀ ਕਿ ਇਹ ਕੌੜੇ ਵਾਕ ਨਵੀਂ ਐਡੀਸ਼ਨ ਵਿਚੋਂ ਕੱਢ ਦਿੱਤੇ ਜਾਣਗੇ । ਕਿਉਂਕਿ ਸਤਿਆਰਥ ਪ੍ਰਕਾਸ਼ ਵਿਚ, ਸਮੇਂ ਸਮੇਂ ਸਿਰ ਸੋਧਾਂ ਤੇ ਵਾਧੇ ਘਾਟੇ ਆਦਿ ਕੀਤੇ ਜਾਂਦੇ ਸਨ, ਜੋ ਪਹਿਲੀ ਐਡੀਸ਼ਨ ਵਿਚ ਸੀ ਉਹ ਦੂਜੀ ਵਿਚ ਨਹੀਂ ਸੀ । ਸਿੱਖ ਖਿਆਲ ਕਰਦੇ ਸਨ ਇਹ ਨਿੰਦਨੀਯ ਲਿਖਤ ਸਮਾਜ ਵਾਲੇ ਹੋਰਨਾਂ ਕਈ ਲਿਖਤਾਂ ਵਾਂਗ ਕੱਢ ਦੇਣਗੇ !

## ਹਿੰਦੂ ਸਿੱਖ ਪਾੜੇ ਦਾ ਕਾਰਣ

25 ਨਵੰਬਰ 1888 ਨੂੰ ਆਰੀਆ ਸਮਾਜ ਦਾ ਗਿਆਰਵਾਂ ਸਸਾਗਮ ਲਾਹੌਰ ਵਿਚ ਹੋਇਆ, ਉਸ ਵਿਚ ਗੁਰੂ ਦੱਤ ਐਪਾਏ ਜੋ ਆਰੀਆ ਸਮਾਜ ਦਾ ਉਸ ਸਮੇਂ ਮੁੱਖ ਬੁਲਾਰਾ ਅਤੇ ਦਯਾ ਨੰਦ (ਡੀ. ਏ ਵੀ.) ਕਾਲਜ ਦੀ ਪ੍ਰਿੰਸੀਪਲਸ਼ਿਪ ਦਾ ਉਮੀਦਵਾਰ ਸੀ, ਖਾਸ ਤੌਰ ਉਤੇ ਇਕ ਹੋਰ ਲਾਲਾ ਮੁਰਲੀਧਰ ਨੇ ਉਸ ਦੀ ਪ੍ਰੋੜਤਾ ਵਿਚ ਇਸ ਜਲਸੇ ਵਿਚ ਸਿੱਖ ਗੁਰੂ ਸਾਹਿਬਾਨ ਦੇ ਵਿਰੋਧ ਵਿਚ ਮੰਦੇ ਬੋਲ ਬੋਲੇ । ਉਨ੍ਹਾਂ ਨੇ ਹਿੰਦੂ ਸਿੱਖਾਂ ਦੀਆਂ ਸਾਂਝਾ ਦੀਆਂ ਤੰਦਾ ਕੱਟ ਸੁਟੀਆਂ । ਏਨ੍ਹਾਂ ਬੁਲਾਰਿਆਂ ਨੇ ਸਵਾਮੀ ਦਯਾ ਨੰਦ ਦੇ ਗੁਰੂ ਸਾਹਿਬਾਨ ਬਾਰੇ ਵਰਤੇ ਸ਼ਬਦ ਤੇ ਲੇਖ ਜਾਇਜ਼ ਠਹਿਰਾਏ ਅਤੇ ਗੁਰੂ ਸਾਹਿਬਾਨ ਅਤੇ ਸਿੱਖ ਧਰਮ ਦੇ ਸਿਧਾਤਾਂ ਤੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਖਸੀਅਤਾਂ ਉਤੇ ਹਮਲੇ ਕੀਤੇ । ਜਿਨ੍ਹਾਂ ਨੂੰ ਸੁਣਕੇ ਭਾਈ ਦਿੱਤ ਸਿੰਘ ਭਾਈ ਜਵਾਹਰ ਸਿੰਘ ਹੋਰਨਾਂ ਸਿੱਖਾਂ ਸਮੇਤ ਜਲਸੇ ਵਿਚੋਂ ਉਠ ਕੇ ਆ ਗਏ । ਸਿੱਖਾਂ ਅਤੇ ਹਿੰਦੂਆਂ ਵਿਚਕਾਰ ਇਹ ਘਟਨਾ ਭਾਰੀ ਖਿਚਾਉ ਦਾ ਕਾਰਨ ਬਣੀ ।

1888 ਦੇ 2 ਦਸੰਬਰ ਨੂੰ ਲਾਹੌਰ ਗੁਰਦੁਆਰਾ ਬਊਲੀ ਸਾਹਿਬ ਵਿਚ ਸਿੱਖਾਂ ਦਾ ਇਕੱਠ ਸੱਦਿਆ ਗਿਆ, ਜਿਸ ਦੇ ਪ੍ਰਧਾਨ ਰਈਸ ਬਾਲ ਮੁਕੰਦ ਬਣਾਏ ਗਏ, ਉਸ ਵਿਚ ਭਾਈ ਜਵਾਹਰ ਸਿੰਘ, ਭਾਈ ਦਿੱਤ ਸਿੰਘ ਨੇ ਆਰੀਆ ਸਮਾਜੀਆਂ ਦੇ ਸਿੱਖ ਗੁਰੂਆਂ ਤੇ ਕੀਤੇ ਹਮਲਿਆਂ 'ਤੇ ਦੁਖ ਵੀ ਪ੍ਰਗਟ ਕੀਤਾ ਅਤੇ ਆਰੀਆ ਸਮਾਜ ਛੱਡ ਦੇਣ ਦਾ ਐਲਾਨ ਵੀ। ਉਨ੍ਹਾਂ ਸੰਜਮੀ ਭਾਸ਼ਾ ਵਿਚ ਕਿਹਾ :—

ਸਾਨੂੰ ਬਹੁਤ ਦੁਖ ਹੋਇਆ ਕਿ ਆਰੀਆ ਸਮਾਜ ਨੇ ਇਹ ਪਾਲਸੀ ਧਾਰਨ ਕੀਤੀ ਹੈ। ਉਨ੍ਹਾਂ ਨੂੰ ਗੁਰੂ ਸਾਹਿਬਾਨ ਤੇ ਸਿੱਖਾਂ ਪ੍ਰਤੀ ਅਜੇਹੇ ਘਿਨਾਉਣੇ ਸ਼ਬਦ ਵਰਤਕੇ ਕੀ ਲਾਭ ਪ੍ਰਾਪਤ ਹੋਵੇਗਾ। ਉਹ ਸਾਨੂੰ ਪਬਲਿਕ ਤੌਰ ਤੇ ਉਨ੍ਹਾਂ ਦੀ ਵਿਰੋਧਤਾ ਕਰਨ ਉਪਰ ਕਿਉਂ ਮਜਬੂਰ ਕਰਦੇ ਹਨ। ...ਨਿਆ ਸਾਥੋਂ ਇਹ ਮੰਗ ਨਹੀਂ ਕਰਦਾ ਕਿ ਅਸੀਂ ਆਰੀਆ ਸਮਾਜ ਦੇ ਸਿੰਚਾਲਕਾਂ ਨੂੰ ਇਹ ਆਗਿਆ ਦੇਈਏ ਕਿ ਸਿੱਖ ਗੁਰੂ ਸਾਹਿਬਾਨ ਦੀ ਕੀਮਤ ਤੇ ਉਨ੍ਹਾਂ ਦੀ ਵਡਿਆਈ ਕੀਤੀ ਜਾਵੇ। ਇਸ ਦੀਵਾਨ ਵਿਚ ਸਿੱਖ ਆਗੂਆਂ ਖਾਸ ਕਰ ਭਾਈ ਜਵਾਹਰ ਸਿੰਘ ਅਤੇ ਭਾਈ ਦਿੱਤ ਸਿੰਘ ਗਿਆਨੀ ਨੇ ਆਰੀਆ ਸਮਾਜ ਦੇ ਪਾਜ ਪੂਰੀ ਤਰ੍ਹਾਂ ਉਘਾੜ ਕੇ ਸਾਹਮਣੇ ਰੱਖ ਦਿੱਤੇ ਇਉਂ ਸਿੱਖ ਆਰੀਆ ਸਮਾਜ ਦੇ ਵਿਰੋਧ ਵਿਚ ਖੜ੍ਹੇ ਹੋਏ।

ਜੋ ਲੋਕ ਹਿੰਦੂ ਸਿੱਖਾਂ ਵਿਚ ਪਾੜਾ ਪਾਉਣ ਵਾਲੀ, ਸਿੰਘ ਸਭਾ ਲਹਿਰ ਨੂੰ ਆਖਕੇ ਨਿੰਦਦੇ ਹਨ, ਕਈਆਂ ਵੱਲੋਂ ਕਿਹਾ ਜਾਂਦਾ ਹੈ ਇਹ ਸਿੰਘ ਸਭਾ ਲਹਿਰ ਹਿੰਦੂ ਸਿੱਖਾਂ ਨੂੰ ਪਾੜਣ ਲਈ ਅੰਗਰੇਜ਼ਾਂ ਨੇ ਚਲਾਈ ਸੀ ਤੇ ਹਿੰਦੂ ਸਿੱਖਾਂ ਵਿਚ ਸਿੰਘ ਸਭਾ ਲਹਿਰ ਨੇ ਪਾੜਾ ਪਾਇਆ, ਉਹ ਦੇਖਣ ਕਿਸ ਘਟਨਾ ਅਤੇ ਕਿਨ੍ਹਾਂ ਸ਼ਬਦਾਂ ਨੇ ਇਸ ਸਿੰਘ ਸਭਾ ਲਹਿਰ ਨੂੰ ਪ੍ਰਚੰਡ ਰੂਪ ਦਿੱਤਾ। ਕਿਸ ਕਾਰਨ ਸਿੱਖ ਹਿੰਦੂਆ ਤੋਂ ਵੱਖਰੇ ਹੋਏ, ਇਸ ਫੁਟ ਦਾ ਨਿਸਚੇ ਹੀ ਆਰੀਆ ਸਮਾਜੀਆਂ ਦਾ ਇਹ ਗਿਆਰਵਾਂ ਇਜਲਾਸ ਜ਼ਿੰਮੇਵਾਰ ਸੀ। ਉਸ ਵਿਚ ਗੁਰੂ ਦੱਤ ਦਾ ਭਾਸ਼ਣ, ਸੁਆਮੀ ਦਯਾ ਨੰਦ ਦੇ ਗੁਰੂ ਸਾਹਿਬਾਨ ਬਾਰੇ ਵਰਤੇ ਕੌੜੇ ਸ਼ਬਦ ਇਸ ਦੇ ਮੂਲ ਕਾਰਨ ਬਣੇ। ਸੁਆਮੀ ਸ਼ਰਧਾ ਨੰਦ ਜੀ ਨੇ ਆਰੀਆ ਸਮਾਜੀਆਂ ਦੀ ਇਹ ਗਲਤੀ ਖੁਦ ਵੀ ਸਵੀਕਾਰ ਕੀਤੀ ਹੈ। (ਦੇਖੋ ਕਲਿਆਣ ਮਾਰਗ ਕਾ ਪਥਕ ਸਭਾ 21)

## ਖਾਲਸਾ ਅਖਬਾਰ ਰਾਹੀਂ ਸੇਵਾ :

ਗਿਆਨੀ ਦਿੱਤ ਸਿੰਘ ਜੀ ਨੇ ਖਾਲਸਾ ਅਖਬਾਰ ਦੇ ਐਡੀਟਰ ਬਣ ਕੇ ਸਿੱਖਾਂ ਉਤੇ ਹੋ ਰਹੇ ਚੌਂਹਤਰਫ਼ੀ ਹਮਲਿਆਂ ਨੂੰ ਠੱਲ੍ਹਣ ਦਾ ਕੰਮ ਬਿਖੜਾ ਕੀਤਾ। (ਉ) ਸਭ ਤੋਂ ਵੱਧ ਲੋੜ ਸੀ ਸਿੱਖਾਂ ਆਪਣਾ ਅਸਲੀ ਵਿਰਸਾ ਪਛਾਨਣ ਦੀ ਜੋ ਗੁਰਬਾਣੀ ਨੂੰ ਆਧਾਰ ਬਣਾ ਕੇ ਹੀ ਸਮਝਿਆ ਜਾ ਸਕਦਾ ਸੀ। ਸਿੱਖਾਂ ਵਿਚ ਦੇਹ ਧਾਰੀ ਗੁਰੂ ਮੰਨਣ ਦੇ ਅੰਧ-ਵਿਸ਼ਵਾਸ਼ ਭਾਰੂ ਸਨ, ਹਰ ਇਕ ਗੁਰੂ ਕਾ ਘਰਾਣਾ ਬੇਦੀ, ਸੋਢੀ, ਗੁਰੂ ਮੰਨੇ ਜਾਂਦੇ ਸੀ। ਗੁਰੂ ਘਰ ਤੋਂ ਵਰੋਸਾਏ ਗੱਦੀਦਾਰਾਂ ਪ੍ਰਤੀ ਸ਼ਰਧਾ ਤੇ ਮਾਨਤਾ ਰਣਜੀਤ ਸਿੰਘ ਦੇ ਰਾਜ ਵਿੱਚ ਸਿਖਰਾਂ ਪਾਰ ਕਰ ਗਈ ਸੀ, ਖਾਸਕਰ ਜਦੋਂ ਉਨ੍ਹਾਂ ਆਪਣੇ ਆਪ ਨੂੰ 'ਮਹਾਰਾਜ' ਕਹਾਉਣ ਲਈ ਸਮੇਂ ਦੇ ਗੁਰੂ ਬਾਬਾ ਸਾਹਿਬ ਸਿੰਘ ਬੇਦੀ ਸਵੀਕਾਰ ਕਰ ਲਏ। ਬੇਦੀਆਂ ਸੋਢੀਆਂ ਨੂੰ ਤਾਂ ਖਾਨਦਾਨੀ ਤੌਰ ਤੇ ਗੁਰੂ ਮੰਨਣੇ ਦੀ ਰੀਤ ਪਹਿਲਾਂ ਵੀ ਕੁਝ ਕੁਝ

ਚੱਲ ਹੀ ਰਹੀ ਸੀ, ਜਿਸ ਨੂੰ ਸਮੇਂ ਦੀ 'ਖਾਲਸਾ' ਦਰਬਾਰ ਦੀ ਸਰਕਾਰ ਨੇ ਮਾਨਤਾ ਦੇ ਦਿੱਤੀ ਸੀ, ਇਨ੍ਹਾਂ ਖਾਨਦਾਨਾਂ ਨਾਲ ਕਈ ਕਿਸਮਾਂ ਦੇ ਹੋਰ 'ਗੁਰੂ' ਵੀ ਖੁੰਬਾਂ ਵਾਂਗ ਪ੍ਰਗਟ ਹੋ ਗਏ। ਬਾਬਾ ਖੇਮ ਸਿੰਘ ਬੇਦੀ ਤਾਂ ਆਪਣੇ ਆਪ ਨੂੰ ਗੁਰੂ ਸਮਝਕੇ ਪੂਜਾ ਕਰਾਉਂਦੇ ਗੱਦੀ ਲਾਉਂਦੇ, ਚੌਰ ਕਰਾਉਂਦੇ, ਚੜ੍ਹਤ ਭੇਟ ਲੈਂਦੇ ਤੇ ਹਰ ਤਰ੍ਹਾਂ ਦੀ ਮਾਨਤਾ ਕਰਾਂਉਂਦੇ ਹੀ ਸਨ। ਆਪ ਜੀ ਜਨੇਊ ਧਾਰਨਾ ਸਿੱਖੀ ਦੇ ਸਨਾਤਨ ਰੀਤ ਸਮਝਦੇ ਸਨ। ਓਹੋ ਜਨੇਊ ਜਿਸਨੂੰ, ਗੁਰੂ ਨਾਨਕ ਜੀ ਨੇ 'ਹਈ ਤਾਂ ਪਾਂਡੇ ਘੱਤ' ਦਾ ਉਪਦੇਸ਼ ਦੇ ਕੇ ਰੱਦ ਕੀਤਾ ਸੀ। ਹੋਰ ਟੁੱਟ-ਪੁੰਜੀਏ ਗੁਰੂਆਂ ਦੀ ਹੰਨੇ ਹੰਨੇ ਪੀਰੀ ਦੇ ਕਾਰਨਾਮੇ ਇਕ ਦੂਜੇ ਤੋਂ ਵਧਾ ਕੇ ਦੱਸੇ ਜਾਂਦੇ ਸਨ। ਗੁਰੂ ਡੰਮ ਦਾ ਵੱਡਾ ਘਾਟਾ ਹੁੰਦਾ ਹੈ, ਲੋਕੀ ਗੁਰਬਾਣੀ ਦੇ ਗੁਰੂ ਰੂਪੀ ਸਿਧਾਤਾਂ ਨੂੰ ਸਮਝ ਕੇ ਮੰਨਣ ਦੀ ਥਾਂ, ਨਕਲੀ ਗੁਰੂਆਂ ਦੇ ਕੱਚ ਵਾਕਾਂ ਤੇ ਉਪਦੇਸ਼ਾਂ ਨੂੰ ਉੱਤਮ ਮੰਨਣ ਲਗ ਜਾਂਦੇ ਹਨ। ਕਿਉਂਕਿ ਸਭਨਾਂ ਦੇ ਉਪਦੇਸ਼ ਭਾਂਤ ਭਾਂਤ ਸੁਭਾ ਦੇ ਹੁੰਦੇ ਹਨ, ਗੁਰਮਤ ਸਿਧਾਤਾਂ ਦਾ ਇਕ ਸਰੂਪ ਨਹੀਂ ਰਹਿੰਦਾ। ਪੰਥ ਗੁਰੂ ਦਾ ਤਸੱਵਰ ਰੂਪਮਾਨ ਨਹੀਂ ਹੁੰਦਾ। ਗੁਰੂ ਡੰਮ ਅਤੇ ਅਖੌਤੀ ਸੰਪਰਦਾਵਾਂ ਦਾ ਵੱਡਾ ਨੁਕਸਾਨ ਇਹ ਹੋ ਰਿਹਾ ਸੀ ਕਿ ਖਾਲਸਾ ਪੰਥ ਨਾਮ ਦੀ ਕੋਈ ਹਸਤੀ ਨਹੀਂ ਰਹਿ ਗਈ ਸੀ। ਗੁਰਧਾਮਾਂ ਖਾਸ ਕਰਕੇ ਅੰਮ੍ਰਿਤਸਰ ਤਰਨਤਾਰਨ ਸਾਹਿਬ ਦੇ ਪੁਜਾਰੀ, ਜੋ ਦੰਭੀ ਗੁਰੂਆਂ ਨਾਲੋਂ ਘਟ ਨਹੀਂ ਸਨ ਕਹਾਉਂਦੇ, ਸਾਰੀਆਂ ਪੌਰਾਣਿਕ ਰੀਤਾਂ ਨਿਭਾਉਣੀਆਂ ਆਪਣੇ ਫਰਜ ਸਮਝਦੇ ਸੀ। ਮਰਨ ਜੰਮਣ ਸਮੇਂ ਵੀ ਸਿੱਖੀ ਦੀਆਂ ਰੀਤਾਂ ਭੁੱਲ ਕੇ, ਪੱਕੇ ਕਰਮ ਕਾਂਡੀ ਬ੍ਰਾਹਮਣੀ ਧਰਮ ਦੇ ਪ੍ਰਚਾਰਕ ਬਣੇ ਹੋਏ ਸਨ। ਸਿੱਖਾਂ ਦੇ ਧਰਮ ਮੰਦਰਾਂ ਦੀ ਉਸ ਵੇਲੇ ਦੀ ਦਸ਼ਾ ਅਤੇ ਪੁਜਾਰੀਆਂ ਦੇ ਸਿੱਖੀ ਵਿਰੋਧੀ ਕਾਰਨਾਮੇ ਇੱਕ ਵੱਖਰਾ ਪ੍ਰਕਰਣ ਹੈ। ਗਿਆਨੀ ਦਿੱਤ ਸਿੰਘ ਜੀ ਨੂੰ ਸਿੱਖ ਸਮਾਜ ਦੇ ਗੱਦੀਆਂ ਜਮਾਈ ਬੈਠੇ ਇਨ੍ਹਾਂ ਲੋਕਾ ਨਾਲ, ਲੰਮਾ ਤੇ ਕਰੜਾ ਸੰਘਰਸ਼ ਕਰਨਾ ਪਿਆ।

(ਅ) ਦੂਜਾ ਹਮਲਾ ਸਿੱਖੀ ਉਤੇ, ਆਰੀਆ ਸਮਾਜ, ਬ੍ਰਹਿਮ ਸਮਾਜ, ਨਵੀਆਂ ਉਠੀਆਂ ਸੁਧਾਰਕ ਲਹਿਰਾਂ ਵਲੋਂ ਸੀ। ਆਰੀਆਂ ਸਮਾਜ ਵਿਚੋਂ ਭਾਵੇਂ ਹੌਲੀ ਹੌਲੀ ਸਿੱਖ ਨਿਕਲ ਆਏ ਸਨ, ਫਿਰ ਵੀ ਕਈ ਸਿੱਖ ਖਾਨਦਾਨ ਵਿਚੋਂ ਹੀ ਖਲਤ ਮਲਤ ਹੁੰਦੇ ਗਏ, ਜਿਨ੍ਹਾਂ ਵਿਚ ਦੇਸ਼ ਭਗਤ, ਭਗਤ ਸਿੰਘ ਦੇ ਪਿਤਾ ਕਿਸ਼ਨ ਸਿੰਘ ਅਤੇ ਚਾਚਾ ਅਜੀਤ ਸਿੰਘ ਦੇ ਨਾਂ ਪ੍ਰਮਾਣ ਹਨ, ਇਸ ਗੱਲ ਦੇ ਕਿ ਉਨ੍ਹਾਂ ਉਤੇ ਸਮਾਜੀ ਪ੍ਰਭਾਵ ਕਾਫੀ ਗੂੜ੍ਹੇ ਸਨ।

ਬ੍ਰਹਿਮੂ ਸਮਾਜ ਕਲਕੱਤੇ ਤੋਂ ਨਵਾਂ ਨਵਾਂ ਮਤ ਪੰਜਾਬ ਆਇਆ ਸੀ, ਜਿਸ ਦਾ ਪ੍ਰਭਾਵ ਵੇਦਾਂਤ ਤੋਂ ਵਧਕੇ ਨਾਸਤਕਤਾ ਦਾ ਪ੍ਰਭਾਵ ਪਾਉਂਦਾ ਸੀ, ਸਮਾਜ ਸੁਧਾਰ ਦੇ ਕੰਮ ਉਸਦੇ ਵੀ ਕਈਆਂ ਨੂੰ ਮੋਹ ਰਹੇ ਸਨ। ਕਈ ਸਿੱਖ ਘਰਾਣੇ ਇਸ ਵਹਿਣ ਵਿਚ ਵਹਿ ਰਹੇ ਸਨ, ਜਿਨ੍ਹਾਂ ਵਿਚ ਸ, ਦਿਆਲ ਸਿੰਘ ਮਜੀਠੀਆਂ, ਸਿੱਖਾਂ ਦਾ ਇਕ ਰਈਸ ਸਿੱਖੀ ਤੋਂ ਬਮੁੱਖ ਹੋ ਕੇ ਉਸ ਮਤ ਦਾ ਧਾਰਨੀ ਬਣ ਗਿਆ ਸੀ, ਇਸ ਸਰਦਾਰ ਦੇ ਰੁਪਏ ਨਾਲ ਹੀ ਟ੍ਰਿਬਿਊਨ ਅਖਬਾਰ, ਦਿਆਲ ਸਿੰਘ ਕਾਲਜ, ਦਿਆਲ ਸਿੰਘ ਲਾਇਬਰੇਰੀ ਆਦਿਕ ਅਦਾਰੇ ਖੋਲ੍ਹੇ ਗਏ। ਲੋੜ ਸੀ ਸਿੱਖ ਸਮਾਜ ਨੂੰ ਗਿਆਨ ਦੀ ਜੋ ਸਿਆਣੇ ਤੇ ਅਮੀਰ, ਜੋ ਮੂਰਖਾਂ ਦਾ ਮੰਡਲ ਸਮਝਕੇ ਛੱਡ ਰਹੇ ਸਨ, ਉਨ੍ਹਾਂ ਉਤੇ ਗੁਰਮਤ ਦੀ ਪ੍ਰਬੱਧਤਾ ਦੇ ਪ੍ਰਭਾਵ ਦਰਸਾਉਣ ਦੀ ਇਸ ਲਈ ਗੁਰਮਤ ਮਿਸ਼ਨ ਅਤੇ ਵਿਦਿਅਕ ਪੱਖ ਨੂੰ ਮਜ਼ਬੂਤ ਕਰਨ ਲਈ ਖਾਲਸਾ ਕਾਲਜ ਅਤੇ

ਸਕੂਲ ਖੋਲ੍ਹਣ ਦੀ ਚਰਚਾ ਚਲਾਈ ਗਈ। ਅਧਿਆਤਮਕ ਸਮਾਜਕ ਵਿਸ਼ਿਆਂ ਉਤੇ ਉਚੇਚੀ ਵਿਉਂਤ ਨਾਲ ਲਾਹੌਰ ਵਿੱਚ ਸਿੱਖ ਰਈਸਾਂ ਅਤੇ ਵਿਦਿਆ ਪ੍ਰਾਪਤ ਕਰ ਰਹੇ ਵਿਦਿਆਰ-ਥੀਆਂ ਨੂੰ ਸਿੱਖੀ ਦੀ ਉਚਤਾ ਦਰਸਾਉਣ ਲਈ ਵਿਸ਼ੇਸ਼ ਭਾਸ਼ਣ ਲੜੀਆਂ ਦੇ ਪ੍ਰਬੰਧ ਖਾਲਸਾ ਬੋਰਡਿੰਗ ਹਾਊਸ ਵਿਚ ਕੀਤੇ ਗਏ। ਖਾਲਸਾ ਕਾਲਜ ਤੇ ਖਾਲਸਾ ਸਕੂਲ, ਇਸ ਭਾਂਤ ਦੀ ਗੁਰਮਤ ਦੀ ਵਿਆਖਿਆਂ ਤੇ ਉਚਤਾ ਦਰਸਾਉਣ ਲਈ ਖੋਲ੍ਹਣੇ ਜ਼ਰੂਰੀ ਸਮਝੇ ਗਏ। ਜੋ ਹੁਣ ਧੰਦਾ-ਵਿਦਿਆ, ਬਹੁਤੀ ਅੱਖਰੀ ਜਾਣਕਾਰੀ ਤਕ ਰਹਿ ਖੜ੍ਹੇ ਹਨ, ਕਿਹਾ ਚੰਗਾ ਹੋਵੇ ਸਾਰੇ ਖਾਲਸਾ ਸਕੂਲਾਂ ਅਤੇ ਖਾਲਸਾ ਕਾਲਜਾਂ ਵਿਚ ਪੰਥ ਸੇਵਕਾਂ ਦੀ ਸ਼ੁਰੂ ਕੀਤੀ ਲੜੀ ਅਨੁਸਾਰ ਸਿਖ ਧਰਮ ਦੀ ਸਰਬਾਂਗੀ ਜਾਣਕਾਰੀ ਦੇ ਕੋਰਸ ਪੜ੍ਹਾਏ ਜਾਣ ਵਿਸ਼ੇਸ਼ ਭਾਸ਼ਣ ਲੜੀਆਂ ਸ਼ੁਰੂ ਕੀਤੀਆਂ ਜਾਣ।

ਆਰੀਆ ਸਮਾਜੀਆਂ ਨਾਲੋਂ ਤਾਜ਼ੇ ਤਾਜ਼ੇ ਨਿਖੜਨ ਕਾਰਨ ਸਿੱਖਾਂ ਉਤੇ ਉਨ੍ਹਾਂ ਦੇ ਪ੍ਰਚਾਰਕਾਂ ਅਤੇ ਲਿਖਾਰੀਆਂ ਦੀਆਂ ਜ਼ਹਿਰੀਲੀਆਂ ਲਿਖਤਾਂ ਦਾ ਸਾਹਮਣਾ ਕਰਨਾ, ਹੋਰ ਔਖਾ ਕੰਮ ਸਾਹਮਣੇ ਆਇਆ। ਸ਼ਾਸਤ੍ਰਰਥਾਂ ਤੇ ਬਹਿਸਾਂ ਦਾ ਬਾਜ਼ਾਰ ਗਰਮ ਸੀ। ਅਨੇਕਾਂ ਤਰ੍ਹਾਂ ਦੇ ਦੋਸ਼ ਸਿੱਖਾਂ ਉਤੇ ਲਗਾਏ ਜਾਂਦੇ, ਜਿਨ੍ਹਾਂ ਦੇ ਜੁਆਬ ਸਿੰਘ ਸਭਾ ਲਹਿਰ ਦੇ ਪ੍ਰਬੰਧ ਆਗੂ ਨਿਸ਼ਠਾਵਾਣ ਪ੍ਰਚਾਰਕ ਥਾਂ ਥਾਂ ਦਿੰਦੇ। ਇਨ੍ਹਾਂ ਯੁੱਧ ਅਖਾੜਿਆਂ ਵਿਚ ਸਦਾ ਵਿਜਈ ਰਹਿਣ ਵਾਲੇ ਭਾਈ ਦਿੱਤ ਸਿੰਘ ਜੀ ਨੂੰ ਸਭਾਵਾਂ ਅਤੇ ਕਲਮ ਦੇ ਖੇਤਰ ਵਿਚ ਲਗਾਤਾਰ ਵੀਹ ਸਾਲ ਦਿਨ ਰਾਤ ਜੂਝਦੇ ਰਹੇ। ਸ. ਕਰਮ ਸਿੰਘ ਹਿਸਟੋਰਿਅਨ ਅਤੇ ਇਨ੍ਹਾਂ ਪੰਥ ਸੇਵਕਾਂ ਨੂੰ 'ਕੌਮੀ ਯੋਧੇ' ਕਹਿੰਦੇ ਸਨ ਤਾਂ ਇਸ ਯਥਾਰਥ ਤੇ ਢੁਕਵੀਂ ਉਪਮਾ ਹੀ ਹੈ।

(ਏ) ਸਿੰਘ ਸਭਾ ਲਹਿਰ ਦੇ ਅਰੰਭਕ ਕਾਲ ਸਮੇਂ, ਸਿੱਖੀ ਉੱਤੇ ਇਕ ਹਮਲਾ ਸੀ, ਹਰ ਪਿੰਡ ਦੀਆਂ ਮੜ੍ਹੀਆ, ਦੂਜੇ ਚੌਥੇ ਪਿੰਡ ਵਿਚ ਪੀਰਾਂ ਫਕੀਰਾ ਬੀਬੜੀਆਂ ਦੇਵੀਆਂ ਦੇਵਤਿਆਂ ਦੀ ਮਾਨਤਾ। ਜਿਨ੍ਹਾਂ ਦੇ ਮੇਲਿਆਂ ਉਤੇ ਲੋਕ ਵਹੀਰਾਂ ਲਾ ਕੇ ਪੁੱਜਦੇ ਅਤੇ ਪੀਰਾਂ ਫਕੀਰਾਂ ਨੂੰ ਹਰ ਤਰ੍ਹਾਂ ਦੇ ਚੜ੍ਹਾਵੇ ਚੜ੍ਹਾ ਕੇ ਆਪਣੀ ਸ਼ਰਧਾ ਭੇਟ ਕਰਕੇ ਕਮਲ ਕੁਟਦੇ ਤੇ ਕਮਲ ਬਿਹਾਜਦੇ ਸਨ।

ਜਿਵੇਂ ਲੋਕਾਂ ਲਈ ਹੋਰ ਕੋਈ ਕੰਮ ਹੀ ਨਹੀਂ ਸੀ, ਜਬੋ ਏਨਾਕੇ ਆਵਾਜਾਈ ਦੇ ਸਾਧਨ ਨਾ ਹੋਣ ਕਰਕੇ ਬਹੁਤਾ ਅੰਨੀ ਸ਼ਰਧਾ ਕਾਰਨ ਪੈਦਲ ਚੱਲ ਕੇ ਮੁਲਤਾਨ ਤੋਂ ਪਰੇ ਸੁਲਤਾਨ ਦੇ ਚਾਲੇ ਜਾਂਦੇ ਅਖੇ ਪੀਰ ਫਕੀਰ ਉਨੇ ਹੀ ਖੁਸ਼ ਹੁੰਦੇ ਹਨ. ਜਿੰਨ੍ਹਾ ਕੋਈ ਸਰਧਾਲੂ ਦੁੱਖ ਪਾ ਕੇ ਉਨ੍ਹਾ ਦੀ ਪੂਜਾ ਕਰਦਾ ਹੈ ਜਥਿਆਂ ਦੇ ਜਥੇ ਜਿਨ੍ਹਾਂ ਨੂੰ 'ਸੰਗ' ਕਿਹਾਂ ਜਾਂਦਾ ਸੀ, ਦੇਵੀਆਂ ਦੇਵਤਿਆ ਗੂੰਗਿਆਂ ਪੀਰਾਂ ਦੇ ਧਾਮਾਂ ਵਲ ਏਧਰੋਂ ਉਧਰ ਵਹੀਰਾਂ ਪਾਈ ਰੱਖਦੇ। ਇਨ੍ਹਾਂ ਸ਼ਰਧਾਲੂਆਂ ਵਿਚ ਬਹੁਤੇ ਸਿੱਖ ਸ਼ਕਲ ਦੇ ਲੋਕ ਹੁੰਦੇ :—

ਜਗ ਕੀ ਭੇਡ ਚਾਲ ਚਲਦੇ ਕੇ ਪੀਛੇ ਚਲੇ।

ਅਖਾਣ ਮੁਤਾਬਕ ਅਜਿਹੇ ਲੋਕਾਂ ਦੇ ਵਹਿਣਾਂ ਨੂੰ ਠੱਲਣਾ ਦਰਿਆਵਾਂ ਦੇ ਵਹਿਣ ਰੋਕਣ ਵਾਲੀ ਗੱਲ ਸੀ। ਗਿਆਨੀ ਦਿੱਤ ਸਿੰਘ ਜੀ ਨੇ ਖਾਲਸਾ ਅਖਬਾਰ ਤੇ ਅਪਣੀਆਂ ਪੁਸਤਕਾਂ ਰਚ ਕੇ ਆਪਣੇ ਦੋ-ਦੋ ਘੰਟਿਆਂ ਦੇ ਭਾਸ਼ਣਾਂ ਰਾਹੀਂ ਸੁਧਾਰਕਾਂ ਤੇ ਪੰਥ ਸੇਵਕਾਂ ਨੂੰ

ਖੁਲ੍ਹੀ ਸਮੱਗਰੀ ਦਿੱਤੀ, ਜਿਸ ਤੋਂ ਲੋਕਾਂ ਦੇ ਭਰਮਾਂ ਤੇ ਵਹਿਮਾਂ ਦੇ ਬੰਧਨ ਕੱਟਣੇ ਸਿੰਘ ਸਭਾ ਦੇ ਦੀਵਾਨਾਂ ਦਾ ਇਕ ਅੰਗ ਬਣ ਗਿਆ। ਅਨੇਕਾਂ ਭਰਮ-ਤੋੜ ਪ੍ਰਚਾਰਕ ਤੇ ਸੇਵਕ ਪੈਦਾ ਕੀਤੇ।

(ਸ) ਸਭ ਤੋਂ ਕਰੜਾ ਹਮਲਾ ਪੰਜਾਬ ਉਤੇ ਨਵੇਂ ਨਵੇਂ ਕ ਬਜ ਹੋਏ ਈਸਾਈਆਂ ਵਲੋਂ ਇਕ ਰਾਜਸੀ ਸ਼ਕਤੀ, ਦੂਜੇ ਪੱਛਮੀ ਢੰਗ ਦਾ ਸਲੀਕੇ ਭਰਿਆ ਵਰਤਾਰਾ, ਮਿਸ਼ਨਰੀਆਂ ਤੇ ਜਥਿਆਂ ਦੀਆਂ ਵਹੀਰਾਂ ਖਾਸ ਕਰਕੇ ਮੇਮਾਂ ਤੇ ਮਿਸਾਂ ਦੀ ਆਮ ਲੋਕਾਂ ਤੱਕ ਪਹੁੰਚ, ਜਦੋਂ ਕਿ ਪੰਜਾਬ ਦੇ ਅਮੀਰ ਘਰਾਣੇ ਮੁਸਲਮਾਨੀਆਂ ਪਿਛੇ ਹੀ ਆਪਣੇ ਧਰਮ ਕਰਮ ਤਿਆਗ ਰਹੇ ਸੀ।

ਮਿਸ਼ਨਰੀ ਮੇਮਾਂ ਤੇ ਮਿਸਾਂ ਨੇ ਸਿੱਖਾਂ ਅਤੇ ਹਿੰਦੂ ਅਮੀਰਾਂ ਦੇ ਘਰੀਂ, ਪ੍ਰਵੇਸ਼ ਕਰਕੇ ਆਪਣੇ ਜੌਹਰ ਦਿਖਾਉਣੇ ਸ਼ੁਰੂ ਕੀਤੇ ਉਸ ਵੇਲੇ ਪੰਜਾਬੀ ਸਮਾਜ ਦਾ ਢਾਂਚਾ ਡੋਲ ਉਠਿਆ। ਵੱਡੇ ਵੱਡੇ ਰਈਸ ਈਸਾਈ ਬਨਣ ਲੱਗੇ ਨੌਜਵਾਨ ਈਸਾਈ ਮਤ ਧਾਰਨ ਕਰਨ ਲੱਗੇ।

ਰਾਜੇ ਮਹਾਰਾਜੇ ਮਿਸ਼ਨਰੀਆਂ ਦੀ ਮਦਤ ਉਤੇ ਉਤਰ ਆਏ ਮਹਾਰਾਜਾ ਰਣਧੀਰ ਸਿੰਘ ਕਪੂਰਥਲਾ ਨੇ, ਕਪੂਰਥਲੇ ਅਤੇ ਜਲੰਧਰ ਵਿਚ ਈਸਾਈ ਮਿਸ਼ਨਰੀਆਂ ਦੇ ਕੇਂਦਰ (ਮਿਸ਼ਨ) ਖੁਲ੍ਹਾਏ। ਮਹਾਰਾਜਾ ਦਲੀਪ ਸਿੰਘ ਆਪਣੀ ਪੈਨਸ਼ਨ ਵਿਚੋਂ, ਤਕੜਾ ਭਾਗ ਵਲੈਤੋਂ ਮਿਸ਼ਨ ਨੂੰ ਪ੍ਰਚਾਰ ਲਈ ਭੇਜਦਾ ਸੀ ਤਾਕਿ ਉਸਦੀ ਨਿਗਾਹ ਵਿਚ ਅਸੱਭ ਪੰਜਾਬੀਆਂ ਨੂੰ ਈਸਾਈਆਂ ਰਾਹੀਂ ਹੀ ਬਣ ਕੇ ਕੁਝ ਸਲੀਕਾ ਆ ਜਾਵੇ। ਈਸਾਈ ਮਿਸ਼ਨਰੀਆਂ ਨੂੰ ਵੱਡੀ ਸਫਲਤਾ ਓਦੋਂ ਦਿੱਸਣ ਲੱਗੀ ਜਦੋਂ ਖਾਲਸਾ ਦਰਬਾਰ ਦੇ ਸਵਾ ਕ੍ਰੋੜ ਸਮਝੀ ਜਾਂਦੀ ਗਿਣਤੀ ਘਿਚਕ ਕੇ ਵੀਹ ਲੱਖ ਰਹਿ ਗਈ। ਜਾਪਦਾ ਇਉਂ ਸੀ ਕਿ ਬਸ ਆਖਰੀ ਹੰਭਲਾ ਮਾਰਨਾ ਹੀ ਬਾਕੀ ਹੈ ਤੇ ਰਹਿੰਦੇ ਵੀਹ ਲੱਖ ਸਿਖ ਵੀ ਖਤਮ ਹੋ ਜਾਣਗੇ। ਮੁਖ ਢੰਗ ਇਕੋ ਸੀ, ਸਿਖ ਅਮੀਰਾ ਅਤੇ ਸਰਦੇ ਪੁਜਦੇ ਘਰਾਣਿਆਂ ਨੂੰ ਈਸਾਈ ਬਣਾ ਲਿਆ ਜਾਵੇ। ਤਰਨ ਤਾਰਨ ਅੰਮ੍ਰਿਤਸਰ ਦੇ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾ ਅਤੇ ਬੁੰਗਿਆ 'ਚ ਈਸਾਈ ਪ੍ਰਚਾਰਕ ਆਸਨ ਜਮਾਈ ਬੈਠੇ ਸਨ। ਹਰਿਮੰਦਰ ਸਾਹਿਬ ਨੂੰ ਮੁੱਲ ਖਰੀਦ ਲੈਣ ਦੀ ਪੁਜਾਰੀਆਂ ਨਾਲ ਗੱਲਬਾਤ ਚੱਲ ਰਹੀ ਸੀ। ਤਾਂ ਜੁ ਇਸ ਥਾਂ ਗਿਰਜਾ ਬਣਾਇਆ ਜਾਵੇ। ਵਧੇ ਹੋਏ ਹੌਸਲਿਆਂ ਨਾਲ ਈਸਾਈ ਪਾਦਰੀਆਂ ਨੇ ਜਿਸ ਤਰ੍ਹਾਂ ਦੇ ਹਮਲੇ ਸਿੱਖ ਧਰਮ ਉਤੇ ਖੋਲ੍ਹੇ ਉਨ੍ਹਾਂ ਦਾ ਜਵਾਬ ਸਿੰਘ ਸਭਾ ਦੇ ਸੇਵਕ ਦਿੰਦੇ ਰਹੇ। ਵਧ ਚੜ੍ਹਕੇ ਕੰਮ ਕੀਤਾ ਖਾਲਸਾ ਅਖਬਾਰ ਅਤੇ ਉਸਦੇ ਐਡੀਟਰ ਗਿਆਨੀ ਦਿੱਤ ਸਿੰਘ ਜੀ ਨੇ। ਜਿੰਨ੍ਹਾਂ ਨੇ ਈਸਾਈ ਮਿਸ਼ਨ ਦੀ ਅਸਲੀਅਤ ਲੋਕਾਂ ਸਾਹਮਣੇ ਉਘਾੜ ਕੇ ਲਿਆਂਦੀ। ਅਣੱਕ ਲੇਖ ਈਸਾਈ ਧਰਮ ਬਾਰੇ ਲਿਖਕੇ ਠੱਲ ਪਾਈ ਗਿਆਨੀ ਜੀ ਦੇ ਮਿਸ਼ਨ ਵਿਰੁਧ ਲਿਖੇ ਲੇਖਾਂ ਤੋਂ ਭਾਸ਼ਣਾਂ ਨੂੰ ਪੜ੍ਹਕੇ ਅੰਦਾਜ਼ਾ ਲਗਾਇਆ ਜਾ ਸਕਦੇ ਹੈ ਕਿ ਗਿਆਨੀ ਜੀ ਨੇ ਸਮੇਂ ਦੀ ਸਰਕਾਰ ਦੀ ਸਰਪ੍ਰਸਤੀ ਵਾਲੇ ਈਸਾਈ ਮਿਸ਼ਨਰੀਆਂ ਨਾਲ ਕਿਵੇਂ ਕਰੜਾ ਲੋਹਾ ਲਿਆ ਅਤੇ ਕਿਸ ਤਰ੍ਹਾਂ ਈਸਾਈ ਮਿਸ਼ਨਰੀਆਂ ਦੇ ਇਸ ਹਮਲੇ ਨੂੰ ਨਿਰਭੈ ਹੋਕੇ ਠੱਲਿਆ।

(ਹ) ਇਹ ਸਾਰਾ ਕੁਝ ਖੰਡਨ-ਮੰਡਨ ਤੋਂ ਵਧ ਕੁਝ ਨਾ ਹੁੰਦਾ ਜੇ ਉਹ ਨਾਲ ਨਾਲ ਉਸਾਰੂ, ਗਿਆਨ ਭਰਿਆ ਸਾਹਿਤ ਨਾ ਰਚਦੇ । ਸਿੰਘ ਸਭਾ ਲਹਿਰ ਦੇ ਆਗੂਆਂ ਨੇ ਜਿੱਥੇ ਪੌਰਾਣਿਕ ਗੱਪਾਂ ਦੇ ਪੋਲ ਖੋਲ੍ਹੇ, ਵੈਦਕ ਕੁਰਬਾਨੀਆਂ ਦੇ ਘਿਨਾਉਣੇ ਪਿਛੋਕੜ ਦੱਸੇ, ਉਥੇ ਨਾਲੋਂ ਨਾਲ ਗੁਰੂ ਸਾਹਿਬਾਨ ਦੇ ਖਾਲਸਾ ਧਰਮ ਦੀਆਂ ਵਡਿਆਈਆਂ ਅਤੇ ਮਨੁੱਖੀ ਭਲੇ ਵਾਲੇ ਗੁਣ ਪ੍ਰਗਟਾਉਣ ਵਾਲੇ ਲੇਖ, ਭਾਸ਼ਣ ਤੇ ਪੁਸਤਕਾਂ ਦੀ ਰਚਨਾ ਵੀ ਕੀਤੀ। ਖਾਲਸਾ ਪੰਥ ਨੂੰ ਇਹਨਾਂ ਸਭਨਾਂ ਕਿਸਮਾਂ ਦੀਆਂ ਅਲਾਮਤਾਂ ਵਹਿਮਾਂ ਭਰਮਾਂ ਤੋਂ ਉੱਚਾ, ਖਾਲਸ ਖਾਲਸਾ, ਪੰਥ ਨੂੰ ਦਰਸਾਇਆ । ਸਿੰਘ ਸਭਾਵਾਂ ਕਾਇਮ ਕਰਕੇ 'ਖਾਲਸਾ ਦੀਵਾਨ' ਪੰਥ ਦੀ ਪ੍ਰਤੀਨਿਧ ਜਥੇਬੰਦੀ ਦੀ ਰਚਨਾ ਕੀਤੀ, ਜਿਸ ਨਾਲ ਥਾਂ ਥਾਂ ਕਾਇਮ ਕੀਤੀਆਂ 37 ਸਿੰਘ ਸਭਾਵਾਂ ਸ਼ਾਮਲ ਹੋਈਆਂ ਜਿਨ੍ਹਾਂ ਦੇ ਪ੍ਰਤੀਨਿਧ ਖਾਲਸਾ ਦੀਵਾਨ ਦੇ ਧੜਕਦੇ ਅਤੇ ਕੰਮ ਕਰਨ ਵਾਲੇ ਅੰਗ ਬਣੇ । ਸਿੰਘ ਸਭਾਵਾਂ ਜਥੇਬੰਦ ਕਰਨ, ਖਾਲਸਾ ਦੀਵਾਨ ਦੀ ਰਚਨਾ ਕਰਨ ਵਿਚ ਵੱਡਾ ਕੰਮ ਸਿੰਘ ਸਭਾ ਲਹਿਰ ਦੇ ਰੂਹੇ-ਰਵਾਂ ਪ੍ਰੋ: ਗੁਰਮੁਖ ਸਿੰਘ ਜੀ ਦਾ ਸੀ । ਖਾਲਸਾ ਦੀਵਾਨ ਵਲੋਂ, ਸਿੱਖ ਮਸਲੇ ਗੌਰਮਿੰਟ ਕੋਲ ਪਹੁੰਚਾਉਣੇ ਅਤੇ ਮੰਗਾਂ ਤੇ ਲੋੜਾਂ ਥੁੜਾਂ ਪੂਰੀਆਂ ਕਰਾਉਣ ਲਈ ਭਾਈ ਜਵਾਹਰ ਸਿੰਘ ਜੀ ਜੁਟੇ ਰਹਿੰਦੇ ਸਨ, ਜਿਨ੍ਹਾਂ ਨੇ ਗੁਰਪੁਰਬਾਂ ਦੀਆਂ ਛੁਟੀਆਂ ਕਰਾਈਆਂ, ਅਨੇਕਾਂ ਹੋਰ ਲਾਹੇਵੰਦੇ ਕੰਮ ਸਰਕਾਰ ਤੋਂ ਕਰਾਏ । ਖਾਸ ਕਰਕੇ ਖਾਲਸਾ ਕਾਲਜ ਦੇ ਵਰ੍ਹਿਆਂ ਵੱਧੋ ਸੈਕਟਰੀ ਬਣ ਕੇ ਕੌਮੀ ਉਸਾਰੀ ਦੇ ਯੱਗ ਵਿਚ ਨਿਰੰਤਰ ਅਹੂਤੀ ਪਾਈ । ਸਾਰੇ ਪੱਖਾਂ ਨੂੰ ਉਭਾਰਕੇ ਵਿਉਂਤਬੰਦੀ ਅਨੁਸਾਰ ਪ੍ਰਚਾਰਨ ਤੇ ਉਭਾਰਨ ਸੰਕਟਾਂ ਨੂੰ ਪਛਾੜਨ ਦਾ ਕੰਮ ਭਾਈ ਦਿੱਤ ਸਿੰਘ ਜੀ ਨੇ ਕੀਤਾ, ਜਿਸ ਲਈ ਉਹਨਾਂ ਦੀ ਅਪਾਰ ਵਿਦਵਤਾ, ਕਠਨ ਘਾਲਣਾ, ਪੰਥ ਸੇਵਾ ਦੀ ਲਗਨ ਦਿਨ ਦੂਣੀ ਸ਼ੋਹਰਤ ਹਾਸਲ ਕਰਦੀ ਗਈ । ਇਸ ਸਮੇਂ ਵਿਚ ਕਈ ਕਠਿਨਾਈਆਂ ਵੀ ਆਈਆਂ, ਕਸ਼ਟਾਂ ਭਰੇ ਦਿਨ ਵੀ ਆਏ. ਪੰਥ ਸੇਵਾ, ਗੱਦੀਦਾਰਾਂ ਸਾਧਾਂ ਵਾਲੀ ਮਾਨਤਾ ਕਰਾਉਣ ਵਾਲਾ, ਸੁਖ ਸੁਆਦ ਮਾਨਣੇ ਸੁਧਾਰਕਾਂ ਦਾ ਕੰਮ ਨਹੀਂ, ਪੰਥ ਸੇਵਾ ਇਕ ਕਠਨ ਘਾਲਣਾ ਹੈ, ਜੋ ਬਿਬੇਕ ਬੁਧ ਨਿਸ਼ਕਾਮ ਸੇਵਕਾਂ ਦੇ ਹਿੱਸੇ ਆਉਂਦੀ ਹੈ । ਜਿਹਨਾਂ ਵਿਚੋਂ ਇਕ ਮਹਾਨ ਯੋਧੇ, ਗਿਆਨੀ ਦਿੱਤ ਸਿੰਘ ਜੀ ਦਾ ਸਥਾਨ ਜੇ ਸਰਵੋਤਮ ਨਹੀਂ ਤਾਂ ਅਤੀ ਉਤਮ ਜ਼ਰੂਰ ਹੈ ।

## ਮੁਸ਼ਕਲਾਂ ਦਾ ਸਾਹਮਣਾ :

ਫਰੀਦਕੋਟ ਦਾ ਟੀਕਾ ਉਸ ਵੇਲੇ (ਸੰਮਤ ਬਿਕਮੀ 1934 ਤੋਂ 1940) ਵਿਚ ਪੁਰਾਤਨ ਕਿਸਮ ਦੇ ਸੰਪਰਦਾਈ ਗਿਆਨੀਆਂ ਦੀ ਵੱਡੀ ਘਾਲਣਾ ਨਾਲ ਤਿਆਰ ਹੋ ਰਿਹਾ ਸੀ । ਗਿਆਨੀ ਦਿੱਤ ਸਿੰਘ ਜੀ ਖੁਦ ਵੀ ਇਕ ਟੀਕਾ ਸਰਲ ਭਾਸ਼ਾ ਵਿਚ ਕਰ ਰਹੇ ਸਨ, ਜਿਸ ਵਿਚੋਂ ਇਕ ਇਕ ਸ਼ਬਦ ਦੀ ਵਿਆਖਿਆ, ਖਾਲਸਾ ਅਖਬਾਰ ਵਿਚ ਛਾਪੀ ਜਾਂਦੀ ਸੀ । ਹੈਡਿੰਗ ਹੁੰਦਾ ਸੀ 'ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼' । (ਪਤਾ ਲਗਿਆ ਹੈ ਇਸ ਟੀਕੇ ਦੀਆਂ ਕੁਝ ਪ੍ਰਤੀਆਂ ਇਕ ਪ੍ਰਤਿਸ਼ਠਤ ਸਿੱਖ ਘਰਾਣੇ ਕੋਲ ਸੰਭਾਲੀਆਂ ਹੋਈਆਂ ਹਨ) ਮੈਕਾਲਫ ਸਾਹਿਬ ਨੂੰ ਅੰਗ੍ਰੇਜ਼ੀ ਵਿਚ ਟੀਕਾ ਕਰਨ ਲਈ ਗਿਆਨੀ ਦਿੱਤ ਸਿੰਘ ਅਤੇ ਪ੍ਰੋਫੈਸਰ ਗੁਰਮੁਖ ਸਿੰਘ ਹੋਰਾਂ ਦੀ ਮਦਦ ਹਾਸਲ ਸੀ, ਮੈਕਾਲਫ ਸਾਹਿਬ ਨੇ 'ਸਿੱਖ ਰਲੀਜਨ' ਦੇ ਆਰੰਭ ਵਿਚ ਪੰਜ ਵਿਦਵਾਨਾ ਦੇ ਚਿੱਤਰ ਦਿੱਤੇ ਹਨ, ਜਿਨ੍ਹਾਂ ਤੋਂ ਉਨ੍ਹਾਂ

ਨੂੰ ਗੁਰਬਾਣੀ ਸਮਝਣ ਤੇ ਟੀਕਾ ਕਰਨ ਵਿਚ ਮਦਦ ਪ੍ਰਾਪਤ ਕੀਤੀ ਸੀ। ਭਾਈ ਦਿੱਤ) ਸਿੰਘ ਜੀ ਦਾ ਚਿੱਤਰ ਉਨ੍ਹਾਂ ਵਿਦਵਾਨਾਂ ਵਿਚ ਸ਼ਾਮਲ ਹੈ ਇਸ ਤੋਂ ਪਹਿਲਾਂ ਗੁਰਬਾਣੀ ਦੇ ਕੁਝ ਟੀਕੇ ਨਿਰਮਲੇ ਸਾਧੂਆਂ, ਖਾਸ ਕਰ ਪੰਡਿਤ ਤਾਰਾ ਸਿੰਘ ਜੀ ਵਲੋਂ ਹੋ ਚੁਕੇ ਸਨ। ਜੋ ਜਨ ਸਾਧਾਰਨ ਲਈ ਸਮਝਣੇ ਔਖੇ ਸਨ। ਗਿਆਨੀ ਜੀ ਨੇ ਏਨ੍ਹਾਂ ਕਾਰਨਾਂ ਨੂੰ ਮੁਖ ਰਖਕੇ ਫਰੀਦਕੋਟ ਵਾਲੇ ਟੀਕੇ ਬਾਰੇ ਕੁਝ ਸੰਪਾਦਕੀ ਨੋਟ ਲਿਖੇ, ਜਿਨ੍ਹਾਂ ਵਿਚ ਪੁਰਾਣੇ ਗਿਆਨੀਆਂ ਦੀ, ਆਣ ਕਰਕੇ ਗੱਲ ਕਰਨ ਵਾਲੀ ਸ਼ੈਲੀ ਨੂੰ 'ਸੋਧਾ ਚੜ੍ਹਿਆ ਹੋਇਆ ਸੀ। ਜਾਪਦਾ ਹੈ ਉਦੋਂ ਵਿਦਵਾਨਾਂ ਵਿਚ, ਜਿਵੇਂ ਸਿੱਖਾਂ ਵਿਚ ਹੁਣ ਵੀ ਨਹੀਂ ਘੱਟੀ ਵਿਰੋਧੀ ਰਾਏ ਸੁਨਣ ਦੀ ਸਮਰੱਥਾ ਦੀ ਘਾਟ ਸੀ, ਉਨ੍ਹਾ ਵਿਦਵਾਨਾਂ ਨ ਗਿਆਨੀ ਜੀ ਤੇ ਗੁੱਸਾ ਕੀਤਾ। ਗਿਆਨੀ ਜੀ ਹੋਰ ਚੇਤਨ ਹੋ ਗਏ। ਆਪ ਜੀ ਡਰੇ ਨਹੀਂ ਸਗੋਂ ਨਹਿਲੇ ਤੇ ਦਹਿਲਾ ਮਾਰਦੇ ਰਹੇ। ਟਾਕਰੇ ਉਤੇ ਲਾਹੋਰ ਵਿਚ ਹੀ ਗਿਆਨੀ ਬਦਨ ਸਿੰਘ ਦੀ ਸਰ-ਪ੍ਰਸਤੀ ਹੇਠਾਂ (ਨਾਨਕ ਪੰਥ ਪ੍ਰਕਾਸ਼ ਸਭਾ ਲਾਹੌਰ) ਦੀ ਸਥਾਪਨਾ, 1887 ਵਿਚ ਬਾਬਾ ਉਧਮ ਸਿੰਘ ਦੀ ਪ੍ਰਧਾਨਗੀ ਹੇਠ ਬਣਾਈ ਹੋਈ ਸੀ, ਇਸ ਸਭਾ ਦੀ ਸਤਵੀਂ ਸਾਲ ਗ੍ਰਹਿ ਗੁਰਦੁਆਰਾ ਜਨਮ ਸਥਾਨ ਲਾਹੌਰ ਵਿਚ ਮਨਾਈ ਗਈ, ਇਸ ਮੀਟਿੰਗ ਵਿਚ ਮਹਾਰਾਜਾ ਦਲੀਪ ਸਿੰਘ ਦੀ ਤਸਵੀਰ ਗੁਰੂ ਮਹਾਰਾਜ ਦੇ ਬਰਾਬਰ ਰੱਖੀ ਗਈ, ਜਿਸ ਦਾ ਲਾਹੌਰ ਸਿੰਘ ਸਭਾ ਨੇ ਵਿਰੋਧ ਕੀਤਾ, ਇਸ ਤੋਂ ਬਖੇੜਾ ਵਧਿਆ, ਦੋ ਪਾਰਟੀਆਂ ਵਿਚ ਖਿਚੋਤਾਨ ਹੋਇਆ। ਗਿਆਨੀ ਦਿੱਤ ਸਿੰਘ ਨੇ ਫਰੀਦਕੋਟ ਪਾਰਟੀ ਦਾ ਕਈ ਢੰਗਾਂ ਨਾਲ ਵਿਰੋਧ ਕੀਤਾ। ਸੰਸਕ੍ਰਿਤ ਦੇ ਪ੍ਰਬੋਧ ਚੰਦਰ ਨਾਟਕ ਗ੍ਰੰਥ ਵਾਂਗ ਟਿਕਾਕਾਰ ਵਿਦਵਾਨਾਂ ਦੇ ਕਲਪਤ ਪਾਤਰਾਂ ਦੀ ਰਚਨਾ ਕਰ ਦਿੱਤੀ। ਟੀਕਾਕਾਰ ਮੰਡਲੀ ਉਤੇ ਇਹ ਕਾਵਿ ਕਟਾਖਸ਼ ਕੰਡਿਆਲੀ ਛਮਕ ਵਾਂਗ ਲਗਿਆ, ਲਗਦੇ ਹੱਥੋਂ ਇਕ ਹੋਰ ਰਾਜ ਪ੍ਰਬੋਧ ਨਾਟਕ ਵੀ ਲਿਖ ਦਿੱਤਾ ਇਹ ਨਾਟਕ ਹੋਰਨਾਂ ਪੁਸਤਕਾਂ ਵਾਂਗ ਪਹਿਲਾਂ ਅਖਬਾਰ ਵਿਚ ਛਾਪੇ। ਪੁਸਤਕ ਰੂਪ ਵਿਚ ਛਪੇ ਦਾ ਬੇਦੀ ਉਦੇ ਸਿੰਘ ਦੇ ਨਾਮ ਉਤੇ ਖਾਲਸਾ ਅਖਬਾਰ ਤੇ ਉਸਦੇ ਐਡੀਟਰ ਭਾਈ ਦਿੱਤ ਸਿੰਘ ਉਤੇ (1887 ਸੰਨ) ਵਿਚ ਇਜ਼ਤ ਹਤਕ ਦਾ ਦਾਹਵਾ ਕੀਤਾ ਗਿਆ। ਦਾਹਵਾ ਨਾਟਕ ਰਾਹੀਂ ਕੀਤੀ ਇੱਜ਼ਤ ਦੇ ਹਤਕ ਦਾ ਸੀ, ਭਾਵੇਂ ਪਿਛੋਕੜ ਵਿਚ ਹੋਰ ਬਹੁਤ ਕੁਝ ਸੀ ਖਾਸ ਕਰਕੇ ਖੁਰਸ਼ੀਦ ਖਾਲਸਾ (ਉਰਦੂ ਵਿਚ ਨਿਹਾਲ ਸਿੰਘ) ਵਲੋਂ ਇਹ ਲਿਖਣਾ ਕਿ ਸਿੱਖਾਂ ਦੇ ਇਸ ਵੇਲੇ ਗੁਰੂ ਖੇਮ ਸਿੰਘ ਬੇਦੀ ਹਨ, ਨਾਮਧਾਰੀ ਬਾਬਾ ਰਾਮ ਸਿੰਘ ਵੀ ਗੁਰੂ ਹੀ ਹਨ। ਏਨਾਂ ਗੱਲਾਂ ਦਾ ਲਾਹੌਰ ਸਿੰਘ ਸਭਾ ਨੇ ਵਿਰੋਧ ਕੀਤਾ, ਅਖਬਾਰ ਖਾਲਸਾ ਗੁਰੂ ਡੰਮ ਦਾ ਵਿਰੋਧੀ ਸੀ ਦੂਜਾ ਪੁਜਾਰੀ ਧੜਾ ਇਹ ਗੱਲਾਂ ਸਹਿਨ ਕਰ ਰਿਹਾ ਸੀ, ਪ੍ਰਚਾਰ ਵੀ ਰਿਹਾ ਸੀ ਖਾਸ ਕਰਕੇ ਬੇਦੀ ਖੇਮ ਸਿੰਘ ਜੀ ਦੇ ਗੁਰੂ ਹੋਣ ਦੀ। ਬਾਬਾ ਖੇਮ ਸਿੰਘ ਬੇਦੀ ਤੇ ਅੰਮ੍ਰਿਤਸਰ ਦੇ ਪੁਜਾਰੀ ਪਹਿਲਾਂ ਹੀ ਲਾਹੌਰ ਸਿੰਘ ਸਭਾ ਦੇ ਸੁਧਾਰਕ ਕੰਮਾਂ ਦੇ ਘੋਰ ਵਿਰੋਧੀ ਸਨ, ਬੇਦੀ ਜੀ ਅਤੇ ਫਰੀਦਕੋਟੀ ਤੇ ਅੰਮ੍ਰਿਤਸਰੀ ਪਾਰਟੀ ਨੇ ਗਿਆਨੀ ਜੀ ਦੇ ਵਿਰੋਧੀਆਂ ਦੀ ਡੱਟਕੇ ਮੱਦਦ ਕੀਤੀ ਖੁਦ ਵੀ ਵਿਰੋਧ ਕੀਤਾ, ਗਵਾਹ ਦੇ ਤੌਰ ਤੇ ਵੀ ਮੁਕਦੱਮੇ ਵਿਚ ਕਈ ਪੁਜਾਰੀ ਵਿਰੋਧ ਵਿਚ ਭੁਗਤੇ। ਪ੍ਰੋ: ਗੁਰਮੁਖ ਸਿੰਘ ਦੇ ਵਿਰੁਧ ਹੁਕਮਨਾਮਾ ਅਕਾਲ ਬੁੰਗੇ ਤੋਂ ਜਾਰੀ ਕਰਾਇਆ ਗਿਆ। ਬੇਸ਼ਕ ਸ: ਅਤਰ ਸਿੰਘ ਭਦੌੜ ਜੈਸੀਆਂ ਹਸਤੀਆਂ ਨੇ ਪ੍ਰੋ: ਗੁਰਮੁਖ ਸਿੰਘ ਅਤੇ ਗਿਆਨੀ ਜੀ ਦੀ ਮਦਦ ਕੀਤੀ। ਪੰਜ ਸੋ ਰੁਪਇਆ ਮੁਕੱਦਮੇ ਲਈ ਇਕੱਠਾ ਹੋਇਆ ਪਰ ਮੁਕੱਦਮੇ ਦਾ ਮੁੱਢਲਾ

ਫੈਸਲਾ ਉਲਟ ਹੋਇਆ। ਮਿ. ਸੀ. ਪੀ. ਬਰਟ ਦੀ ਅਦਾਲਤ ਵਿਚ ਅਪੀਲ ਕੀਤੀ ਗਈ; ਜਿਸ ਨੇ 30-4-1888 ਵਿਚ ਐਡੀਟਰ ਨੂੰ ਦੋਸ਼ਾਂ ਤੋਂ ਬਰੀ ਕਰ ਦਿੱਤਾ। ਜੁਰਮਾਨਾ ਭੀ ਵਾਪਸ ਕੀਤਾ ਗਿਆ। ਇਸ ਝਗੜੇ ਸਮੇਂ ਸੱਤ ਸਿੰਘ ਸਭਾਵਾਂ ਨੇ ਖਾਲਸਾ ਦੀਵਾਨ ਤੇ ਸਿੰਘ ਸਭਾ ਲਹਿਰ ਦੀ ਮੁਖ ਜਥੇਬੰਦੀ ਖਾਲਸਾ ਦੀਵਾਨ ਵਿਚੋਂ ਆਪਣੇ ਆਪ ਨੂੰ ਅੱਡ ਕਰ ਲਿਆ, ਬਾਕੀ 30 ਸਿੰਘ ਸਭਾਵਾਂ ਖਾਲਸਾ ਦੀਵਾਨ ਲਾਹੌਰ ਨਾਲ ਰਹੀਆਂ। ਖਾਲਸਾ ਦੀਵਾਨ ਦੇ ਭਾਈ ਗੁਰਮੁਖ ਸਿੰਘ ਮੁਖ ਸਕੱਤਰ ਦ੍ਰਿੜਤ ਨਾਲ ਡਟੇ ਰਹੇ ਅਤੇ ਭਾਈ ਦਿੱਤ ਸਿੰਘ ਹੁਰਾਂ ਨੂੰ ਸਮਰਥਨ ਵੀ ਦਿੰਦੇ ਰਹੇ ਅਗਵਾਈ ਵੀ।

ਗਿਆਨੀ ਦਿੱਤ ਸਿੰਘ ਜੀ ਭਾਵੇਂ ਇਸ ਸਮੇਂ, ਓਰੀਐਂਟਲ ਕਾਲਜ ਵਿਚ ਪੰਜਾਬੀ ਦੇ ਪ੍ਰੋਫੈਸਰ ਸਨ ਜਿਥੋਂ ਮਿਲਦੀ ਤਨਖਾਹ ਨਾਲ ਮਾਕੂਲ ਗੁਜ਼ਾਰਾ ਹੋ ਜਾਂਦਾ ਸੀ, ਫਿਰ ਵੀ ਵਿਆਪੀ ਹੋਈ ਆਰਥਕ ਮੰਦਹਾਲੀ ਤੋਂ ਬਚ ਨਾ ਸਕੇ। ਇਸ ਮੁਕੱਦਮੇ ਨੇ ਖਾਲਸਾ ਦੀਵਾਨ ਤੇ ਸਿੰਘ ਸਭਾ ਲਹਿਰ ਨੂੰ ਕਾਫੀ ਝਟਕਾ ਲਗਾਇਆ, ਮੰਦੇ ਦਿਨ ਦੇਖਣੇ ਪੈ ਗਏ। ਖਾਲਸਾ ਅਖਬਾਰ ਬੰਦ ਹੋ ਗਿਆ ਅਤੇ ਕਾਫੀ ਚਿਰ ਬੰਦ ਰਿਹਾ।

## ਖਾਲਸਾ ਅਖਬਾਰ ਦੂਜੀ ਵਾਰ :

ਗਿਆਨੀ ਦਿੱਤ ਸਿੰਘ ਜੀ ਨੇ ਸਿੰਘ ਸਭਾ ਲਾਹੌਰ ਉਤੇ ਮੁੜ ਜ਼ੋਰ ਪਾਇਆ ਕਿ, ਅਖਬਾਰ ਫਿਰ ਕੱਢਿਆ ਜਾਵੇ। ਲਾਹੌਰ ਸਿੰਘ ਸਭਾ ਤੇ ਖਾਲਸਾ ਦੀਵਾਨ ਨੇ ਕਿਹਾ, ਤੁਸੀਂ ਆਪਣੀ ਜ਼ਿੰਮੇਵਾਰੀ ਨਾਲ ਅਖਬਾਰ ਕੱਢ ਸਕਦੇ ਹੋ। ਇਹ ਕਰੜਾ ਪ੍ਰੀਖਿਆ ਦਾ ਸਮਾਂ ਸੀ, ਭਾਈ ਦਿੱਤ ਸਿੰਘ ਨੇ ਹਿੰਮਤ ਨਾਲ ਇਹ ਬੀੜਾ ਚੁਕ ਲਿਆ। 1893 ਵਿਚ ਅਖਬਾਰ ਮੁੜ ਛਾਪਣਾ ਸ਼ੁਰੂ ਕਰ ਦਿੱਤਾ। ਜਿਸਦਾ ਪੂਰਾ ਮੁੱਖ ਲੇਖ ਅਖਬਾਰਾਂ ਦੇ ਲਾਭ ਤੇ ਗੁਣ ਦੱਸਣ ਵਾਲਾ ਸਾਨੂੰ ਸਭਨਾਂ ਨੂੰ, ਸਿੱਖਿਆ ਦੇਣ ਵਾਲਾ ਹੈ। ਉਨ੍ਹਾਂ ਦੂਜੀ ਵਾਰ ਕੱਢੇ ਅਖਬਾਰ ਖਾਲਸਾ ਦੇ ਨੰਬਰ 9 ਦੇ ਮੁਖ ਲੇਖ ਵਿਚ ਪਹਿਲੇ ਅਖਬਾਰ ਦਾ ਹਵਾਲਾ ਦਿੰਦਿਆਂ ਲਿਖਿਆ :—

ਉਹ ਅਖਬਾਰ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵੱਲੋਂ ਨਿਕਲਦਾ ਸੀ, ਪ੍ਰੰਤੂ ਉਸ ਦੇ ਐਡਿਟ ਕਰਨੇ ਦੀ ਸੇਵਾ ਸਭਾ ਨੇ ਮੈਨੂੰ ਸੌਂਪੀ ਹੋਈ ਸੀ, ਜਿਸਨੂੰ ਮੈਂ ਯਥਾ ਬੁੱਧੀ ਐਡਿਟ ਕਰਦਾ ਰਿਹਾ। ਹੁਣ ਮੈਂ ਜਦੋਂ ਕਈ ਸਾਲ ਤੋਂ ਉਸ ਨੂੰ ਬੰਦ ਦੇਖਿਆ ਅਤੇ ਨਾਲ ਹੀ ਇਹ ਨੁਕਸਾਨ ਦੇਖਿਆ ਜੋ ਅਖਬਾਰ ਦੇ ਨਿਕਲਣ ਨਾਲ ਆਪਸ ਦਾ ਸਬੰਧ ਬਣਿਆ ਰਹਿੰਦਾ ਸੀ, ਸੋ ਬਿਲਕੁਲ ਨਹੀਂ ਰਿਹਾ। ਇਕ ਦੂਜੇ ਦੀ ਕਾਰਗੁਜ਼ਾਰੀ ਮਾਲੂਮ ਨਹੀਂ ਹੁੰਦੀ। ਤਦ ਮੈਂ ਸਭਾ ਅੱਗੇ ਬੇਨਤੀ ਕੀਤੀ ਕਿ ਅਖਬਾਰ ਫਿਰ ਜਾਰੀ ਕੀਤਾ ਜਾਵੇ। ਜਿਸ ਪਰ ਸਿੰਘ ਸਭਾ ਲਾਹੌਰ ਨੇ ਫੈਸਲਾ

ਕੀਤਾ। ਜੋ ਇਹ ਅਖਬਾਰ ਦਾਸ ਨੂੰ ਹੀ ਦਿੱਤਾ ਜਾਵੇ ਅਤੇ ਆਖਿਆ ਕਿ ਸਭਾ ਦਾ ਇਸ ਨਾਲ ਲਾਭ ਹਾਨੀ ਦਾ ਕੋਈ ਸਬੰਧ ਨਹੀਂ ਹੋਵੇਗਾ। ਇਸ ਵਾਸਤੇ ਹੁਣ ਇਸ ਅਖਬਾਰ ਦਾ ਭਾਰ ਇਕੱਲੇ ਪਰ ਹੀ ਆਣ ਪਿਆ ਹੈ। ਪਰੰਤੂ ਮੈਂ ਆਪਣੇ ਚਿੱਤ ਵਿਚ ਜਾਣ ਲੀਤਾ ਹੈ ਕਿ ਇਹ 'ਖਾਲਸਾ ਅਖਬਾਰ' ਖਾਲਸਾ ਪੰਥ ਦਾ ਹੀ ਹੈ। ਮੇਰਾ ਇਸ ਵਿਚ ਉਤਨਾ ਹੀ ਹਿੱਸਾ ਹੈ ਜਿਤਨਾ ਮਜ਼ਦੂਰ ਦਾ ਮਕਾਨ ਬਨਾਉਣ ਵਿਚ ਹੁੰਦਾ ਹੈ। ਮਕਾਨ ਦਾ ਮਾਲਕ ਖਾਲਸਾ ਪੰਥ ਹੈ। ਸੰਪਾਦਕੀ ਦੇ ਅੰਤ ਵਿਚ ਲਿਖਿਆ ਹੈ, 'ਮੈਨੂੰ ਪੂਰੀ ਆਸ ਧੈਂਦੀ ਹੈ ਕਿ ਸਿੰਘ ਭਾਈ ਪਰਚੇ ਦੀ ਪੂਰੀ-ਪੂਰੀ ਮੱਦਦ ਕਰਨਗੇ' (ਸਫਾ 3 ਅਖਬਾਰ ਖਾਲਸਾ ਨੰ: 1 ਜਿਲਦ 1890)

ਇਕ ਵਾਰ ਅਖਬਾਰ ਬੰਦ ਹੋਣ ਨਾਲ, ਮੁਕੱਦਮੇ ਦਾ ਝਟਕਾ ਝੱਲਣ ਪਿਛੋਂ ਦੂਜੀ ਵਾਰ ਨਿੱਜੀ ਤੌਰ ਤੇ ਉਦਮ ਕਰਨਾ ਕਿਸੇ ਸਾਧਾਰਨ ਸਾਹਸ ਵਾਲੇ ਵਿਅਕਤੀ ਦਾ ਕੰਮ ਨਹੀਂ ਸੀ। ਉਸ ਪਿਛੋਂ ਜੋ ਸੇਵਾ ਪੰਜਾਬੀ ਬੋਲੀ ਤੇ ਸਿੱਖ ਧਰਮ ਦੀ ਖਾਲਸਾ ਅਖਬਾਰ ਰਾਹੀਂ ਉਨ੍ਹਾਂ ਕੀਤੀ ਹੈ, ਉਹ ਇਕ ਇਤਿਹਾਸਕ ਗਾਥਾ ਹੈ, ਖਾਲਸਾ ਪੰਥ ਦੀ ਯੋਜਨਾਬੱਧ ਉਸਾਰੀ ਲਈ, ਗਿਆਨ ਦੇ ਵਾਧੇ ਲਈ ਅਰਥ ਭਰਪੂਰ ਸੋਚੀਆਂ ਵਿਉਂਤਾਂ ਦੇ ਅਮਲ ਵਿਚ ਲਿਆਉਣ ਲਈ ਕੀਤੇ ਯਤਨ ਇਕ ਤੋਂ ਦੂਜੀ ਮਹੱਤਵਪੂਰਨ ਕੜੀ ਹੈ ਜਿਨ੍ਹਾਂ ਨੂੰ ਏਥੇ ਛੋਹਣਾ ਹੋਰ ਲੇਖ ਤੇ ਸਮੇਂ ਦੀ ਮੰਗ ਕਰਦਾ ਹੈ।

## ਖਾਲਸਾ ਕਾਲਜ ਲਈ ਉਦਮ :

'ਖਾਲਸਾ ਅਖਬਾਰ' ਨੇ ਪਹਿਲੀ ਤੇ ਭਰਵੀਂ ਪ੍ਰੇਰਨਾ ਖਾਲਸਾ ਕਾਲਜ ਖੋਲ੍ਹਣ ਦੀ ਦਿੱਤੀ। ਖਾਲਸਾ ਕਾਲਜ ਲਾਹੌਰ ਖੁਲੇ ਜਾਂ ਅੰਮ੍ਰਿਤਸਰ, ਫੈਸਲਾ ਹੋ ਜਾਣ ਪਿਛੋਂ ਕਾਲਜ ਅੰਮ੍ਰਿਤਸਰ ਖੋਲ੍ਹਣ ਦਾ ਫੈਸਲਾ ਹੋਇਆ, ਲਾਹੌਰ ਵਿਚ ਇਸ ਘਾਟ ਨੂੰ ਪੂਰਾ ਕਰਨ ਲਈ ਖਾਲਸਾ ਬੋਰਡਿੰਗ ਹਾਊਸ ਬਣਾਇਆ ਗਿਆ। ਜਿਸ ਤੋਂ ਕਾਲਜ ਨਾਲੋਂ ਵੀ ਉਤਮ ਦਰਜੇ ਦੇ ਕੰਮ ਲਏ ਜਾਂਦੇ ਰਹੇ। ਕਾਲਜਾਂ ਵਿਚ ਪੜ੍ਹਦੇ ਸਰਦਾਰਾਂ ਅਤੇ ਰਾਜਿਆਂ ਦੇ ਬੱਚਿਆਂ ਲਈ ਧਾਰਮਕ ਕਲਾਸਾਂ ਲਗਾਈਆਂ ਜਾਂਦੀਆਂ ਰਹੀਆਂ। ਖਾਲਸਾ ਕਾਲਜ ਅੰਮ੍ਰਿਤਸਰ ਖੁਲ੍ਹਣ ਵਾਲੇ ਦਿਨ ਖਾਲਸਾ ਅਖਬਾਰ ਦਾ ਪੂਰਾ ਪਰਚਾ ਨੰਬਰ 26, ਜਿਲਦ। ਕਤਕ 9 (1950) 1871 ਅਕਤੂਬਰ 23) 'ਖਾਲਸਾ ਕਾਲਜ ਅੰਕ' ਕੱਢਿਆ। ਜਿਸ ਵਿਚ ਕਾਲਜ ਦੇ ਲਾਭਾਂ ਤੇ ਹੋਰ ਪਹਿਲੂਆਂ ਉਤੇ ਰੋਸ਼ਨੀ ਪਾਈ ਗਈ। ਇਸ ਨਾਲੋਂ ਵਧੀਆ ਢੁੱਕਵੀਂ ਤੇ ਪ੍ਰਮਾਣੀਕ ਦਸਤਾਵੇਜ਼ ਖਾਲਸਾ ਕਾਲਜ ਬਾਰੇ ਹੋਰ ਕੋਈ ਨਹੀਂ ਹੋ ਸਕਦੀ ਇਕੱਲੇ ਉਸ ਖਾਲਸਾ ਕਾਲਜ ਲਈ ਹੀ ਨਹੀਂ, ਸਮੂਹ ਖਾਲਸਾ ਕਾਲਜਾਂ ਦੇ ਉਦੇਸ਼ ਦੀਆਂ ਜੜ੍ਹਾਂ ਇਸ ਅੰਕ ਵਿਚ ਹਨ ਕਾਲਜ ਵਲੋਂ ਪਹਿਲਾਂ ਕਿਰਾਏ ਉਤੇ ਹਾਲ ਗੇਟ ਕੋਲ ਬਿਲਡਿੰਗ ਲੈ ਕੇ ਸਕੂਲ ਖੋਲ੍ਹਿਆ ਗਿਆ ਇਉਂ ਕਾਲਜ ਲਈ ਪਹਿਲਾਂ ਯਤਨ ਸਫਲ ਹੋਇਆ। ਗਿਆਨੀ ਦਿੱਤ ਸਿੰਘ ਜੀ ਦੀ ਕਲਮ ਤੋਂ ਕਾਲਜ ਖੋਲ੍ਹਣ

ਲਈ ਅਰਦਾਸ ਦੇ ਰੂਪ ਵਿਚ ਲਿਖੇ ਸਵੱਈਏ ਬੜੇ ਮਨਮੋਹਕ ਹਨ ਨਮੂਨੇ ਦੀਆਂ ਕੁਝ ਪੰਗਤੀਆਂ ਇਉਂ ਹਨ। –

ਵੋਹ ਕੌਣ ਰਿਝੀ ਜਗ ਭੀਤਰ ਹੈ ਤਵ ਸੇਵ ਕਰੇ ਜਨ ਨਹਿ ਜੋ ਪਾਈ।
ਜਿਨ ਓਟ ਗਹੀ ਹਰ ਜੀ ਤੁਮਰੀ ਸੁਖ ਸੰਪਤੀ ਹੈ ਸਗਰੀ ਘਰ ਆਈ।
ਵਰ ਮਾਂਗਤ ਹੈ ਯਹਿ ਪੰਥ; ਪ੍ਰਭੂ ਕਰੋ ਕਾਲਜ ਮਾਹਿ ਸਹਾਈ।

(ਸਫਾਂ 2)

ਆਪਣੇ ਵਲੋਂ ਅਸੀਸ ਦਿੰਦਿਆਂ ਲਿਖਿਆ ਹੈ :—

ਵਿਦਿਆ ਕੋ ਵਿਚਾਰ ਸਦਾ ਨਾਮ ਕੋ ਅਧਾਰ ਸੰਗ ਪਰ ਉਪਕਾਰਤਾ ਦੁਆਰ ਖੜੀ ਰਹੇ।
ਗੁਰੂ ਕੀ ਰਚੀ ਹੋਈ ਕੌਮ ਖਾਲਸਾ ਜੁ ਖਾਲਸ ਹੀ ਬਣੀ ਠਨੀ ਔਰ ਹਰੀ ਭਰੀ ਰਹੇ।
ਖਾਲਸਾ ਕਾਲਜ ਵਲੋਂ ਜੋ ਪ੍ਰਬੰਧਕ ਕਮੇਟੀ ਦੇ ਸਤਿਕਾਰ ਯੋਗ ਪਦ ਧਾਰਮਕ ਮੈਂਬਰ ਉਤੇ ਗਿਆਨੀ ਦਿੱਤ ਸਿੰਘ ਜੀ ਜੀਵਨ ਭਰ ਧਾਰਮਕ ਮੁਖੀ ਰਹੇ। ਉਨ੍ਹਾਂ ਦੇ ਚਲਾਣੇ ਪਿਛੋਂ ਇਹ ਪਦਵੀ ਭਾਈ ਕਾਨ੍ਹ ਸਿੰਘ ਨਾਭਾ ਨੂੰ ਪ੍ਰਾਪਤ ਹੋਈ। ਪਹਿਲਾਂ ਪਹਿਲ ਖਾਲਸਾ ਵਾਲਿਆਂ ਵਲੋਂ ਹਰ ਵਰ੍ਹੇ ਭਾਈ ਸਾਹਿਬ ਜੀ ਦੀ ਯਾਦ ਮਨਾਈ ਜਾਂਦੀ ਰਹੀ। ਕਈ ਸਾਲ ਉਨ੍ਹਾਂ ਬਾਰੇ ਅਤੇ ਗੁਰਮਤ ਦੇ ਹੋਰ ਵਿਸ਼ਿਆਂ ਸੰਬੰਧੀ ਲੇਖ ਲਿਖਣ ਵਾਲਿਆਂ ਨੂੰ ਖਾਸ ਵਜ਼ੀਫੇ ਦਿੱਤੇ ਜਾਂਦੇ ਰਹੇ। ਇਸ ਸਕੀਮ ਲਈ ਇਕ ਪ੍ਰੇਮੀ ਸੱਜਣ ਨੇ ਗੁਪਤ ਰੂਪ ਵਿਚ ਇਤਨੀ ਮਾਇਆ ਜਮਾਂ ਕਰਾ ਦਿੱਤੀ ਸੀ, ਜਿਸ ਦੇ ਸੂਦ ਤੋਂ ਮਿਲਦੀ ਰਕਮ ਜੋ ਉਸ ਵੇਲੇ (100) ਰੁਪਇਆ ਸਲਾਨਾ ਬਣ ਜਾਂਦੀ ਸੀ, ਗੁਰਮਤ ਦੇ ਕਿਸੇ ਵਿਸ਼ੇ ਉਤੇ ਲੇਖ ਲਿਖਣ ਵਾਲੇ ਨੂੰ ਇਹ ਰਕਮ ਇਨਾਮ ਦੇ ਰੂਪ ਵਿਚ ਦਿੱਤੀ ਜਾਂਦੀ ਰਹੀ। ਇਨਾਮੀ ਨਿਬੰਧ ਨੂੰ ਵਿਦਵਾਨ ਪੜਤਾਲਦੇ ਸਨ। ਜਿਨ੍ਹਾਂ ਵਿਚ ਭਾਈ ਕਾਨ੍ਹ ਸਿੰਘ, ਭਾਈ ਵੀਰ ਸਿੰਘ, ਮਾਸਟਰ ਈਸ਼ਰ ਸਿੰਘ ਤਰਨਤਾਰਨ ਆਮ ਤੌਰ ਤੇ ਨਿਰੀਖਕ ਹੁੰਦੇ। ਇਹ ਜਾਣਕਾਰੀ ਸਬੰਧਤ ਫਾਇਲਾਂ ਵਿਚ ਦਰਜ ਹੈ। ਇਨ੍ਹਾਂ ਲੇਖਾਂ ਵਿਚੋਂ ਇਨਾਮ ਜਿੱਤਣ ਵਾਲੇ ਮਾਨ ਸਿੰਘ ਵਿਦਿਆਰਥੀ ਇਕ ਸਨ ਜੋ ਪਿਛੋਂ ਜਸਟਿਸ ਮਾਨ ਸਿੰਘ ਕਰਕੇ ਪ੍ਰਸਿੱਧ ਹੋਏ। ਪਿਛੋਂ ਆ ਕੇ ਅੰਮ੍ਰਿਤਸਰ ਵਾਲੀ ਪਾਰਟੀ ਨੇ ਇਹ ਸਕੀਮ ਪਤਾ ਨਹੀਂ ਕਿਉਂ ਨਜ਼ਰ ਅੰਦਾਜ਼ ਕਰ ਦਿੱਤੀ ਹੋਈ ਹੈ।

ਖਾਲਸਾ ਅਖਬਾਰ ਵਿਚ ਜਿੰਨੀਆਂ ਲੇਖ ਲੜੀਆਂ ਚਲੀਆਂ ਉਨ੍ਹਾਂ ਵਿਚੋਂ ਕੁਝ ਕੁ ਨੇ ਪੁਸਤਕਾਂ ਦਾ ਰੂਪ ਧਾਰਨ ਕੀਤਾ। ਕਈ ਰਚਨਾਵਾਂ ਪੁਸਤਕ ਦੇ ਰੂਪ ਵਿਚ ਸੰਪਾਦਨ ਕਰਕੇ ਛਾਪਣ ਦੀ ਤਾਂਘ ਵਿਚ ਪਈਆਂ ਹਨ। ਸਭ ਤੋਂ ਵੱਧ ਮਹੱਤਵਪੂਰਨ, ਖਾਲਸਾ ਅਖਬਾਰ ਦੇ ਧਾਰਮਕ ਅਤੇ ਸਮਾਜਕ ਮਹੱਤਵ ਵਾਲੇ ਮੁਖ ਲੇਖ ਹਨ, ਉਸ ਵੇਲੇ ਦੇ ਸਮਾਜ ਦੀ ਦਸ਼ਾ ਸਿੱਖ ਲਹਿਰ ਦੀਆਂ ਸਥਿਤੀਆਂ ਦੀ ਝਾਕੀਆਂ ਵੀ ਹਨ, ਸਾਹਿਤ ਗਿਆਨ ਦੀ ਸੇਵਾ ਵੱਧ ਚੜ੍ਹ ਕੇ ਹੀ ਵਿਰੋਧੀਆਂ ਦੇ ਉਠਾਏ ਗਏ ਪ੍ਰਸ਼ਨਾਂ ਦੇ ਉੱਤਰ, ਗੁਰਬਾਣੀ ਦਾ ਟੀਕਾ ਟਿੱਪਣੀਆਂ ਖੰਡਨ ਮੰਡਨ ਦੇ ਵਿਸ਼ੇ, ਉਸ ਵੇਲੇ ਦੀਆਂ ਹਾਲਤਾਂ ਤੇ ਸਾਡੀ ਦਸ਼ਾ ਦੇ ਸੰਭਾਲਣ ਦੇ ਉਪਾਉ ਵਿਚਾਰਨ ਯੋਗ ਚਿੱਤਰ ਹਨ।

ਗਿਆਨੀ ਜੀ ਨੂੰ ਸਾਹਿਤਕਾਰੀ ਦੇ ਮੰਡਲ ਵਿਚ ਜੋ ਸਥਾਨ ਮਿਲਣਾ ਚਾਹੀਦਾ ਸੀ ਦਿੱਤਾ ਨਹੀਂ ਗਿਆ ਇਸ ਦਾ ਇਕ ਕਾਰਨ ਤਾਂ ਇਹ ਹੈ ਕਿ ਉਨ੍ਹਾਂ ਦਾ ਲਿਖਿਆ ਸਾਹਿਤ, ਨਵੇਂ ਜ਼ਮਾਨੇ ਦੀ ਪੜਚੋਲੀਆਂ ਨੇ ਸਾਹਿਤਕ ਤੇ ਧਾਰਮਿਕ ਦ੍ਰਿਸ਼ਟੀ ਨਾਲ ਵੇਖਿਆ ਤੱਕ ਨਹੀਂ, ਜਿਵੇਂ ਰੱਦ ਹੀ ਕਰ ਦਿੱਤਾ ਹੋਵੇ। ਜਦੋਂ ਕਿ ਅੱਜ ਕੱਲ ਕਿੱਸਾ ਲਿਖਣ ਵਾਲੇ ਤੁਕਬੰਦੀ ਕਰਨ ਵਾਲਿਆਂ ਨੂੰ ਟੀਸੀਆਂ ਤੇ ਬੰਠਾਇਆ ਜਾ ਰਿਹਾ ਹੈ ਅਖੇ ! ਉਹ ਬੜੇ ਸਾਹਿਤਕਾਰ ਸਨ। ਇਹ ਪੰਜਾਬੀ ਸਾਹਿਤਕਾਰਾਂ ਅਤੇ ਵਿਦਵਾਨਾਂ ਦੀ ਮੁਢਲੀ ਤੇ ਵੱਡੀ ਕਮਜ਼ੋਰੀ ਹੈ, ਸਿਖਾਂ ਨੂੰ ਬੰਧਕ ਖੇਤਰ ਵਿਚ ਬਲ ਧਾਰਨ ਦੇ ਸਬੰਧ ਨਹੀਂ ਜੁੜੇ, ਸਿੱਖੀ ਨੂੰ ਪ੍ਰਫੁਲਤ ਹੋਣ ਦਾ ਸਮਾਂ ਨਹੀਂ ਮਿਲਿਆ। ਲਿਖਤਾਂ ਦਾ ਸੰਚਤ ਕਰਕੇ ਛਾਪਣ ਦੀ ਵੇਹਲ ਹੀ ਨਹੀਂ ਮਿਲੀ, ਦੂਜਾ ਕਾਰਨ ਸਾਡੇ ਏਸ ਬੇਪ੍ਰਵਾਹੀ ਨੂੰ ਕੋਈ ਕੀ ਕਹੇ ਕੀ ਉਨ੍ਹਾਂ ਦੀਆਂ ਸੁਖ ਰਹਿਣੇ ਸਾਤਿਕਾਰਾਂ ਵਲੋਂ ਉਨ੍ਹਾਂ ਦੀਆਂ ਲਿਖਤਾਂ ਵਾਚਣ ਤੋਂ ਪ੍ਰਹੇਜ਼ੀ ਬਣੇ ਰਹਿਣ ਦਾ ਹੈ। ਗਿਆਨੀ ਜੀ ਦੇ ਲੇਖਾਂ ਦੇ ਸਾਹਿਤਕ ਦ੍ਰਿਸ਼ਟੀ ਤੋਂ ਮੁਲਾਂਕਣ ਕਰਨ ਦੀ ਅੱਖ ਖੁਲਦੀ ਤਾਂ ਉਨ੍ਹਾਂ ਦੀ ਝੋਲੀ ਇਸ ਪੱਖੋਂ ਆਸ ਨਾਲੋਂ ਵੱਧ ਭਰਦੀ। ਖਾਲਸਾ ਅਖਬਾਰ ਦੇ ਲੇਖਾਂ ਵਿਚੋਂ ਅਨੇਕਾਂ ਵਿਸ਼ੇ ਗਿਆਨ ਭਰਪੂਰ ਹਨ ਅਨੇਕਾਂ ਸਦਾਚਾਰਕ ਸਾਰਥਕ ਰਹਿਣ ਵਲੋਂ, ਇਤਿਹਾਸਕ ਮਹੱਤਵ ਭਰਪੂਰ ਵੀ ਕਈ ਲੇਖ ਮਹਾਰਾਜਾ ਦਲੀਪ ਸਿੰਘ ਜੀ ਦੇ ਚਲਾਣੇ ਬਾਰ ਹਨ। ਉਸ ਲੇਖ ਵਿਚ ਇਤਿਹਾਸਕ ਪਿਛੋਕੜ ਵੀ ਹੈ ਵਿਸ਼ਲੇਸ਼ਣ ਅਤੇ ਸਾਹਿਤਕ ਰਸ ਵੀ। ਲੇਖ ਨੂੰ ਮਹੱਤਵਪੂਰਣ ਸਮਝਕੇ ਡਾ. ਬਲਬੀਰ ਸਿੰਘ ਜੀ ਨੇ ਆਪਣੇ ਬਜ਼ੁਰਗਾਂ ਦੇ ਹਾਲ ਦੱਸਣ ਵਾਲੀ ਪੁਸਤਕ 'ਸ੍ਰੀ ਚਰਣ ਹਰੀ ਵਿਸਥਾਰ' ਜਿਲਦ ਪਹਿਲੀ ਵਿਚ ਬੜੇ ਸਤਿਕਾਰ ਨਾਲ ਦਿੱਤਾ ਹੈ ਇਕ ਲੇਖ ਕਿੱਕਰ ਸਿੰਘ ਪਹਿਲਵਾਨ ਦੀ ਕੁਸ਼ਤੀ ਦੇ ਅੱਖੀਂ ਡਿੱਠੇ ਹਾਲਤ ਸਾਰੇ ਅਦੁੱਤੀ ਹਨ। ਇਹ ਕੁਸ਼ਤੀ ਲਾਹੌਰ ਵਿਚ ਉਸ ਜ਼ਮਾਨੇ ਦਾ ਸਭ ਤੋਂ ਵੱਡਾ ਹੰਗਾਮਾ ਖੜ੍ਹੀ ਕਰਨ ਵਾਲੀ ਸੀ। ਇਕ ਪੱਤਰਕਾਰ ਦੇ ਫਰਜ਼ ਅਤੇ ਸਾਰੇ ਪੱਖ ਨੂੰ ਦੇਖ ਕੇ ਹਾਲਾਤ ਬਿਆਨ ਕਰਨ ਦੀ ਸੋਝੀ, ਸਿਖਰਾਂ ਉਤੇ ਪੁਜੀ ਹੋਈ ਇਸ ਲੇਖ ਵਿਚ ਦੇਖੀ ਜਾ ਸਕਦੀ ਹੈ। ਸਿਖਿਆ ਉਪਦੇਸ਼, ਅਤੇ ਦ੍ਰਿਸ਼ਟਾਂਤਕ ਸ਼ੈਲੀ ਤਾਂ ਉਸ ਜ਼ਮਾਨੇ ਦੀਆਂ ਲਿਖਤਾਂ ਦੇ ਸ਼ਿੰਗਾਰ ਹੈ ਹੀ ਸਨ। ਗਿਆਨੀ ਜੀ ਨੇ ਆਪਣੇ ਅਖਬਾਰ ਦੇ ਲੇਖਾਂ ਵਿਚ ਪ੍ਰਬੀਨ ਵਜੰਤਰੀ ਦੇ ਸਾਰੀਆਂ ਸੁਰਾਂ ਉਤੇ ਹੱਥ ਫੇਰਨ ਵਾਂਗ ਸਾਡੇ ਸਿਧ ਸਾਰੀਆਂ ਧਿਰਾਂ ਦੇਖਦੇ ਹੋਏ ਅਨੇਕਾਂ ਪੱਖਾਂ ਨੂੰ ਛੋਹ ਜਾਂਦੇ ਸਨ। ਲੋੜ ਹੈ ਉਨ੍ਹਾਂ ਦੇ ਸਾਰੇ ਲੇਖਾਂ ਨੂੰ ਸੰਚਤ ਕਰਕੇ ਸਾਹਮਣੇ ਲਿਆਉਣ ਦੀ ਜਿਸ ਲਈ ਉਸ ਮਨਿਆਰ ਦਾ ਕੰਮ ਕਰਨਾ ਹੋਵੇਗਾ ਜੋ ਸੁਨਿਆਰ ਦੀ ਮਣਾਂ ਮੂੰਹ ਇਕੱਠੀ ਹੋਈ ਸੁਆਹ ਵਿਚੋਂ ਪੁਣਛਾਣ ਕੇ ਸੋਨੇ ਦੀਆਂ ਕਣੀਆਂ ਦਾ ਔਖਾ ਕੰਮ ਕਰਦਾ ਹੁੰਦਾ ਹੈ।

ਭਾਈ ਦਿੱਤ ਸਿੰਘ ਦੀਆਂ ਲਿਖਤਾਂ ਨੂੰ ਹੇਠ ਲਿਖੇ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :-

1. ਗੁਰੂ ਸਾਹਿਹਾਨ ਦੇ ਜੀਵਨ-ਏਨ੍ਹਾਂ ਵਿਚ ਜਨਮ ਸਾਖੀ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਚਰਿਤਰ, ਕੁਝ ਹੋਰ ਗੁਰੂ ਸਾਹਿਬਾਨ ਦੇ ਸੰਖੇਪ ਜੀਵਨ ਬਿਰਤਾਂਤ ਜਾਂ ਜਨਮ ਸਾਖੀਆਂ। ਇਹ ਪੁਸਤਕਾਂ ਕਾਲਜ (ਅੰਮ੍ਰਿਤਸਰ)

ਦੇ ਵਿਦਿਆਰਥੀਆਂ ਲਈ ਸਰਲ ਭਾਸ਼ਾ ਵਿਚ ਤਿਆਰ ਕੀਤੀਆਂ ਗਈਆਂ ਸਨ, ਕਿਸ਼ੋਰ ਅਵਸਥਾ ਦੇ ਬਾਲਾਂ ਨੂੰ ਗੁਰੂ ਸਾਹਿਬਾਨ ਜੀ ਦੇ ਜੀਵਨ ਵਿਰਤਾਂਟਾਂ ਤੋਂ ਜਾਣੂ ਕਰਾਉਣਾ ਉਨ੍ਹਾਂ ਪੁਸਤਕਾਂ ਦਾ ਮਨੋਰਥ ਹੈ।

2. ਗੁਰੂ ਸਾਹਿਬਾਨ ਦੇ ਸਿੱਖਾਂ ਦੇ ਪ੍ਰਸੰਗ ਅਤੇ ਜੋਧਿਆਂ ਤੇ ਧਰਮ ਲਈ ਸ਼ਹੀਦ ਹੋਣ ਵਾਲਿਆਂ ਬੀਰਾਂ ਦੇ ਵਿਰਤਾਂਤ ਇਸ ਲੜੀ ਵਿਚ ਗੁਰੂ ਘਰ ਦੇ ਉਘੇ ਸਿੱਖਾਂ ਸੇਵਕਾਂ ਦੀਆਂ ਵਾਰਤਾਂ ਆਉਂਦੀਆਂ ਹਨ, ਸ਼ਹੀਦੀਆਂ ਦੀ ਲੜੀ ਵਿਚ, ਗੁਰੂ ਅਰਜਨ ਜੀ ਤੋਂ ਲੈਕੇ ਸਿੱਖ ਬਚੇ ਦੀ ਸ਼ਹੀਦੀ ਤੱਕ, ਭਾਈ ਮਹਿਤਾਬ ਸਿੰਘ, ਸੁਖਾ ਸਿੰਘ ਭਾਈ ਤਾਰੂ ਸਿੰਘ, ਮਨੀ ਸਿੰਘ ਅਦਿਕ ਸ਼ਹੀਦ ਸਿੰਘ ਸਿੰਘਣੀਆਂ ਦੇ ਵੇਰਵੇ ਭਰੇ ਅੱਠ ਵਿਰਤਾਂਤ ਕਵਿਤਾਵਾਂ ਵਿਚ ਹਨ।

3. ਦੰਭ ਵਿਦਾਰਨੀ ਸਾਹਿਤ, ਇਸ ਲੜੀ ਵਿਚ ਸਾਧੂ ਦਯਾ ਨੰਦ ਤੇ ਮੇਰਾ ਸੰਬਾਦ ਵਿਦਾਰਨ ਗ੍ਰੰਥ, ਗੁਗਾ ਗਪੌੜਾ ਸੁਲਤਾਨ ਪੁਆੜਾ, ਪੰਮਾ ਪ੍ਰਬੰਧ, ਮੀਰਾ ਮਨੌਤ, ਸਵਪਨ ਨਾਟਕ ਪੁਸਤਕ ਆਉਂਦੀਆਂ ਹਨ।

4. ਪਖੰਡ ਖੰਡਨ ਇਸ ਲੜੀ ਵਿਚ ਵੱਡੀ ਪੁਸਤਕ ਦੁਰਗਾ, ਪ੍ਰਬੰਧ, ਨਕਲੀ ਸਿੱਖ ਪ੍ਰਬੰਧ, ਦਲੇਰ ਸਿੰਘ ਡਰਪੋਕ ਸਿੰਘ ਆਦਿਕ ਵਰਨਣ ਯੋਗ ਹਨ।

ਗੁਰਮਤ ਸਿਧਾਂਤ, ਲੜੀ ਵਿਚ ਗੁਰੂ ਨਾਨਕ ਪ੍ਰਬੰਧ, ਪੰਥ ਪ੍ਰਬੰਧ, ਅੰਮ੍ਰਿਤ ਪ੍ਰਬੰਧ ਆਦਿਕ ਪੁਸਤਕ ਆਉਂਦੇ ਹਨ।

6: ਫੁਟਕਲ ਤੇ ਸਾਹਿਤਕ-ਇਸ ਲੜੀ ਵਿਚ, ਕਿਸਾ ਸ਼ੀਰੀ ਫਰਹਾਦ, (ਸੰਨ 1872) ਅਬਲਾਨਿੰਦ (1876) ਸਮਸਿਆ ਪੂਰਤੀ, ਨੀਤੀ ਵਾਰਤਾ, ਰਾਜ ਪ੍ਰਬੰਧ ਨਾਟਕ, ਅਨੇਕਾਂ ਹੋਰ ਫੁਟਕਲ ਅਣ ਛਪੀਆਂ ਰਚਨਾਵਾਂ ਤੇ ਵਾਰਤਾ ਰਖਣ-ਯੋਗ ਹਨ।

7. ਭਾਂਤ ਸੁਭਾਂਤ ਲੇਖ ਅਤੇ ਕਵਿਤਾਵਾਂ, ਜੋ ਉਨ੍ਹਾਂ ਨੇ ਚਲਦੇ ਮਸਲਿਆਂ ਬਾਰੇ ਲਿਖੀਆਂ, ਮਹੱਤਵ ਰੱਖਣ ਵਾਲੀਆਂ ਹੋਣ ਕਾਰਣ ਹੋਰ ਵੀ ਸੰਭਾਲਣ ਯੋਗ ਹਨ।

ਧਾਰਮਕ ਸਮਾਜਕ ਪਹਿਲੂ, ਧਰਮਾਂ ਬਾਰੇ ਜਾਣਕਾਰੀ, ਸਮਾਜਕ ਦਸ਼ਾਂ ਦੇ ਕਈ ਪੱਖਾਂ ਉਤੇ ਲਿਖੀਆਂ ਰਚਨਾਵਾਂ ਜਿਨ੍ਹਾਂ ਦਾ ਸੰਗ੍ਰਹਿ ਕਾਕਾਰ ਅਤੇ ਪ੍ਰਕਾਰ ਪੁਸਤਕਾਂ ਨਾਲੋਂ ਭੀ ਵਧੇਰੇ ਕਈ ਲਾਭਵੰਦ ਹੈ ਵੱਖੋ ਵੱਖਰੀਆਂ ਗ੍ਰੰਥਾਵਲੀਆਂ ਜਾਂ ਇਕ ਗ੍ਰੰਥਾਂਵਲੀ ਦੇ ਕਈ ਭਾਗਾਂ ਵਿਚ ਸੰਭਾਲਣ ਅਤੇ ਛਾਪਣ ਯੋਗ ਹੈ। ਘਟੋ ਘਟ ਇਸ ਸਾਹਿਤ ਦੀ ਜਾਣਕਾਰੀ ਬਿਨਾਂ ਕੋਈ ਵਿਦਵਾਨ ਜਾਂ ਸਿੱਖ ਵਿਰਸੇ ਨੂੰ ਜਾਨਣ ਵਾਲਾ, ਉਸ ਸਮੇਂ ਦੇ ਹਾਲਾਤ ਨੂੰ ਨਹੀਂ ਜਾਣ ਸਕਦਾ ਜਿਸ ਨਾਲ ਜਿਨ੍ਹਾਂ ਪੰਥ ਸੇਵਕਾਂ ਨੂੰ ਸੁਲਝਣਾ ਪਿਆ ਭੰਵਰ ਵਿਚ ਫਸੀ ਕਿਸ਼ਤੀ ਕਿਵੇਂ ਜ਼ੋਰ ਅਤੇ ਦ੍ਰਿੜਤ ਨਾਲ ਕੱਢਕੇ ਅਗੇ ਲਿਆਂਦੀ ਜਿਸ ਉਤੇ ਬਿਨਾਂ ਪਿਤਰੀ ਰਿਣ ਚੁਕਾਏ ਜਿਸਦਾ ਜਿਥੇ ਜੀ ਕਰਦਾ ਹੈ ਸਜ ਜਾਂਦਾ ਹੈ।

ਗਿਆਨੀ ਜੀ ਦਾ ਇਕ ਤਾਂ ਪੰਥ ਦੇ ਮੁਈਆਂ ਦੇ ਸਿਰੇ ਕਰਜਾ ਹੈ ਜੋ ਅੱਜ ਕੱਲ

ਲੀਡਰ ਕਹੇ ਜਾਂਦੇ ਹਨ, ਉਹ ਦੇਖਣ ਕਿਸ ਯੋਗਤਾ ਵਾਲੇ 'ਦਰੜ ਇਰਾਦੇ ਵਾਲੇ ਸਾਡੇ ਜਿਹੋ ਜਿਹੇ ਨਿਸ਼ਕਾਮ ਪੰਥ ਸੇਵਕ ਹੁੰਦੇ ਸਨ। ਕੀ ਕੋਈ ਗੁਣ ਉਨ੍ਹਾਂ ਵਿਚ ਘਟਦਾ ਹੈ ?

ਦੂਜਾ ਕਰਜਾ ਪੰਜਾਬੀ ਦੇ ਅਧਿਆਪਕਾਂ, ਪ੍ਰੋਫੈਸਰਾਂ ਦੇ ਸਿਰ ਹੈ, ਜਿਨ੍ਹਾਂ ਨੂੰ ਘਟੋ ਘੱਟ ਏਨੀ ਢੀਢਤਾ ਨਹੀਂ ਵਰਤਣੀ ਚਾਹੀਦੀ ਕਿ ਪੰਜਾਬੀ ਦੇ ਪਹਿਲੇ ਅਧਿਆਪਕ ਦੀ ਦੇਣ ਭੁਲਾਈ ਰੱਖਣ ਅਤੇ ਸੇਵਾ ਤੋਂ ਅਨਜਾਣ ਹੋਣ। ਉਸ ਸਮੇਂ ਪੰਜਾਬੀ ਵਿਚ ਕਿਸ ਪੱਧਰ ਦਾ ਗਿਆਨ ਪੜ੍ਹਾਇਆ ਲਿਖਾਇਆ ਜਾਂਦਾ ਸੀ। ਆਖਰ ਉਨ੍ਹਾਂ ਪੰਜਾਬੀ ਹੀ ਪੜ੍ਹਾਏ ਸੀ ਸੰਸਕ੍ਰਿਤ ਜਾਂ ਬ੍ਰਿਜ ਭਾਸ਼ਾ ਜਾ ਫਾਰਸੀ ਨਹੀਂ ?

ਧਿਆਨ ਦੇਣਾ ਚਾਸੀਦਾ ਹੈ ਧਰਮ ਵਿਭਾਗ ਪੰਜਾਬੀ ਵਿਭਾਗਾਂ ਦੇ ਮੁਖੀਆਂ ਨੂੰ ਜੋ ਯੂਨੀਵਰਸਟੀਆਂ ਦੀਆ ਗੱਦੀਆ (ਕੁਰਸੀਆਂ) ਉਤੇ ਬੈਠ ਹਨ ਕਿਸ ਹਾਲਤ ਵਿਚ ਉਨ੍ਹਾਂ ਪੰਜਾਬੀ ਬੋਲੀ ਅਤੇ ਧਰਮ ਦੀ ਸੇਵਾ ਕੀਤੀ। ਉਨ੍ਹਾਂ ਜਿਹੇ ਵਿਖਆਨ ਕੀ ਕੋਈ ਇਸ ਵੇਲੇ ਦੇਣ ਦੇ ਸਮਰਥ ਹੈ ?

ਸਭ ਤੋਂ ਵੱਡਾ ਕਰਜਾ ਹੈ ਖਾਲਸਾ ਸਕੂਲ ਅਤੇ ਸਿੰਘ ਸਭਾਵਾਂ ਦੇ ਸਿਰ, ਜੋ ਇਨ੍ਹਾਂ ਪੰਥ ਸੇਵਕਾਂ ਦੀ ਦੇਣ ਹਨ, ਜੇ ਇਹ ਮਰਜੀਵੜੇ ਯੋਧੇ ਇਸ ਕਿਸਮ ਦੀਆਂ ਸੰਸਥਾ ਨਾ ਬਣਾਉਂਦੇ ਤਾਂ ਇਹ ਸੰਸਥਾਵਾਂ ਕਿਥੇ ਹੁੰਦੀਆਂ ਤੇ ਕੋਣ ਬਣਾਉਂਦਾ ?

## ਸਾਡਾ ਫਰਜ਼

ਭਾਈ ਸਾਹਿਬ ਜੀ ਦੇ ਪਿਛੋਂ ਉਨ੍ਹਾਂ ਦੀ ਯਾਦਗਾਰ ਵਿਚ ਕਮੇਟੀ ਬਣੀ ਉਸ ਨੇ ਵਿਉਂਤਾਂ ਬਣਾਈਆਂ ਉਹ ਵਿਉਤਾਂ ਕੁਝ ਅਧਵਾਟੇ ਰਹੀਆਂ ਕੁਝ ਬਣੀਆਂ ਅਤੇ ਅਗੇ ਨਾ ਚਲੀਆਂ ਲੋੜ ਹੈ ਉਨ੍ਹਾਂ ਦੀ ਸੇਵਾ ਨੂੰ ਮੁਖ ਰੱਖਦਿਆਂ ਸਮੂਹ ਖਾਲਸਾ ਸਕੂਲ, ਕਾਲਜ ਅਜੇਹੀਆਂ ਭਾਸ਼ਣ ਲੜੀਆਂ ਚਲਾਉਣ ਜਿਨ੍ਹਾਂ ਨਾਲ ਗੁਰਮਤ ਗੁਰਸਿਖੀ ਦੇ ਇਕ ਇਕ ਵਿਸ਼ੇ ਉਤੇ ਵਿਦਵਾਨਾਂ ਦੇ ਹਰ ਮਹੀਨੇ ਉਚੇਚੇ ਭਾਸ਼ਣ ਕਰਾਏ ਜਾਣ। ਬਚਿਆਂ ਦੇ ਗੁਰਬਾਣੀ ਕੰਠਾਗਰ ਅਤੇ ਕੀਰਤਨ ਦੀਆਂ ਪ੍ਰਤਿਯੋਗਤਾਂ ਕਰਾਈਆਂ ਜਾਣ।

ਹਰ ਖਾਲਸਾ ਸਕੂਲ ਕਾਲਜ ਵਿਚ ਪ੍ਰਬੰਧਕ ਕਮੇਟੀ ਦੇ ਵਿਚ ਇਲਾਕੇ ਦੇ ਕਿਸੇ ਇਕ ਧਾਰਮਕ ਵਿਅਕਤੀ ਨੂੰ ਧਾਰਮਕ ਕੰਮਾਂ ਲਈ ਮੈਂਬਰ ਇੰਚਾਰਜ ਬਣਾਇਆ ਜਾਵੇ ਜੋ ਕੌਮੀ ਵਿਰਸੇ ਦੀ ਸੰਭਾਲ ਕਰਾਏ ਅਤੇ ਪਿਛਲੀ ਕੜੀ ਨਾਲ ਕੌਮੀ ਵਿਰਾਸਤ ਤੋਂ ਜਾਣੂ ਕਰਾਉਣ ਦਾ ਕੰਮ ਕਰੇ। ਹਰ ਸਿੰਘ ਸਭਾ, ਗੁਰਪੁਰਬ ਤੇ ਹੋਰ ਦੀਵਾਨਾ ਤੋਂ ਇਲਾਵਾ ਘਟੋ ਘੱਟ ਇਕ ਸਲਾਨਾ ਜੋੜ ਮੇਲਾ ਧਾਰਮਕ ਤੌਰ ਤੇ ਮਨਾਇਆ ਕਰੇ ਜਿਸ ਵਿਚ ਧਾਰਮਕ ਉਨਤੀ ਬਾਰੇ ਹੀ ਵਿਚਾਰਾਂ ਅਤੇ ਵਿਉਤਾਂ ਪ੍ਰਚਾਰੀਆਂ ਜਾਇਆ ਕਰਨ।

ਸੰਬੰਧਤ ਪੰਜਾਬੀ ਅਤੇ ਧਰਮ ਵਿਭਾਗ ਏਨ੍ਹਾਂ ਵਿਦਵਾਨਾਂ ਬਾਰੇ ਨਿਬੰਧ ਤਿਆਰ ਕਰਾਉਣ ਜਿਸ ਤੋਂ ਭਲੇ ਸਾਰੇ ਪੰਜਾਬੀ ਦੇ ਉਸਰੱਈਆਂ, ਅਤੇ ਪੰਥ ਸੇਵਕਾਂ ਦੇ ਜੀਵਨ ਕਾਰਨਾਮੇ ਸਾਹਮਣੇ ਆਉਣ।

ਕੇਂਦਰੀ ਸਿੰਘ ਸਭਾ ਜਿਨ੍ਹਾ ਬਲ ਸੰਗਤ ਅਤੇ ਸਾਡੇ ਸੱਜਣ ਪੁਰਸ਼ ਬਖਸ਼ਣਗੇ ਇਹ ਕਾਰਜ ਪੂਰਾ ਕਰੇਗੀ।

56, ਸੈਕਟਰ 4 ਚੰਡੀਗੜ੍ਹ — ਗੁਰਦਿੱਤ ਸਿੰਘ ਗਿਆਨੀ
21-ਮਾਰਚ 1987

# ਭਾਈ ਸਾਹਿਬ ਗਿਆਨੀ ਦਿੱਤ ਸਿੰਘ ਦੀਆਂ ਪੰਥਕ ਉੱਨਤੀ ਲਈ ਅੰਤ ਸਮੇਂ ਦੀਆਂ ਵੰਗਾਰਾਂ

ਕੌਮਾਂ ਕਿਉਂ ਕਰ ਬਣਦੀਆਂ ਅਤੇ ਜ਼ਿੰਦਾ ਰਹਿੰਦੀਆਂ ਹਨ, ਇਹ ਪ੍ਰੇਰਨਾ ਅਤੇ ਜਾਣਕਾਰੀ ਭਰਪੂਰ ਲੇਖ ਲੜੀ, ਗਿਆਨੀ ਦਿੱਤ ਸਿੰਘ ਜੀ ਦੀ ਕੌਮੀ ਭਾਵਨਾ ਨਾਲ ਲਿਖੀ ਇਕ ਅਹਿਮ ਰਚਨਾ ਹੈ : ਇਨ੍ਹਾਂ ਲੇਖਾਂ ਨੂੰ ਲਿਖਣ ਤੇ ਵਿਚਾਰਨ ਦੇ ਸਮੇਂ ਨੂੰ ਇਕ ਸਦੀ ਹੋਣ ਵਾਲੀ ਹੈ ਪਰ ਪਾਠਕ ਦੇਖਣਗੇ ਤਕਰੀਬਨ ਸਾਰੇ ਪੱਖ ਅੱਜ ਵੀ ਉਨੇ ਹੀ ਪ੍ਰੇਰਨਾਦਾਇਕ ਜਾਣਕਾਰੀ ਭਰਪੂਰ ਲੱਗ ਰਹੇ ਹਨ। ਏਨ੍ਹਾ ਲੇਖਾਂ ਦਾ ਪ੍ਰਮੁੱਖ ਪਹਿਲੂ ਹੈ ਧਰਮਾਂ ਦੀ ਉਤਪਤੀ ਬਾਰੇ ਮੁੱਢਲੀ ਅਤੇ ਉਨ੍ਹਾ ਦੇ ਵਿਕਾਸ ਕਰਨ ਦੀ ਵਿਥਿਆ। ਇਤਿਹਾਸਕ ਪਿਛੋਕੜ ਪਿੱਛੇ ਰੱਖਦਿਆਂ ਹੋਇਆਂ ਸੰਖੇਪ ਸਰਲ ਤੇ ਢੁਕਵੇਂ ਰੂਪ ਵਿਚ ਲਿਖੇ ਲੇਖ ਤੋਂ ਪਤਾ ਚਲਦਾ ਹੈ, ਲੇਖਕ ਨੇ ਕਿਸ ਤਰ੍ਹਾਂ ਵਿਦਵਤਾ ਭਰਿਆ ਸੰਜਮ ਵਰਤਦਿਆਂ ਕੌਮਾਂ ਦੇ ਵਿਕਾਸ ਦੇ ਗੁਣ ਨਿਰੂਪਣ ਕੀਤੇ ਹਨ। ਲੇਖਕ ਦਾ ਮਨੋਰਥ ਕੇਵਲ ਜਾਣਕਾਰੀ ਜਟਾਉਣਾ ਹੀ ਨਹੀਂ, ਬੀਤੇ ਦੇ ਬਿਰਤਾਂਤਾਂ ਤੋਂ ਕੁਝ ਕਰਨ ਲਈ ਹੁਲਾਰਾ ਦੇਣਾ ਵੀ ਹੈ।

ਧਰਮ ਦਾ ਵਰਣਨ ਕਰਦਿਆਂ ਠੀਕ ਤਰਤੀਬ ਹੁੰਦੀ ਤਾਂ ਪਹਿਲਾਂ ਵੈਦਿਕ ਹਿੰਦੂ ਧਰਮ ਫਿਰ ਬੁੱਧ ਬਲਕਿ ਜੈਨ ਧਰਮ ਬਾਰੇ ਜਾਣਕਾਰੀ ਦੇਣੀ ਬਣਦੀ ਸੀ, (ਯਾਦ ਰਹੇ ਜੈਨ ਧਰਮ ਨੂੰ ਬੁੱਧ ਧਰਮ ਤੋਂ ਵੀ ਪੁਰਾਣਾ ਮੰਨਿਆ ਜਾਂਦਾ ਹੈ।) ਕਿਉਂਕਿ ਉਸ ਸਮੇਂ ਲੇਖਕ ਦੇ ਮਨ ਉੱਤੇ ਵੱਧ ਰਹੇ ਈਸਾਈ ਮਤ ਦਾ ਪ੍ਰਭਾਵ ਵਧੇਰੇ ਸੀ, ਜੋ ਨਵੀਂ ਹਕੂਮਤ ਦੇ ਰਾਜ ਤੇਜ਼ ਨਾਲ ਵਿਲੱਖਣ ਕਿਸਮ ਦੇ ਨਖਰੀਲੇ ਅਤੇ ਖਿੱਚਾਂ ਪਾਊ ਅੰਦਾਜ਼ ਨਾਲ ਦਿਨ ਦੂਣੀ ਰਾਤ ਚੌਗਣਾ ਵੱਧ ਰਿਹਾ ਸੀ ਲੇਖਕ ਦੇ ਮਨ ਉੱਤੇ ਉਨ੍ਹਾਂ ਅੰਗਰੇਜ਼ਾਂ ਦੇ ਮੰਦੇ ਬੋਲਾਂ ਦੀ ਚੋਭ ਵੀ ਸੀ ਜੋ ਖਿਆਲ ਕਰਦੇ ਸਨ ਕਿ ਸਿੱਖ ਪੰਜਾਹ ਸਾਲਾਂ ਬਾਅਦ ਨਹੀਂ ਰਹਿਣਗੇ ? ਉਨ੍ਹਾਂ ਦੇਖ ਲਿਆ ਸੀ, ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੇ ਸਵਾ ਕਰੋੜ ਤਕ ਪੁਜਣ ਵਾਲੀ ਸਿੱਖ ਕੌਮ ਦੀ ਗਿਣਤੀ ਪੰਝੀ ਲੱਖ ਤੋਂ ਘੱਟ ਹੋ ਚਲੀ ਸੀ। ਕੌਮਾਂ ਦੀ ਗਿਣਤੀ ਵੱਧ ਘੱਟ ਹੋਣ ਦਾ ਅਰਥ ਕੌਮਾਂ ਦੇ ਜੀਵਨ ਨਾਲ ਨੱਥੀ ਸਮਝਣਾ ਚਾਹੀਦਾ ਹੈ। ਜੋ ਲੋਕ ਕੇਵਲ ਤੇ ਕੇਵਲ ਚੰਗੀ ਕੁਆਲਟੀ ਉੱਤੇ ਜ਼ੋਰ ਦਿੰਦੇ ਹਨ, ਭਾਵੇਂ ਘੱਟ ਹੀ ਕਿਉਂ ਨਾ ਹੋਣ ਉਨ੍ਹਾਂ ਦੀ ਸੋਚ ਵਿਕਾਸ ਵਾਦੀ ਨਹੀਂ ਹੁੰਦੀ। ਅੱਜ ਦੇ ਯੁੱਗ ਵਿਚ ਗਿਣਤੀ ਦੇ ਵਧੇਰੇ ਅਰਥ ਸਮਝੇ ਜਾਂਦੇ ਹਨ।

ਬੇਸ਼ੱਕ ਕੌਮਾਂ ਲਈ ਪਿਆਰੀ ਹਸਤੀਆਂ ਵੀ ਜ਼ਰੂਰ ਹੁੰਦੀਆਂ ਹਨ, ਪਰ ਵੱਡ ਅਕਾਰੀ ਗਿਣਤੀ ਵੀ ਲੋੜੀਂਦੀ ਹੈ ਤਾਂ ਜੁ ਉਸ ਵਿਚ ਵਧੇਰੇ ਮਿਆਰੀ ਲੋਕ ਤਿਆਰ ਹੋਣ। ਧਰਮ ਦਾ ਵਾਧਾ ਕਿਸੇ ਵੀ ਧਰਮ ਲਈ ਮੁੱਢਲੀ ਲੋੜ ਹੈ ਸਿਖਾਂ ਨੇ ਇਸ ਗੱਲ ਨੂੰ ਮਹੱਤਤਾ ਨਹੀਂ ਦਿੱਤੀ, ਜੇ ਸਿੱਖ ਇਸ ਪਾਸੇ ਕੁਝ ਖਿਆਲ ਕਰਦੇ ਤਾਂ ਜਿੰਨੇ ਸਿੱਖ ਪੰਜਾਬ ਵਿਚ ਹਨ, ਏਨ੍ਹਾਂ ਨਾਲੋਂ ਵੱਧ ਬਾਹਰ ਭਾਰਤ ਦੇਸ਼ ਵਿਚ ਹੀ ਹਨ। ਉੱਤਰ ਪ੍ਰਦੇਸ਼ ਦੇ ਪਹਾੜੀ ਇਲਾਕੇ, ਨਾਨਕਮਤੇ ਤੋਂ ਉਪਰ ਦੇ ਪਹਾੜੀ 'ਥਾਰੂ' ਲੋਕ ਮੱਧ ਪ੍ਰਦੇਸ਼ ਵਿਚ ਵਣਜਾਰੇ ਅਤੇ ਲੁਬਾਣੇ। ਮਹਾਰਾਸ਼ਟਰ ਵਿਚ ਮੇਹਤਰ, ਸਿਕਲੀਗਰ ਹੋਰ ਜਾਤੀਆਂ ਦੇ ਲੋਕ, ਪੰਜਾਬ ਦੇ ਸਿੱਖਾਂ ਨਾਲੋਂ ਵੱਧ ਗਿਣਤੀ ਵਿਚ ਹਨ।

ਬਦਕਿਸਮਤੀ ਦੀ ਗੱਲ ਹੈ ਕਿ ਵਿਆਪਕ ਰਾਜਨੀਤਕ ਸੰਕਟ ਸਿੱਖੀ ਦੇ ਵਿਕਾਸ ਲਈ ਮਾਰੂ ਸਿੱਧ ਹੋਇਆ ਹੈ। ਅਰਦਾਸ ਹੀ ਕਰ ਸਕਦੇ ਹਾਂ ਹਾਲਾਤ ਸੁਖਾਵੇਂ ਹੋਣ ਥਾਂ-ਥਾਂ ਫੈਲੇ ਹੋਏ ਸਿੱਖ, ਜਿਨ੍ਹਾਂ ਨੇ ਆਪਣੀਆਂ ਭਾਵਨਾਵਾਂ, ਕੱਛੂ ਦੀ ਸਿਰੀ ਵਾਂਗ ਅੰਦਰ ਲਕੋ ਲਈਆਂ ਹਨ, ਗੱਜ ਵੱਜ ਕੇ ਪ੍ਰਗਟ ਹੋਣ। ਇਹ ਤਦ ਹੀ ਹੋ ਸਕੇਗਾ ਜੇ ਧਰਮ ਭਾਵਨਾ ਰਾਜਨੀਤੀ ਤੋਂ ਉਪਰ ਦਰਸਾਈ ਜਾਵੇਗੀ। ਬਾਹਰ ਵਸਦੇ ਸਿੱਖਾਂ ਦੇ ਤੌਖਲੇ ਖਤਮ ਹੋਣਗੇ।

ਭਾਈ ਸਾਹਿਬ ਚਿੱਤ ਸਿੰਘ ਦੇ ਲੇਖਾਂ ਵਿਚ ਈਸਾਈ 'ਮਿਸ਼ਾਂ' ਵੱਲ ਖਾਸ ਤੌਰ ਤੇ ਇਸ਼ਾਰਾ ਹੈ, ਜੋ ਉਸ ਵੇਲੇ ਪਿੰਡ-ਪਿੰਡ ਪੁਜ ਰਹੀਆਂ ਸਨ। ਉਨ੍ਹਾਂ ਲਈ ਧਨ ਮਾਲ ਅਮਰੀਕਾ ਅਤੇ ਇੰਗਲੈਂਡ ਹੋਰ ਦੇਸ਼ਾਂ ਤੋਂ ਆਉਂਦਾ ਦੱਸਿਆ ਹੈ। ਅੰਗਰੇਜ਼ ਰਾਜ ਚਲਿਆ ਗਿਆ ਹੈ। ਇਸ ਵੇਲੇ ਜਿੰਨੇ ਹਸਪਤਾਲ ਸਕੂਲ ਅਤੇ ਕਾਲਜ ਈਸਾਈਆਂ ਨੇ ਬਣਾਏ ਹਨ। ਹੋਰ ਕਿਸੇ ਮਜ਼ਹਬ ਦੇ ਉਤਨੇ ਉੱਤਮ ਸਕੂਲ ਹਸਪਤਾਲ ਹੁਣ ਵੀ ਨਹੀਂ। ਸਿੱਖਾਂ ਨੇ ਵੀ ਹੋਰਨਾਂ ਵਾਂਗ ਰੀਸ ਦੀ ਘੜੀਸ ਇਹ ਸੰਸਥਾਵਾਂ ਕਾਇਮ ਕੀਤੀਆਂ। ਖਿਆਲ ਮੁਬਾਰਕ ਹੈ? ਪ੍ਰਬੰਧ ਉੱਤਮ ਨਹੀਂ ਜਿਥੇ ਉੱਤਮ ਹੈ ਉਹ ਪ੍ਰਬੰਧਕ ਧੰਨ ਹਨ। ਨਿਸ਼ਕਾਮ ਸੇਵਾ ਕਰਨ ਵਾਲੇ ਯੋਗ ਵਿਅਕਤੀ ਕਿੱਥੋਂ ਆਉਣ? ਰਾਜਨੀਤੀ ਦੇ ਨਾਮ ਉੱਤੇ ਧਰਮ ਦੇ ਨਾਂ ਦੀ ਕੁਵਰਤੋਂ ਕਰਨ ਦੀ ਅਜੇਹੀ ਖਿੱਚ ਧੂਹ ਪੈ ਗਈ ਹੈ ਕਿ ਧਰਮ ਦੀ ਪੁੱਛ ਹੀ ਨਹੀਂ ਰਹੀ। ਲੋਕਾਂ ਵਿਚ ਸਤਿਕਾਰ ਅਤੇ ਲਾਭ ਉਨ੍ਹਾਂ ਨੂੰ ਹੀ ਮਿਲਦੇ ਹਨ ਜਿਨ੍ਹਾਂ ਨੂੰ ਰਾਜਸੀ ਲੋਕਾਂ ਦੀ ਨੇੜਤਾ ਅਤੇ ਸਰਪ੍ਰਸਤੀ ਹਾਸਲ ਹੁੰਦੀ ਹੈ। ਧਰਮ ਦੇ ਗੁਣ ਅਤੇ ਕਦਰਾਂ ਕੀਮਤਾਂ ਅੱਖਾਂ ਤੋਂ ਦੂਰ ਹੋ ਰਹੀਆਂ ਹਨ। ਨਿਸ਼ਕਾਮ ਸੇਵਕਾਂ ਦੀ ਘਾਟ ਜਿੰਨੀ ਸਿੱਖਾਂ ਵਿਚ ਵਿਆਪੀ ਹੈ ਹੋਰ ਕਿਸੇ ਕੌਮ ਵਿਚ ਨਹੀਂ। ਇਸ ਪੱਖੋਂ ਦੇਖਿਆ ਜਾਵੇ ਤਾਂ ਪ੍ਰਬੁਧ ਨਿਸ਼ਕਾਮ ਸੇਵਕਾਂ ਦਾ ਕਾਲ ਹੀ ਪੈ ਗਿਆ ਹੈ। ਕਾਰਨ ਹੈ ਛੇਤੀ ਹੀ ਰਾਜਸੀ ਮੈਦਾਨ ਵਿਚ ਮੈਂਬਰੀ ਅਤੇ ਪਦ ਪਦਵੀਆਂ ਤੇ ਮਾਣ ਇੱਜਤ ਦਾ ਹਾਸਲ ਹੋਣਾ ਭਾਵੇਂ ਉਹ ਚਾਰ ਦਿਨ ਹੀ ਰਹੇ। ਜਿਨ੍ਹਾਂ ਦੇ ਕਦੇ ਸੇਵਾ ਦੇ ਮੈਦਾਨ ਵਿਚ ਨਾਂ ਨਹੀਂ ਸੁਣੀਦੇ, ਉਹ ਰਾਜਨੀਤੀ ਦੇ ਰਾਹੀਂ ਮੁਖੀਏ ਬਣ ਕੇ ਉਭਰਦੇ ਹਨ। ਇਸ ਤਰ੍ਹਾਂ ਦੀਆਂ ਪਦਵੀਆਂ ਨਾਲ ਸਮਾਜ ਵਿਚ ਪਤਨ, ਵਿਅਕਤੀਆਂ ਵਿਚ ਗਿਰਾਵਟ ਆਈ ਹੈ। ਧਰਮ ਤੇ ਰਾਜਨੀਤੀ ਇਕ ਹੈ ਦਾ ਧਰਮ ਵੱਲੋਂ ਫੋਕਾ ਨਾਹਰਾ ਕੱਚੀਆਂ ਸਖਸ਼ੀਅਤਾਂ ਦੀ ਕੱਚੀ ਪੱਕੀ ਉਸਾਰੀ ਲਈ ਵਧੇਰੇ ਲਾਭਵੰਦਾ ਬੈਠਿਆ ਹੈ। ਧਰਮ ਦੀ ਜੋ ਹਾਨੀ ਹੁੰਦੀ ਹੈ ਉਹ ਹੱਦਾਂ ਟੱਪ ਗਈ ਹੈ। ਰਾਜਨੀਤੀ ਪ੍ਰਭਾਵੀ ਸੁਸਾਇਟੀ ਨੇ ਇਹ ਗਿਰਾਵਟ ਲਿਆਂਦੀ ਹੈ? ਇਤਨਾ ਨੁਕਸਾਨ ਵੱਡੇ ਘੱਲੂ ਘਾਰਿਆਂ ਜਾਂ ਸ਼ਹੀਦੀ ਕਾਂਡਾਂ ਨੇ ਨਹੀਂ ਕੀਤਾ ਜਿੰਨਾ ਅੱਜ ਕੱਲ ਦੇ ਨੇਤਾਟਾਣਾਂ ਨੇ ਸਿੱਖੀ ਦੀ ਕੁਸੇਵਾ ਕੀਤੀ ਹੈ। ਸ਼ਹੀਦੀਆਂ ਅਤੇ ਕਸ਼ਟ ਤਾਂ ਸਗੋਂ ਮੂਲ ਆਦਰਸ਼ਾਂ ਦੀਆਂ ਕਦਰਾਂ ਕੀਮਤਾਂ ਨੂੰ ਉਘਾੜਦੇ ਹਨ ਜਦੋਂ ਕਿ ਹੁਣ ਦੇ ਰਾਜਸੀਕਰਣ ਨੇ ਉਨ੍ਹਾਂ ਦਾ ਵਿਨਾਸ਼ ਕੀਤਾ ਹੈ, ਉਹ ਵੀ ਧਰਮ ਦੇ ਨਾਮ ਉਪਰ।

ਅਗਲੇ ਲੇਖਾਂ ਵਿਚ ਸਾਰੇ ਧਰਮਾਂ ਦੀ ਮੁੱਢਲੀ ਉਸਾਰੀ ਬਾਰੇ ਪਾਠਕ ਪੜ੍ਹਣਗੇ ਉਨ੍ਹਾਂ ਦੇ ਪਿੱਛੇ ਰਾਜਸੀ ਤਾਕਤ ਕੰਮ ਕਰਦੀ ਸੀ, ਸਿੱਖਾਂ ਵਿਚ ਇਸ ਦੇ ਉਲਟ ਕਿਉਂ ਹੋ ਜਾਂਦਾ

ਹੈ ? ਕੀ ਸਿੱਖਾਂ ਦੇ ਲੀਡਰ ਸਰਕਾਰੀ ਅਹੁਦਿਆਂ ਤੇ ਬੈਠਕੇ ਆਪਣੇ ਆਪ ਨੂੰ ਸਿੱਖੀ ਸਿਧਾਂਤਾਂ ਤੋਂ ਉੱਤੇ ਕਿਉਂ ਸਮਝਣ ਲੱਗ ਪੈਂਦੇ ਹਨ ? ਕੀ ਅਸੀਂ ਗੁਰੂ ਸਾਹਿਬਾਨ ਦੀ ਸਿੱਖਿਆਂ ਛੱਡਕੇ ਆਪਣੇ ਲਾਲਚਵਸ ਟੱਪਰੀਵਾਸ ਕਬੀਲਿਆਂ ਵਾਲੀ ਸੋਚ ਦਾ ਪਿੱਛਾ ਤਾਂ ਨਹੀਂ ਕਰ ਰਹੇ, ਜਿਸ ਰਸਾਤਲ ਵਿਚੋਂ ਕੱਢਕੇ ਗੁਰੂ ਸਾਹਿਬਾਨ ਨੇ ਰਾਜ ਕਰਨ ਦੀ ਰੀਤ ਸਿਖਾਈ ਸੀ, ਵਿਦਵਾਨ ਬਣਾਕੇ ਮਾਣਸ ਨਹੀਂ ਬਲਕਿ ਮਾਣਵਤਾ ਦੇ ਦੇਵਤੇ ਬਣਾਇਆ ਸੀ। ਉਹ ਆਦਰਸ਼ ਸਿੱਖਾਂ ਲਈ ਨਹੀਂ ਤਾਂ ਕਿੰਨਾ ਲਈ ਹਨ ? ਧਰਮ ਦਾ ਕੁਝ ਕੁ ਅੰਗ ਬਾਹਰ ਮੁਖੀ ਮਰਿਆਦਾ ਮੰਨਣ ਤੋਂ ਵੀ ਅਸੀਂ ਆਕੀ ਹਾਂ ਪਰ ਹਾਂ ਸਿੱਖਾਂ ਦੇ ਫਿਰ ਵੀ ਆਗੂ ?

ਭਾਈ ਸਾਹਿਬ ਜੀ ਨੇ ਆਪਣੇ ਲੇਖ ਲੜੀ ਵਿਚ ਇਸਤ੍ਰੀਆਂ ਵੱਲੋਂ ਈਸਾਈ ਧਰਮ ਦੀ ਸੇਵਾ ਵੱਲ ਖਾਸ ਧਿਆਨ ਖਿੱਚਿਆ ਹੈ । ਸਿੱਖਾਂ ਵਿਚ ਰਾਜਸੀ ਜਥੇਬੰਦੀਆਂ ਤਾਂ ਸਿੱਖ ਇਸਤ੍ਰੀਆਂ ਦੀਆਂ ਬਣਾਈਆਂ ਹੋਈਆਂ ਮਿਲਣਗੀਆਂ, ਧਰਮ ਸੇਵਾ ਵਾਲੀਆਂ ਸੰਸਥਾਵਾਂ ਦੀ ਅਣਹੋਂਦ ਹੀ ਚਲੀ ਆ ਰਹੀ ਹੈ। ਜੋ ਬੀਬੀਆਂ ਸੇਵਾ ਭਾਵ ਵਾਲੀਆਂ ਹੁੰਦੀਆਂ ਹਨ, ਬਹੁਤੀਆਂ ਕੱਚੀ ਸ਼ਰਧਾ ਵਾਲੀਆਂ ਹੋਣ ਕਾਰਨ ਸੰਤਾਂ ਸਾਧਾਂ ਦੇ ਡੇਰਿਆਂ ਨੂੰ ਹੀ ਰੌਣਕਾਂ ਬਖਸ਼ਣ ਤੇ ਸੰਤਾਂ ਸੰਤਾਂ ਸਾਧਾਂ ਦੀ ਏਜੰਟੀ ਕਰਨ ਵਾਲੀਆਂ ਵਧੇਰੇ ਕਰਕੇ ਹੁੰਦੀਆਂ ਹਨ। ਪਤਾ ਨਹੀਂ ਕਿਉਂ ? ਇਸਤ੍ਰੀਆਂ ਵਿਚ ਕੱਚੀ ਸ਼ਰਧਾ ਕੁਝ ਵਧੇਰੇ ਹੀ ਹੁੰਦੀ ਹੈ, ਜੋ ਥਾਂ ਥਾਂ ਡੁਲ੍ਹ ਡੁਲ੍ਹ ਪੈਂਦੀ ਰਹਿੰਦੀ ਹੈ। ਜਿੰਨਾ ਕੰਮ ਧਰਮ ਤੇ ਪ੍ਰਚਾਰ ਦਾ ਇਸਤ੍ਰੀਆਂ ਕਰ ਸਕਦੀਆਂ ਹਨ, ਮਰਦ ਨਹੀਂ ਕਰ ਸਕਦੇ। ਕਾਰਨ ਸਪੱਸ਼ਟ ਹੈ ਕਿ ਘਰ ਵਿਚ ਵੀ ਬੱਚਿਆਂ ਉਪਰ ਜੋ ਪ੍ਰਭਾਵ ਮਾਂ ਦੇ ਹੁੰਦੇ ਹਨ, ਉਹ ਪਿਤਾ ਨਹੀਂ ਪਾ ਸਕਦਾ, ਮਾਂ ਨੇ ਪਾਲਣਾ ਪੋਸ਼ਣਾ ਜੋ ਕਰਨੀ ਹੋਈ। ਈਸਾਈ ਮਤ ਤੋਂ ਪ੍ਰਚਾਰ ਦੀ ਇਹ ਗੱਲ ਹੋਰ ਵੀ ਪ੍ਰਗਟ ਹੈ। ਸਿੱਖਾਂ ਵਿਚ ਇਸਤ੍ਰੀਆਂ ਦਾ ਪ੍ਰਚਾਰ ਵਧੇਰੇ ਪ੍ਰਭਾਵੀ ਹੁੰਦਾ ਹੈ। ਕੋਈ ਹੈ ਮਦਰ ਟਰੇਸਾ ਜਿਹੀ ਸਿੰਘਣੀ ਜੋ ਮਾਨਵ ਸੇਵਾ ਰਾਹੀਂ ਲੋਕਾਂ ਉੱਤੇ ਆਪਣੀ ਮੋਹਰ ਛਾਪ ਲਾਉਣ ਵਾਲੀ ਹੋਵੇ ? ਜੇ ਨਹੀਂ ਤਾਂ ਫਿਰ ਧਰਮ ਪ੍ਰਚਾਰ ਦੀਆਂ ਰੀਸਾਂ ਦਾ ਜ਼ਬਾਨੀ ਜਮਾਂ ਖਰਚ ਤੋਂ ਵੱਧ ਕੀ ਸਿੱਟਾ ਨਿਕਲੇਗਾ ? ਸਿੱਖ ਇਸਤ੍ਰੀਆਂ ਦੇ 'ਸਤਿਸੰਗ' ਹਨ ਉਹ ਵਧਣ ਫੁਲਣ, ਪਰ ਉਨ੍ਹਾਂ ਦੀ ਕੇਂਦਰੀ ਜਥੇਬੰਦੀ ਧਰਮ ਤੇ ਸੇਵਾ ਵਾਲੀ ਵੀ ਚਾਹੀਦੀ ਹੈ। ਇਹ ਸਾਡੀ ਕਾਮਨਾ ਹੈ ਧਰਮ ਪ੍ਰਚਾਰ ਦੀ ਘਾਟ ਦੀ ਪੂਰਤੀ ਕਰਨ ਲਈ ਹਰ ਭਾਂਤ ਦਾ ਕੰਮ ਹੋਵੇ।

ਇਕ ਅਜੇਹੀ ਈਸਾਈ ਦੇਵੀ ਦਾ ਗਿਆਨੀ ਜੀ ਨੇ ਜ਼ਿਕਰ ਕੀਤਾ ਹੈ। ਜੋ ਆਪਣੇ ਮੁਲਕ ਦੇ ਜੰਗੀ ਕੈਦੀਆਂ ਲਈ 40 ਹਜ਼ਾਰ ਦੀ ਰਕਮ (ਉਸ ਵੇਲੇ) ਦੇ ਕੇ ਗਾਇਬ ਹੋ ਗਈ ਸੀ। ਸਿੱਖਾਂ ਵਿਚ ਕਈ ਥਾਂ ਇਸ ਤੋਂ ਉਲਟ ਵਤੀਰਾ ਹੈ। ਦਾਨ ਦੇਣ ਵਾਲੇ ਹਰ ਰੋਜ਼ ਆਪਣੀ ਸ਼ੋਭਾ ਵੀ ਚਾਹੁੰਦੇ ਹਨ, ਕਈ ਅਜੇਹੇ ਵੀ ਹਨ ਜੋ ਦਾਨ ਦੇ ਕੇ ਸੰਸਥਾਵਾਂ ਉੱਤੇ ਕਬਜ਼ਾ ਜਮਾ ਸਕਣ ਵਲ ਜਾਂਦੇ ਹਨ। ਜੇ ਕਬਜ਼ਾ ਨਾ ਕਰ ਸਕਣ ਤਾਂ ਦਾਨ ਵਾਪਸ ਲੈਣ ਦਾ ਐਲਾਨ ਕਰਦੇ ਹਨ। ਕਈ ਅਜੇਹੇ ਮਹਾਂਦਾਨੀ ਹਨ ਜੋ ਕੀਤੇ ਐਲਾਨ ਦੱਬ ਘੁੱਟ ਲੈਂਦੇ ਹਨ। ਗੁਰੂ ਕੀ ਗੋਲਕ ਵਿਚ ਮਾਇਆ ਪਾਕੇ ਕੱਢਣ ਨਾਲੋਂ ਹੋਰ ਵੱਡਾ ਕੁਕਰਮ ਤੇ ਪਾਪ ਕੀ ਹੋ ਸਕਦਾ ਹੈ ? ਅਜੇਹੇ ਦਾਨ ਪ੍ਰਮਾਰਥ

ਵਿਗਾੜਨ ਵਾਲੇ ਹੁੰਦੇ ਹਨ ਨਾ ਕਿ ਸਵਾਰਨ ਵਾਲੇ ? ਇਹ ਤਾਂ ਲੋਕਾਚਾਰੀ ਵਿਚ ਵੀ ਭੈੜੀ ਚਰਚਾ ਫੈਲਾਉਂਦੇ ਹਨ। ਸਤਿਗੁਰੂ ਬਖਸ਼ਣ ਸਿਖਾਂ ਵਿਚ ਨਿਸ਼ਕਾਮ ਸੇਵਕਾਂ ਦਾ ਵਾਧਾ ਹੋਵੇ ਜੋ ਕੌਮ ਦੇ ਇਕ ਇਕ ਅੰਗ ਦੀ ਉਸਾਰੀ ਲਈ ਜੇ ਕੰਮ ਨਾ ਕਰ ਸਕਦੇ ਹੋਣ ਉਹ ਕੰਮ ਜੋ ਲੋਕ ਕਰਦੇ ਹਨ ਉਨ੍ਹਾਂ ਨੂੰ ਮਾਇਕ ਸੰਕੜੇ ਹੇਠਾਂ ਨਾ ਮਰਨ ਦੇਣ। ਧਰਮਾਂ ਦੀ ਡੂੰਘੀ ਜਾਣਕਾਰੀ ਦਾ ਲਾਭ ਉਠਾਉਣ ਦੇ ਨਾਲ ਨਾਲ ਜਿਸ ਦੇ ਭਾਈ ਸਾਹਿਬ ਦਿੱਤ ਸਿੰਘ ਜੀ ਨੇ ਚਲਤ ਢੰਗ ਨਾਲ ਲੋੜੀਂਦੇ ਵੇਰਵੇ ਅਰਥ ਭਰਪੂਰ ਸੰਕੇਤਾਂ ਰਾਹੀਂ ਦਿਤੇ ਹਨ, ਸਿਖ ਧਰਮ ਨੂੰ ਸਾਰੇ ਪ੍ਰਸਿਧ ਧਰਮਾਂ ਦੇ ਪ੍ਰਸੰਗ ਵਿਚ ਉਤਮ ਸਰਬਤ ਦੇ ਭਲੇ ਦੇ ਆਦਰਸ਼ਾਂ ਵਾਲਾ ਦਰਸਾਇਆ ਹੈ। ਉਹ ਧਰਮ ਵਧੇ ਫੁਲੇ। ਧਰਮਾਂ ਬਾਰੇ ਸੰਤੁਲਨ ਜਾਨਕਾਰੀ ਹਾਸਲ ਕਰਨ ਵਾਲਿਆਂ ਇਹ ਲੇਖ ਭਰਪੂਰ ਚੰਗਾ ਗਿਆਨ ਦੇਣ ਵਾਲਾ ਤਾਂ ਹੈ ਹੀ ਇਸ ਤੋਂ ਹੋਰ ਗਿਆਨ ਲਈ ਭੁਖ ਵਧਾਉਣ ਵਾਲੀ ਖੁਰਾਕ ਵੀ ਮਿਲਦੀ ਹੈ।

ਵਿਦਿਆਰਥੀ ਧਰਮ ਲਈ ਕੀ ਕਰਨ ? ਅਲੀਗੜ੍ਹ ਕਾਲਜ (ਜੋ ਹੁਣ ਮੁਸਲਿਮ ਯੂਨੀਵਰਸਿਟੀ ਹੈ) ਉਸ ਵੇਲੇ ਕਾਲਜ ਸੀ ਉਥੇ ਦੇ ਵਿਦਿਆਰਥੀਆਂ ਦਾ ਇਕ ਥਾਂ ਰੋਲ ਦਸਿਆ ਹੈ ਕਿ ਉਹ ਚੰਦਾ ਮੰਗਣ ਚੜ੍ਹੇ ਸੀ। ਉਂਞ ਤਾਂ ਹਰ ਵਿਅਕਤੀ ਨੂੰ ਰਿਸ਼ੀ ਰਿਣ ਪਿਤਰੀ ਰਿਨ ਲਾਹੁਣਾ ਚਾਹੀਦਾ ਹੈ। ਘੱਟੋ ਘੱਟ ਧਾਰਮਕ ਸੰਸਥਾਵਾਂ ਦੇ ਵਿਦਿਆਰਥੀਆਂ ਨੂੰ ਤਾਂ ਇਹ ਮੰਨ ਕੇ ਹੀ ਚਲਣਾ ਚਾਹੀਦਾ ਹੈ ਕਿ ਉਨ੍ਹਾਂ ਜਿਸ ਸੰਸਥਾ ਤੋਂ ਵਿਦਿਆ ਦਾਨ ਲਿਆ ਹੈ, ਉਸਦਾ ਰਿਣ ਚੁਕਾਉਣਾ ਵਿਦਿਆਰਥੀਆਂ ਦਾ ਫਰਜ਼ ਹੈ। ਲੋਕਾਂ ਨੂੰ ਵੀ ਇਹ ਗਲ ਸਮਝਾਉਣੀ ਚਾਹੀਦੀ ਹੈ। ਸਾਡੇ ਕਈ ਵੱਡੇ ਵੱਡੇ ਸੰਸਥਾਵਾਂ ਦਾ ਰਿਣ ਤਾਂ ਕੀ ਲਾਹੁਣੇ ਸੀ ਹਰਿਮੰਦਰ ਵਿਚ ਸੇਵਾ ਫਲ ਬਿਨਾਂ ਕੀਰਤਨ ਕਰਨਾ ਵੀ ਆਪਣਾ ਫਰਜ਼ ਨਹੀਂ ਸਮਝਦੇ।

ਭਾਈ ਸਾਹਿਬ ਜੀ ਨੇ ਕੌਮੀ ਇਮਾਰਤ ਵਿਚ ਮੁਖ ਕੰਮ, ਮਾਤਰ-ਭਾਸ਼ਾ ਦੇ ਹੱਲ ਦਾ ਨਿਰਧਾਰਤ ਕੀਤਾ ਹੈ। ਕੋਈ ਕੌਮ ਉਤਨੀ ਹੀ ਉਨਤ ਹੁੰਦੀ ਹੈ, ਜਿੰਨੀ ਪ੍ਰਚਾਰਕਾਂ ਦੀ ਭਾਸ਼ਾ ਉਚੀ ਹੋਵੇ। ਪ੍ਰਚਾਰਕ ਦਾ ਗਿਆਨ ਪ੍ਰੰਪਰਾ ਤੇ ਵਰਤਮਾਨ ਨਾਲ ਜੁੜਿਆ ਹੋਵੇ ? ਕਈ ਸੰਸਥਾਂਵਾਂ ਦੇ ਕਰਿੰਦੇ ਪੁਰਾਤਨਤਾ ਨੂੰ ਹੀ ਸਭੋ ਕੁਝ ਸਮਝਦੇ ਹਨ, ਕਈ ਨਵੀਨਤਾ ਦੇ ਗਿਆਨ ਵਿਗਿਆਨ ਦੀ ਚਰਚਾ ਕਰਦੇ ਹਨ। ਜਾਣਕਾਰੀ ਸਭ ਤਰ੍ਹਾਂ ਦੀ ਜ਼ਰੂਰੀ ਹੈ, ਪਰ ਧਰਮ ਪ੍ਰਚਾਰਕ ਉਹ ਸਫਲ ਰਹਿ ਸਕਦਾ ਹੈ, ਜੋ ਪ੍ਰੰਪਰਾ ਨੂੰ ਜਾਨਣ ਵਾਲਾ ਹੋਵੇ, ਪਹਿਲਾਂ, ਹੋਈਆਂ ਸਭ ਘਟਨਾਵਾਂ ਤੋਂ ਵਾਕਫ ਹੋਵੇ, ਵਰਤਮਾਨ ਦੀਆਂ ਉਲਝਣਾਂ ਸੁਲਝਾਉਣ ਦੇ ਸਮਰੱਥ ਹੋਵੇ। ਭਾਈ ਸਾਹਿਬ ਨੇ ਇਸ ਲੇਖ ਲੜੀ ਦੇ ਅੰਤਲੇ ਹਿਸੇ ਵਿਚ ਸਿੱਖਾਂ ਦੀਆਂ ਬੇਪ੍ਰਵਾਹੀਆਂ ਅਤੇ ਹੋ ਰਹੀ ਦੁਰਦਸ਼ਾਂ ਦਰਸਾਈ ਹੈ।

ਖਦਸ਼ਾ ਪ੍ਰਗਟਾਇਆ ਹੈ ਜੋ ਲੋਕ ਇਸ ਵੇਲੇ ਦਾੜ੍ਹੀ ਮੁਛਾਂ ਮੁਨਾ ਰਹੇ ਅਤੇ ਕਟਵਾ ਰਹੇ ਹਨ, ਭਵਿੱਖ ਵਿਚ ਉਨ੍ਹਾਂ ਦੀ ਔਲਾਦ ਕਿਹੋ ਜਿਹੀ ਹੋਵੇਗੀ ? ਇਹ ਖਦਸ਼ਾ ਹੁਣ ਵੀ ਉਨਾ ਹੀ ਹੈ ਜਿੰਨ੍ਹਾਂ ਇਕ ਸਦੀ ਪਹਿਲੇ ਸੀ। ਬੇਸ਼ੱਕ ਸੁਧਾਰ ਭਾਵਨਾ ਵਾਲੇ ਸਿਖ, ਸ਼ਕਲਾਂ ਦੀ ਹੋਂਦ ਬਾਰੇ ਪਹਿਲਾਂ ਜਿੰਨੇ ਫਿਕਰ ਵੰਦ ਨਹੀਂ ਕਿ ਵਜੂਦ ਦੀ ਸੰਭਾਲ ਕਿਵੇਂ ਹੋਵੇ ? ਹੁਣ ਲੋੜ ਹੈ ਗੁਰਮਤੀ ਸਿਖਿਆ ਦੀ ਘਾਟ ਪੂਰੀ ਕਰਨ ਦੀ ਉਹ ਖਿਆਲ

ਸਿਖਾਂ ਨੇ ਉਡਾ ਦਿਤੇ ਹਨ ਜੋ ਕਹਿੰਦੇ ਸਨ ਪੰਜਾਹ ਸਾਲਾਂ ਵਿਚ ਸਿੱਖੀ ਖਤਮ ਹੋਵੇਗੀ। ਹੁਣ ਹੋਰ ਜੜਾਂ ਮਜਬੂਤ ਕਰਨ ਦੀ ਲੋੜ ਹੈ ਈਸਾਈ ਮਤ ਵਿਚ ਪ੍ਰਮਾਣੀਕਤਾ ਦੀ ਕਸਵੱਟੀ ਤੇ ਪਰਖਣ ਲਈ ਕੋਈ ਚੀਜ਼ ਨਹੀਂ ਹੈ। ਈਮਾਨ ਹੈ, ਨਿਸਚਾ ਹੈ। ਸਿਖਾਂ ਕੋਲ ਗੁਰੂ ਗਰੰਥ ਸਾਹਿਬ ਜੀ ਅਜਿਹੀ ਵਸਤੂ ਹਨ ਜਿਨ੍ਹਾਂ ਦੀ ਸਿਖਿਆ ਤੇ ਉਪਦੇਸ਼, ਨਵੀਆਂ ਸਾਖੀਆਂ ਲਈ ਕਸਵੱਟੀ ਹਨ।

ਗਿਆਨੀ ਜੀ ਨੇ ਆਪਣੇ ਲੇਖ ਦੇ ਅੰਤ ਵਿਚ ਸਿਖ ਧਰਮ ਪ੍ਰਚਾਰਕਾਂ ਦੀ ਯੋਗਤਾ ਬਾਰੇ ਖਾਸ ਧਿਆਨ ਖਿਚਿਆ ਹੈ। ਸਿਖੀ ਦੇ ਪ੍ਰਚਾਰਕਾਂ ਵਿਚ ਕੁਰਬਾਨੀ ਦਾ ਜਜ਼ਬਾ ਤੇ ਸਾਦੀ ਰਹਿਣੀ ਜ਼ਰੂਰੀ ਦੱਸੀ ਹੈ। ਉਹ ਗੁਰਮਤ ਦੇ ਗਿਆਨ ਨਾਲ ਵੀ ਮਾਲੋ ਮਾਲ ਹੋਣ। ਪ੍ਰਚਾਰ ਦੇ ਗਿਣਵੇਂ ਸਮੇਂ ਤੋਂ ਅਗੋਂ ਵੀ ਕੁਝ ਕਰਨ ਤੇ ਕਰਾਉਣ। ਸਹਿਤ ਰਚਨਾਂ ਵੀ ਕਰ ਸਕਦੇ ਹੋਣ, ਲੋਕਾਂ ਨੂੰ ਮਿਲ ਜੁਲਣ ਅਤੇ ਪ੍ਰਭਾਵਤ ਕਰਨ ਗੰਭੀਰ ਅਤੇ ਅੱਛੀ ਭਾਸ਼ਾ ਬੋਲਣ ਪ੍ਰਚਾਰਕ ਸਤਿ ਸਖਿਆ ਗੁਰਾਂ ਦਾ ਪ੍ਰਤੀਨਿਧ ਹੁੰਦਾ ਹੈ। ਆਪਣੇ ਆਦਰਸ਼ਾਂ ਦੀ ਪਕੜ ਨਾ ਛੱਡੇ।

ਇਹ ਲੇਖ ਇਕ ਭਾਂਤ ਦੀਆਂ ਪੁਕਾਰਾਂ ਹਨ, ਪੰਥ ਦੀ ਉਸਾਰੀ ਲਈ ਮੁੜ ਸੁਤਿਆਂ ਨੂੰ ਗਫਲਤ ਦੀ ਨੀਂਦ ਤਿਆਗਣ ਲਈ ਪੰਥ ਸੇਵਾ ਦੀ ਲੋਚਨ ਰੱਖਣ ਵਾਲੇ ਇਕ ਨਿਸ਼ਕਾਮ ਸੇਵਕ ਦੀਆਂ ਹਾਲ ਪਾਹਿਰਿਆ ਹੈ ਕਿ ਕਿਵੇਂ ਕੌਮ ਜਾਗੇ ਉਨ੍ਹਾਂ ਨੇ ਕੌਮ ਜਗਾਈ ਵੀ ਸੀ ਪਰ ਸਾਡੀ ਨੀਂਦ ਗਾੜ੍ਹੀ ਹੋ ਗਈ ਹੈ। ਕਿ ਕਿਵੇਂ ਕੌਮ ਜਾਗੇ ਖਾਲਸਾ ਸਮਾਚਾਰ 1902 ਦੇ ਲੇਖ ਵਿਚ ਮੁਸਲਮਾਨਾਂ ਦੀ ਜਾਗ੍ਰਤੀ ਲਈ ਮੁਸਲਮਾਨਾਂ ਦੇ ਕੌਮੀ ਸ਼ਾਇਰ 'ਹਾਲੀ ਦੀ ਇਕ ਨਜ਼ਮ ਦੇ ਆਰੰਭ ਵਿਚ ਇਕ ਨੋਟ ਲਿਖਿਆ ਹੈ, ਮੁਸਲਮਾਨਾਂ ਨੂੰ ਜਗਾਇਆ ਸਰ ਸਯਦ ਨੇ ਸਿੱਖਾਂ ਵਿਚ ਅਜੇਹੇ ਵਿਅੱਕਤੀ ਇਕ ਭਾਈ ਸਾਹਿਬ ਦਿੱਤ ਸਿੰਘ ਹੋਏ, ਜਿਨ੍ਹਾਂ ਦੀਆਂ ਪੁਕਾਰਾਂ ਹਾਲਾਂ ਕੌਮ ਤੱਕ ਪਹੁੰਚਣੀਆਂ ਸਨ ਕਿ ਚਲਾਣਾ ਕਰ ਗਏ। ਇਹ ਵੰਗਾਰਾਂ ਉਨ੍ਹਾਂ ਦੇ ਅੰਤਮ ਵਰ੍ਹਿਆਂ ਵਿਚ ਖਾਸ ਤੌਰ ਉਤੇ ਜ਼ੋਰ ਨਾਲ ਦਿੱਤੀਆਂ ਬਾਗਾਂ ਹਨ। ਪੰਥਕ ਉਨਤੀ ਦੀਆਂ ਤਾਘਾਂ ਹਨ। ਪਾਠਕਾਂ ਦੇ ਹੱਥ ਵਿਚ ਹੋਰ ਵਿਚਾਰ ਸਾਂਗਾ ਦਿੱਤੀਆਂ ਜਾ ਰਹੀਆਂ ਹਨ। ਕੀ ਅਜੇਹੇ ਲੇਖ ਸਾਰੇ ਹੀ ਛਾਪਣੇ ਨਹੀਂ ਚਾਹੀਦੇ ਹਨ? ਲੋੜ ਹੈ ਛਾਪੇ ਜਾਣ। ਸਿੱਖਾਂ ਦੀ ਸਿਖੀ ਦੀ ਹੁਣ ਵੀ ਦਸ਼ਾ ਅੱਛੀ ਨਹੀਂ, ਲੋੜ ਹੈ ਪੰਥਕ ਉਨਤੀ ਲਈ ਉਪਾਉ ਕਰਨ ਵਾਲੇ ਖਿਆਲਾਂ ਦੇ ਵਧਾਉਣ ਦੀ, ਪੰਥ ਦੇ ਪ੍ਰੇਮੀਆਂ ਦੀਆਂ ਪੁਕਾਰਾਂ ਸੁਣ ਕੇ ਸਿਖ ਸਮਾਜ ਸੁਧਾਰਨ ਦੀ, ਆਪਣੇ ਆਪ ਨੂੰ ਕੁਝ ਕਰਨ ਲਈ ਤਿਆਰ ਕਰਨ ਦੀ।

—ਸੰਪਾਦਕ।

—0—

# ਕੌਮਾਂ ਕਿਉਂਕਰ ਬਣਦੀਆਂ ਅਤੇ ਜ਼ਿੰਦਾ ਰਹਿੰਦੀਆਂ ਹਨ ।

## 1.

ਇਸ ਧਰਤੀ ਪਰ ਕਈ ਖਾਨਦਾਨ ਅਜਿਹੇ ਹੋਏ ਹਨ ਕਿ ਜਿਨ੍ਹਾਂ ਨੂੰ ਪਹਿਲੇ ਕੋਈ ਭੀ ਨਹੀਂ ਜਾਨਦਾ ਸੀ, ਕਿਤੇ ਉਨ੍ਹਾਂ ਦਾ ਨਾਮ ਨਿਸ਼ਾਨ ਭੀ ਨਹੀਂ ਮਿਲਦਾ ਸੀ, ਤਵਾਰੀਖ ਵਿਚ ਉਨ੍ਹਾਂ ਦਾ ਕਿਤੇ ਨਾਮ ਆਉਣਾ ਯਾ ਬਹੁਤ ਸਾਰੇ ਲੋਗਾਂ ਵਿਚ ਪ੍ਰਸਿੱਧ ਹੋਣਾ ਤਾਂ ਕਿਧਰੇ ਰਿਹਿਆ, ਫਿਰ ਜਦ ਸਿਦਕੀ ਅਤੇ ਪੁਰਸ਼ਾਰਥੀ ਆਦਮੀ ਉਨ੍ਹਾਂ ਖਾਨਦਾਨਾਂ ਦੇ ਚਰਾਗ ਪੈਦਾ ਹੋ ਗਏ ਤਦ ਉਹ ਖਾਨਦਾਨ ਉਨ੍ਹਾਂ ਦੇ ਤਫੈਲ ਦੁਨੀਯਾਂ ਵਿਚ ਵੱਡੇ ਮਸ਼ਹੂਰ ਅਤੇ ਸ਼ਲਾਘਾ ਯੋਗ ਹੋਏ । ਖਿਆਲ ਕਰਨੇ ਦੀ ਬਾਤ ਇਹ ਹੈ ਕਿ ਉਨ੍ਹਾਂ ਖਾਨਦਾਨਾਂ ਵਿਚ ਆਦਮੀ ਤਾਂ ਅੱਗੇ ਭੀ ਹੁੰਦੇ ਰਹੇ ਸਨ ਪ੍ਰੰਤੂ ਅੱਗੇ ਉਨ੍ਹਾਂ ਨੂੰ ਕੋਈ ਭੀ ਜਾਨਦਾ ਬੁਝਦਾ ਨਹੀਂ ਸੀ, ਸੋ ਜਦ-ਜਦ ਉਨ੍ਹਾਂ ਖਾਨਦਾਨਾਂ ਵਿਚ ਸਿਦਕੀ, ਪੁਰਸ਼ਾਰਥੀ, ਉਦਮੀ ਅਤੇ ਕੁਰਬਾਨੀ ਕਰਨ ਵਾਲੇ ਪੈਦਾ ਹੋਏ ਤਦ ਉਨ੍ਹਾਂ ਖਾਨਦਾਨਾਂ ਵਲ, ਜਿਨ੍ਹਾਂ ਵਲ ਕੋਈ ਤੱਕਦਾ ਵੀ ਨਹੀਂ ਸੀ, ਸਭ ਦੀਆਂ ਅੱਖਾਂ ਹੋ ਗਈਆਂ, ਫਿਰ ਜਦ ਅਜਿਹੀਆਂ ਮਸ਼ਹੂਰ ਖਾਨਦਾਨਾਂ ਵਿਚੋਂ ਸਿਦਕੀ ਤੇ ਕੁਰਬਾਨੀ ਵਾਲੇ ਆਪਣਾ ਡੰਕਾ ਵਜਾ ਕੇ ਚਲੇ ਜਾਂਦੇ ਹਨ ਅਤੇ ਉਸ ਦਰਜੇ ਦੇ ਆਦਮੀ ਨਹੀਂ ਰਹਿੰਦੇ ਹਨ ਤਦ ਉਹ ਖਾਨਦਾਨ ਗੁੰਮ ਹੋਨੇ ਸ਼ੁਰੂ ਹੁੰਦੇ ਹਨ ਯਾ ਉਨ੍ਹਾਂ ਵਿਚ ਅਜਿਹੇ ਚੋੜ੍ਹ ਪੈਦਾ ਹੋ ਜਾਂਦੇ ਹਨ ਜੋ ਆਪਨਿਆਂ ਹੀ ਵਿਸ਼ੇ ਵਿਕਾਰਾਂ ਦੇ ਅਧੀਨ ਹੋ ਕੇ ਉਸ ਦੀ ਉੱਨਤੀ ਵਲ ਖਯਾਲ ਤਾਂ ਕਿਧਰੇ ਰਿਹਿਆ ਉਸ ਦੀ ਕੀਤੀ ਕਰਾਈ ਨੂੰ ਭੀ ਖੂਹ ਵਿਚ ਪਾ ਕੇ ਉਸ ਦਾ ਸੱਤਯਾਨਾਸ਼ ਕਰ ਦਿੰਦੇ ਹਨ ਜਿਸ ਦਾ ਇਹ ਨਤੀਜਾ ਨਿਕਲਦਾ ਹੈ ਕਿ ਉਨ੍ਹਾਂ ਖਾਨਦਾਨਾਂ ਦੇ ਸਿਦਕੀ ਅਤੇ ਪੁਰਸ਼ਾਰਥੀ ਆਦਮੀਆਂ ਦੇ ਨਾਮ ਇਕ ਦ੍ਰਿਸ਼ਟਾਂਤ ਦੇ ਤੌਰ ਪਰ ਲੋਕਾਂ ਦੀਆਂ ਜ਼ਬਾਨਾਂ ਪਰ ਰਹਿ ਜਾਂਦੇ ਹਨ, ਹੋਰ ਉਨ੍ਹਾਂ ਨੂੰ ਕੋਈ ਭੀ ਜਾਣਦਾ ਨਹੀਂ ਹੁੰਦਾ ।

ਇਸ ਤਰ੍ਹਾਂ ਕੌਮਾਂ ਭੀ ਸਿਦਕੀ, ਕੁਰਬਾਨੀ ਕਰਨੇ ਵਾਲੇ ਅਤੇ ਧਾਰਮਿਕ ਮਹਾਤਮਾਂ ਦੇ ਲਗਾਤਾਰ ਕੋਸ਼ਸ਼ਾਂ ਨਾਲ ਜਾ ਕੇ ਬਨਦੀਆਂ ਅਤੇ ਦੁਨੀਯਾਂ, ਪਰ ਪ੍ਰਸਿੱਧ ਅਤੇ ਨੇਕ ਨਾਮ ਹੋ ਕੇ ਰਹਿੰਦੀਆਂ ਹਨ । ਜੇਕਰ ਉਨ੍ਹਾਂ ਕੌਮਾਂ ਵਿਚ ਖੁਦਗਰਜ਼, ਇੱਜ਼ਤਾਂ ਲੇਨੇ ਦੀ ਖਾਤਰ ਕੰਮ ਕਰਨੇ ਵਾਲੇ, ਬੁਰੇ ਭਾਂਵ ਅਤੇ ਬੁਰੇ ਆਚਰਨ ਰਖਣੇ ਵਾਲੇ ਆਗੂ ਹੋ ਕੇ ਲੋਗਾਂ ਦੀਆਂ ਅੱਖਾਂ ਵਿਚ ਘੱਟਾ ਪਾਉਂਦੇ ਹਨ ਤਦ ਇਹ ਸਮਝ ਲਵੋ ਕਿ ਉਹ ਕੌਮਾਂ ਦੁਨੀਯਾਂ ਪਰ ਥੋੜੇ ਹੀ ਚਿਰ ਦੀਆਂ ਪਰਾਹੁਨੀਆਂ ਹੁੰਦੀਆਂ ਹਨ ।

ਹੁਨ ਜਦ ਅਸੀਂ ਦੁਨੀਯਾ ਦੇ ਇਤਿਹਾਸ ਵਲ ਵੇਖਦੇ ਹਾਂ ਅਤੇ ਵੱਡੀਆਂ-2 ਕੌਮਾਂ ਦੇ ਬਨਣੇ ਅਤੇ ਇਸਥਰ ਰਹਿਨੇ ਦੇ ਸਿਲਸਲੇ ਪਰ ਸੋਚ ਵਿਚਾਰ ਕਰਦੇ ਹਾਂ ਤਦ ਸਾਨੇ ਬਹੁਤ ਸਾਰੀਆਂ ਉਤਮ ਸਿਖਿਆ ਮਿਲਦੀਆਂ ਹਨ ।

ਸਾਡੇ ਪਾਠਕਾਂ ਨੂੰ ਇਹ ਬਾਤ ਮਾਲੂਮ ਹੀ ਹੋਵੇਗੀ ਕਿ ਮਸੀਹ ਤੋਂ ਪਹਿਲੇ ਨਾਂ ਤਾਂ

ਕੋਈ ਈਸਾਈ ਮਜ਼੍ਹਬ ਅਤੇ ਨਾਂ ਕੋਈ ਇਸਾਈ ਕੌਮ ਨੂੰ ਹੀ ਇਸ ਦੁਨੀਆਂ ਪਰ ਜਾਣਦਾ ਸੀ ਪ੍ਰੰਤੂ ਉਸ ਦੇ ਆਪਨੇ ਸਿਧੇ ਸਾਧੇ ਨਿਸਚੇ ਅਤੇ ਉਸ ਨਿਸਚੇ ਦੀ ਖਾਤਰ ਦੁਖ ਅਤੇ ਕਸ਼ਟ ਸਹਾਰਨੇ ਨੇ ਉਸ ਦੇ ਪਿੱਛੋਂ ਉਸ ਦਿਆਂ ਸ਼ਾਗਿਰਦਾਂ ਵਿਚ ਅਜਿਹਾ ਬਲ ਅਤੇ ਪਰਕਰਮ ਪੈਦਾ ਕਰ ਦਿਤਾ ਕਿ ਗਰੀਬੀ ਤੇ ਬੇਇਲਮ ਮੱਛੀਆਂ ਫੜਨੇ ਵਾਲੇ ਮਸੀਹ ਦਿਆਂ ਉਪਦੇਸਾਂ ਦਾ ਪ੍ਰਚਾਰ ਕਰਨੇ ਵਲ ਲੱਗ ਗਏ। ਅਤੇ ਇਕ ਦੂਜੇ ਪਿੱਛੋਂ ਈਸਾਈ ਮਜ਼ਬ ਪਰ ਅਜਿਹੇ ਸਿਦਕੀ ਹੋਏ ਹਨ ਕਿ ਇਹ ਮਜ਼ਬ ਦਿਨ ਦੂਣੀ ਰਾਤ ਚੌਗਣੀ ਉਨਤੀ ਕਰਦਾ ਚਲਿਆ ਗਿਆ ਹੈ, ਭਾਵੇਂ ਹਜ਼ਾਰਾਂ ਹੀ ਕੁਸਤੋਖੂਨ ਹੋਏ ਹਨ, ਭਾਵੇਂ ਕਿਤਨੇ ਹੀ ਫਿਰਕੇ ਬਨ ਗਏ ਹਨ ਪਰ ਇਹ ਗੱਲ ਮੰਨਣੀ ਪੈਂਦੀ ਹੈ ਕਿ ਮਸੀਹ ਦੇ ਪੈਰਵਾਂ ਦੇ ਸਿਦਕ ਅਤੇ ਕੁਰਬਾਨੀ ਦੀ ਤੁਫੇਲ ਇਹ ਮਜ਼ਬ ਅੱਜ ਦੁਨੀਆਂ ਪਰ ਅਜਿਹਾ ਫੈਲਿਆ ਹੈ ਕੀ ਇਸ ਵੇਲੇ ਵੱਡੇ ਵੱਡੇ ਦੁਨੀਆਂ ਦੇ ਬਾਦਸ਼ਾਹ ਇਹ ਮਜ਼੍ਹਬ ਪਰ ਕੁਰਬਾਨ ਹੁੰਦੇ ਹਨ, ਭਾਵੇਂ ਇਸਾਈ ਕੌਮਾਂ ਇਸ ਵੇਲੇ ਦੁਨੀਆਂ ਪਰ ਆਪਣੇ ਨਾਲ ਦਾ ਹੋਰ ਕੋਈ ਨਹੀਂ ਰਖਦੀਆਂ ਹਨ ਭਾਵੇਂ ਉਹਨਾਂ ਪਾਸ ਦੁਨੀਆਂ ਦੇ ਐਸ਼ ਅਸ਼ਰਤ ਦੇ ਸਾਰੇ ਸਮਾਨ ਮੌਜੂਦ ਹਨ ਪਰ ਫਿਰ ਵੀ ਇਨ੍ਹਾਂ ਵਿਚ ਸਿਦਕੀ ਅਤੇ ਕੁਰਬਾਨੀ ਕਰਨੇ ਵਾਲੇ ਅਜਿਹੇ ਮੌਜੂਦ ਹਨ ਕਿ ਦੁਨੀਆਂ ਵਿਚ ਏਸ ਵੇਲੇ ਇਹਨਾਂ ਦੇ ਦ੍ਰਿਸ਼ਟਾਂਤ ਹੋਰਥੇ ਮੁਸ਼ਕਲ ਨਾਲ ਮਿਲਣਗੇ। ਵੱਡੇ ਵੱਡੇ ਵਿਦਵਾਨ, ਐਮ. ਏ, ਬੀ. ਏ, ਐਲ. ਐਲ. ਬੀ ਅਤੇ ਵੱਡੇ ਵੱਡੇ ਓਹਦੇਦਾਰ, ਅਪਨਿਆਂ ਓਹਦਿਆਂ ਨੂੰ ਛੱਡ ਕੇ ਯਾ ਪਿਨਸ਼ਨਾਂ ਲੈ ਕੇ ਅਪਨੇ ਮਜ਼੍ਹਬ ਦਾ ਪ੍ਰਚਾਰ ਦੂਰ-2 ਮੁਲਕਾਂ ਵਿਚ ਜਾਕੇ ਕਰਦੇ ਹਨ। ਅਤੇ ਕਿਤਨੇ ਹੀ ਦੁਖ ਅਤੇ ਕਸ਼ਟ ਸਹਾਰ ਕੇ ਭੀ ਆਪਣੇ ਇਸ਼ਟ ਦੇ ਪ੍ਰਚਾਰ ਕਰਨ ਅਤੇ ਉਸ ਦੀ ਉਨਤੀ ਦੇ ਸਾਧਨ ਸੋਚਣੇ ਵਿਚ ਜ਼ਰਾ ਢਿਲ ਨਹੀਂ ਕਰਦੇ ਹਨ। ਸਾਡੇ ਭਾਈ ਖੁਦ ਵੇਖ ਸਕਦੇ ਹਨ ਕਿ ਚਰਚ-ਆਫ-ਇੰਗਲੈਂਡ ਅਤੇ ਅਮੇਰੀਕਨ ਮਿਸ਼ਨ ਦੀਆਂ ਸੁਸਾਇਟੀਆਂ ਨੂੰ, ਜੋ ਸਾਡੇ ਮੁਲਕ ਵਿਚ ਕੰਮ ਕਰ ਰਹੀਆਂ ਹਨ ਵੇਖਣ ਤੋਂ ਮਾਲੂਮ ਹੋਵੇਗਾ ਕਿ ਉਨ੍ਹਾਂ ਵਿਚ ਕਿਤਨੇ 2 ਵਿਦਵਾਨ ਲੋਗ ਬਹੁਤ ਥੋੜੇ2 ਗੁਜ਼ਾਰੇ ਲੈ ਕੇ ਕੰਮ ਕਰ ਰਹੇ ਹਨ, ਫਿਰ ਨਾ ਕੇਵਲ ਓਥੇ ਹੀ ਅਪਨੇ ਧਰਮ ਦਾ ਪ੍ਰਚਾਰ ਕਰਦੇ ਹਨ ਕਿ ਜਿਥੇ ਰਾਜ ਦੇ ਪ੍ਰਬੰਧ ਦੇ ਕਾਰਨ ਅਮਨ ਚੈਨ ਅਤੇ ਜਾਨ ਦਾ ਖਤਰਾ ਨਹੀਂ ਹੁੰਦਾ ਹੈ ਕਿੰਤੂ ਅਜਿਹੀਆਂ ਜਗ੍ਹਾ ਅਤੇ ਮੁਲਕਾਂ ਵਿਚ ਭੀ ਜਾ ਕੇ ਆਪਨੇ ਮਜ਼੍ਹਬ ਦੀਆਂ ਬਾਤਾ ਨੂੰ ਲੋਗਾਂ ਦਿਆਂ ਕੰਨਾਂ ਵਿਚ ਪਾਉਂਦੇ ਹਨ ਜਿਥੇ ਕਿ ਬਿਲਕੁਲ ਅੰਧਾ ਧੁੰਦ ਪਈ ਹੋਈ ਹੁੰਦੀ ਹੈ ਤਿਬਤ ਦਿਆਂ ਪਹਾੜਾਂ ਵਿਚ ਜਾਕੇ ਵੇਖੋਂ ਤਾਂ ਪਾਦਰੀ ਲੋਕ ਫਿਰ ਰਹੇ ਹਨ ਅਤੇ ਉਹਨਾਂ ਲੋਗਾਂ ਦੀ ਜ਼ਬਾਨ ਨੂੰ ਸਿਖ ਕੇ ਫਿਰ ਪ੍ਰਚਾਰ ਕਰ ਰਹੇ ਹਨ। ਕਸ਼ਮੀਰ ਵਿਚ ਕਸ਼ਮੀਰੀ ਭਾਸ਼ਾ ਨੂੰ ਸਿਖਕੇ ਉਸ ਜਬਾਨ ਵਿਚ ਅੰਜੀਲ ਦੀ ਸਿਖਿਆ ਨੂੰ ਲੋਗਾਂ ਪਰ ਪ੍ਰਗਟ ਕਰ ਰਹੇ ਹਨ। ਚੀਨ ਵਿਚ ਜਾਕੇ ਵੇਖੋਂ ਤਾਂ ਪਾਦਰੀਆਂ ਨੇ ਆਪਨੇ ਝੰਡੇ ਗੱਡੇ ਹੋਏ ਹਨ। ਅਫਰੀਕਾ ਦਿਆਂ ਵਹਿਸ਼ੀਆਂ ਵਿਚ ਜਾਕੇ ਪ੍ਰਚਾਰ ਕਰ ਰਹੇ ਹਨ, ਬ੍ਰਹਮਾ ਦੇ ਵੈਰਾਨ ਅਲਾਕਿਆਂ ਵਿਚ ਵੀ ਬ੍ਰਹਮੀ ਜ਼ਬਾਨ ਨੂੰ ਸਿਖਕੇ ਉਸ ਦੁਆਰਾ ਅੰਜੀਲ ਦੀ ਮੁਨਾਦੀ ਕਰ ਰਹੇ ਹਨ। ਥੋੜੇ ਦਿਨ ਹੀ ਹੋਏ ਹਨ ਕਿ ਪਾਦਰੀਆਂ ਨੇ ਅਮੀਰ ਸਾਹਿਬ ਕਾਬਲ ਹੈ ਪਤ੍ਰ ਭੇਜਿਆ ਸੀ ਕਿ ਇਸਾਈ ਮਜ਼੍ਹਬ ਦੇ ਪ੍ਰਚਾਰ ਲਈ ਸਾਨੂੰ ਅਫਗਾਨਿਸਤਾਨ ਵਿਚ ਆਉਣ ਦੀ ਆਗਿਆ ਦੇਵੇ ਭਾਵੇਂ ਅਮੀਰ ਸਾਹਿਬ ਨੇ ਆਗਿਆ ਨਹੀਂ ਦਿਤੀ ਪਰੰਤੂ ਮਾਲੂਮ ਹੁੰਦਾ ਹੈ ਕਿ ਇਹ ਲੋਗ ਪਠਾਨਾਂ ਜਿਹੇ ਬੇਤਰਸ ਅਤੇ

ਵਹਿਮੀ ਆਦਮੀਆਂ ਵਿਚ ਜਾਕੇ ਭੀ ਆਪਣੇ ਧਰਮ ਦਾ ਉਪਦੇਸ਼ ਕਰਨੇ ਤੋਂ ਜਰਾ ਵੀ ਨਹੀਂ ਡਰੇ । ਸਾਡੇ ਹੀ ਮੁਲਕ ਵਿਚ ਹਰ ਇਕ ਸੂਬੇ ਦੀ ਭਾਸਾ ਨੂੰ ਸਿਖਕੇ ਉਸੇ ਵਿਚ ਭੀ ਆਪਣੇ ਧਰਮ ਨੂੰ ਫੈਲਾ ਰਹੇ ਹਨ ਕਈ ਜਗ੍ਹਾ ਵਿਚ ਸੈਂਕੜੇ ਪਾਦਰੀ ਮਰ ਭੀ ਜਾਂਦੇ ਹਨ, ਪਿਛਲੇ ਹੀ ਦਿਨਾਂ ਵਿਚ ਚੀਨ ਵਿਚ ਕਈ ਪਾਦਰੀਆਂ ਨੂੰ ਲੋਗਾਂ ਨੇ ਮਾਰ ਦਿੱਤਾ, ਫਿਰ ਵੀ ਇਹ ਲੋਗ ਡਰ ਕੇ ਅੱਗੇ ਤੋਂ ਆਪਣੇ ਮਜ਼ਬ ਦੇ ਪ੍ਰਚਾਰ ਤੋਂ ਨਹੀਂ ਹਟੇ ਹਨ। ਨਾਂ ਕੇਵਲ ਮਰਦ ਹੀ ਆਪਨੇ ਧਰਮ ਪਰ ਪੱਕੇ ਹਨ ਕਿੰਤੂ ਇਨ੍ਹਾਂ ਦੀਆਂ ਸੁਭਾਗ ਇਸਤਰੀਆ ਭੀ ਹਜਾਰਾਂ ਹੀ ਆਪਨੇ ਧਰਮ ਦੇ ਪ੍ਰਚਾਰ ਵਿਚ ਲਗੀਆਂ ਹੋਈਆਂ ਹਨ, ਪਿੰਡਾਂ ਵਿਚ ਵੇਖੋ ਤਾਂ ਕਿਸ ਤਰ੍ਹਾਂ ਇਹ ਮਿਸਾਂ ਦੁਆਈਆਂ ਵੰਡਦੀਆਂ ਫਿਰਦੀਆਂ ਹਨ, ਸ਼ਹਿਰਾਂ ਵਿਚ ਵੇਖੋ ਤਾਂ ਮੁਫਤ ਪੜ੍ਹਾਉਂਦੀਆਂ ਹਨ ਅਤੇ ਗਰੀਬ ਗੁਰਬਿਆਂ ਨੂੰ ਮੁਫਤ ਦਵਾਈਆਂ ਦੇਕੇ ਮਸੀਹ ਦੇ ਨਾਮ ਨੂੰ ਸੁਣਾਕੇ ਅਪਨੇ ਮਨ ਵਿਚ ਖੁਸ਼ ਹੁੰਦੀਆਂ ਹਨ ਗੰਦੇ ਤੋਂ ਗੰਦੇ ਫੋੜੇ ਫਿਨਸੀਆ ਨੂੰ ਚੀਰਨੋ ਜਰਾ ਭੀ ਘ੍ਰਿਨਾ ਨਹੀਂ ਕਰਦੀਆ ਹਨ, ਗੱਲ ਕਾਹਦੀ ਕਿ ਜੇਕਰ ਇਨ੍ਹਾਂ ਲੋਗਾਂ ਦੇ ਸਾਰੇ ਕੰਮਾਂ ਦਾ ਜ਼ਿਕਰ ਕਰੀਏ ਤਾਂ ਕਿਤਨੇ ਪੁਸਤਕ ਬਨ ਸਕਦੇ ਹਨ, ਪਰੰਤੂ ਇਹ ਸਾਰੀਆਂ ਬਾਤਾਂ ਤੋਂ ਇਹ ਬਾਤ ਅੱਛੀ ਤਰ੍ਹਾਂ ਸਾਬਤ ਹੁੰਦੀ ਹੈ ਕਿ ਇਹ ਲੋਗ ਅਪਨੇ ਧਰਮ ਪਰ ਪੱਕੇ ਸਿਦਕੀ ਅਤੇ ਕੁਰਬਾਨੀ ਕਰਨੇ ਵਾਲੇ ਹਨ ਅਰਥਾਤ ਅਪਨੇ ਧਰਮ ਪਰ ਇਹਨਾਂ ਨੇ ਆਪਣੇ ਆਧ ਨੂੰ ਵਾਰ ਬਾਨੀ ਕਰਨੇ ਵਾਲੇ ਹਨ ਅਰਥਾਤ ਅਪਨੇ ਧਰਮ ਪਰ ਇਹਨਾਂ ਨੇ ਆਪਣੇ ਆਪ ਨੂੰ ਵਾਰ ਛੱਡਿਆ ਹੈ ਏਥੋਂ ਤਕ ਕਹਿੰਦੇ ਹਨ ਕਿ ਜਾਨ ਚਲੀ ਜਾਵੇ ਤਾਂ ਜਾਣੇ ਦੋ ਪਰੰਤੂ ਮਸੀਹ ਦੀ ਬਸਾਰਤ ਦੁਨੀਆਂ ਪਰ ਪ੍ਰਗਟ ਹੋਵੇ ਅਤੇ ਅਜਿਹਾ ਕੋਈ ਪੁਰਸ਼ ਭੀ ਨਾ ਦਿਸੇ ਜਿਸ ਦਿਆਂ ਕੰਨਾ ਵਿਚ ਮਸੀਹ ਦਾ ਨਾਮ ਭੀ ਪਿਆ ਹੋਵੇ ।



## 2.

ਸਾਡੇ ਪਾਠਕ ਜ਼ਰਾ ਵਿਚਾਰ ਕਰਨਗੇ ਤਾਂ ਉਨ੍ਹਾਂ ਨੂੰ ਮਾਲੂਮ ਹੋ ਜਾਵੇਗਾ ਕਿ ਅੱਜ ਕੱਲ ਈਸਾਈ ਆਪਣੇ ਮਜ਼ਬ ਦੇ ਪ੍ਰਚਾਰ ਦਾ ਕਿਸ ਤਰ੍ਹਾਂ ਪ੍ਰਬੰਧ ਕਰ ਰਹੇ ਹਨ । ਸਾਰੇ ਹਿੰਦੁਸਤਾਨ ਵਿਚ ਬਹੁਤ ਸਾਰੇ ਸਕੂਲ ਅਤੇ ਕਈ ਕਾਲਜ ਮਿਸ਼ਨ ਵੱਲੋਂ ਜਾਰੀ ਹਨ, ਬਹੁਤ ਸਾਰੇ ਹਸਪਤਾਲ ਖੁਲ੍ਹੇ ਹੋਏ ਹਨ, ਜਿਥੇ ਬੀਮਾਰਾਂ ਦਾ ਇਲਾਜ ਹੁੰਦਾ ਹੈ ਬਹੁਤ ਸਾਰੇ ਯਤੀਮ ਖਾਨੇ ਬਣਾਏ ਗਏ ਹਨ. ਜਿਥੇ ਕਿ ਹਜ਼ਾਰਾਂ ਬੰਦੇ ਅਤੇ ਲੜਕੇ ਲੜਕੀਆਂ, ਜਿਨ੍ਹਾਂ ਦੇ ਮਾਂ ਪਿਓ ਯਾ ਹੋਰ ਸਰਬੰਧੀ ਕਾਲ ਤੋਂ ਦੁਖੀ ਹੋ ਕੇ ਯਾ ਕਈ ਕਾਰਨਾਂ ਕਰਕੇ ਮਰ ਗਏ ਹਨ, ਪ੍ਰਵਰਿਸ਼ ਪਾਉਂਦੇ ਹਨ ਅਤੇ ਮਸੀਹ ਦੇ ਨਾਮ ਦੇ ਗੁਣ ਗਾਉਂਦੇ ਹਨ । ਫਿਰ ਹਰ ਇਕ ਮੁਲਕ ਯਾ ਸੂਬੇ ਵਿਚ ਅਤੇ ਵੱਡਿਆਂ-ਵੱਡਿਆਂ ਸ਼ਹਿਰਾਂ ਵਿਚ ਇਨ੍ਹਾਂ ਦੀਆਂ ਟਰੈਕਟ ਸੁਸਾਇਟੀਆਂ ਬਣੀਆਂ ਹੋਈਆਂ ਹਨ ਜੋ ਬਹੁਤ ਹੀ ਸਸਤੇ ਮੁੱਲ ਲੈ ਕੇ ਪੁਸਤਕ ਵੇਚਦੀਆਂ ਹਨ ਅਤੇ ਬਹੁਤ ਸਾਰੇ ਟਰੈਕਟ ਮੁਫਤ ਵੰਡੇ ਜਾਂਦੇ ਹਨ, ਫਿਰ ਇਨ੍ਹਾਂ ਲੋਕਾਂ ਵਲ ਵੇਖੋ ਤਾਂ ਕੋੜ੍ਹਿਆਂ ਵਿਚ ਜਾ ਕੇ ਆਪਣੇ ਧਰਮ ਦੀ ਖੁਸ਼ਖਬਰੀ ਸੁਣਾਉਂਦੇ ਹਨ, ਕਠਨ ਤੋਂ ਕਠਨ

ਜਗ੍ਹਾ ਵਿਚ ਜਾ ਕੇ ਲੋਗਾਂ ਨੂੰ ਚੰਗੀਆਂ ਚੰਗੀਆਂ ਨਸੀਹਤਾਂ ਕਰਨੇ ਤੋਂ ਪਿਛੋਂ ਆਪਣੇ ਧਰਮ ਵੱਲ ਪ੍ਰੇਰਦੇ ਹਨ।

ਹੁਣ ਵਿਚਾਰ ਯੋਗ ਇਹ ਬਾਤ ਹੈ ਕਿ ਇਹ ਸਾਰਾ ਪ੍ਰਚਾਰ ਕਿਸ ਤਰ੍ਹਾਂ ਅਤੇ ਕਿਉਂ ਹੋ ਰਿਹਾ ਹੈ। ਸੋ ਸਾਡੇ ਪਿਆਰੇ ਪਾਠਕੋ ਜਦ ਇਸਦੀ ਬਾਬਤ ਮਲੂਮ ਕਰਨਗੇ ਤਦ ਉਨ੍ਹਾਂ ਨੂੰ ਮਾਲੂਮ ਹੋ ਜਾਵੇਗਾ ਕਿ ਇਹ ਸਭ ਪ੍ਰਚਾਰ ਈਸਾਈ ਮਜ਼ਬ ਦਿਆਂ ਕਈਆਂ ਫਿਰਕਿਆਂ ਵਲੋਂ ਹਰ ਇਕ ਮੁਲਕ ਵਿਚ ਹੋ ਰਿਹਾ ਹੈ। ਵਲਾਇਤ ਦਿਆਂ ਅਤੇ ਅਮਰੀਕਾ ਦਿਆਂ ਮੁਲਕਾਂ ਵਿਚ ਹਰ ਇਕ ਸੋਸਾਇਟੀ ਨੂੰ ਏਨਾਂ ਰੁਪਿਆ ਆਉਂਦਾ ਹੈ ਕਿ ਇਹ ਉਪਰ ਕਥਨ ਕੀਤੇ ਹੋਏ ਸਾਰੇ ਕੰਮ ਪੂਰੇ ਹੁੰਦੇ ਹਨ। ਓਥੋਂ ਦਿਆਂ ਮੁਲਕਾਂ ਦਾ ਦਾਨ ਯਾ ਖੈਰੀਅਤ ਇਹੀ ਹੈ ਕਿ ਜੋ ਕੋਈ ਆਦਮੀ ਧਰਮ ਵਲ ਜ਼ਿਆਦਾ ਖਿਆਲ ਰੱਖਦਾ ਹੈ ਉਹ ਚੁਪ ਚੁਪਾਤਾ ਆਕੇ ਹਜ਼ਾਰਾਂ ਰੁਪਏ ਉਨ੍ਹਾਂ ਸੋਸਾਇਟੀਆਂ ਦਿਆਂ ਅਧਿਕਾਰੀਆਂ ਨੂੰ ਜਾਂਦਾ ਹੈ ਜੋ ਦੂਰ-ਦੂਰ ਮੁਲਕਾਂ ਵਿਚ ਪ੍ਰਚਾਰ ਦੇ ਕੰਮ ਨੂੰ ਕਰ ਰਹੀਆਂ ਹਨ। ਕਈ ਆਦਮੀ ਉਨ੍ਹਾਂ ਹੀ ਸੋਸਾਇਟੀਆਂ ਨੂੰ ਆਕੇ ਵਿਦਯਾ ਦੇ ਪ੍ਰਚਾਰ ਲਈ ਲੱਖਾਂ ਹੀ ਰੁਪਏ ਦੇ ਦੇਂਦੇ ਹਨ, ਕਈ ਲੋਗ ਹਸਪਤਾਲਾਂ ਦਿਆਂ ਖਰਚ ਵਾਸਤੇ ਆਪਣੇ ਧਨ ਨੂੰ ਦੇਂਦੇ ਹਨ ਫਿਰ ਕਈ ਲੋਗ ਅਜਿਹੇ ਉਦਾਰਾਤਮਾਂ ਅਤੇ ਅੱਛੇ ਦਿਲ ਦੇ ਹੁੰਦੇ ਹਨ ਕਿ ਗੁਪਤ ਦਾਨ ਹੀ ਹਜ਼ਾਰਾ ਲੱਖਾਂ ਰੁਪਏ ਦੇ ਕੇ ਆਪਣੀ ਆਤਮਾਂ ਨੂੰ ਸ਼ਾਂਤ ਕਰਦੇ ਹਨ ਅਤੇ ਕਿਤੇ ਉਸ ਦਾਂਨ ਦੀ ਬਾਬਤ ਉਭਾਸਰਦੇ ਭੀ ਨਹੀਂ ਹਨ ਹਰ ਐਤਵਾਰ ਨੂੰ ਯਾ ਹੋਰ ਮਜ਼੍ਹਬੀ ਤਿਉਹਾਰਾਂ ਪਰ ਗਿਰਜਿਆਂ ਦਿਆਂ ਬਕਸਾਂ ਵਿਚ ਜੋ ਇਸੇ ਮਤਲਬ ਵਾਸਤੇ ਲਟਕਾਏ ਜਾਂਦੇ ਹਨ, ਸੈਂਕੜੇ ਹਜ਼ਾਰਾਂ ਰੁਪਏ ਪਾ ਜਾਂਦੇ ਹਨ। ਉਨ੍ਹਾਂ ਮੁਲਕਾਂ ਦੇ ਲੋਗ ਵਿਦਵਾਨ ਹੁੰਦੇ ਹਨ ਉਹ ਆਪਣੇ ਰੁਪਏ ਨੂੰ ਅੱਛੇ-ਅੱਛੇ ਕੰਮਾਂ ਪਰ ਹੀ ਖਰਚਦੇ ਹਨ ਜਿਸ ਤੋਂ ਉਨ੍ਹਾਂ ਦੇ ਧਰਮ ਦਾ ਪ੍ਰਚਾਰ ਕਿਥੋਂ ਤਕ ਹੋ ਰਿਹਾ ਹੈ, ਹਜ਼ਾਰਾਂ ਲੱਖਾਂ ਰੁਪਏ ਦੇ ਹੀ ਕਾਰਨ ਹਜ਼ਾਰਾਂ ਬੱਚੇ ਕਾਲ ਦੇ ਸਮਯਾਂ ਵਿਚ ਲੈ ਕੇ ਪ੍ਰਵਰਿਸ਼ ਕਰਦੇ ਹਨ ਜਿਸਤੇ ਹਜ਼ਾਰਾਂ ਲੱਖਾਂ ਈਸਾਈਆਂ ਦਾ ਵਾਧਾ ਹੁੰਦਾ ਹੈ।

ਹੁਣ ਉਨ੍ਹਾਂ ਲੋਗਾਂ ਨੂੰ ਛੱਡਕੇ ਜੋ ਕਿ ਧਰਮ ਦਿਆਂ ਕੰਮਾਂ ਵਿਚ ਹੀ ਹਿੱਸਾ ਲੈਂਦੇ ਹਨ ਹੋਰ ਅਜਿਹੇ ਲੋਕ ਹੁੰਦੇ ਹਨ ਜੋ ਮੁਲਕੀ ਕੰਮਾਂ ਵਿਚ ਬਹੁਤ ਸ਼ੋਕ ਨਾਲ ਕੰਮ ਕਰਦੇ ਹਨ। ਜਦ ਕਦੀ ਆਪਣੀ ਕੌਮ ਦਾ ਮੁਆਮਲਾ ਆ ਬਣਦਾ ਹੈ ਤਦ ਆਪਣੀਆਂ ਜਾਂਨਾ ਦੀ ਭੀ ਕੁਛ ਪ੍ਰਵਾਹ ਨਹੀਂ ਕਰਦੇ ਹਨ। ਪਿਛਲੇ ਦਿਨਾਂ ਵਿਚ ਟਰੈਂਸਵਾਲ ਦੀ ਲੜਾਈ ਵਿਚ ਵੀ ਵਲਾਇਤ ਦਿਆਂ ਲੋਗਾਂ ਨੇ ਲੜਾਈ ਵਿਚ ਜ਼ਖਮੀ ਹੋਇਆਂ ਅਤੇ ਬੀਮਾਰਾਂ ਦੇ ਵਾਸਤੇ ਲੱਖਾਂ ਰੁਪਏ ਚੰਦਾ ਇਕਠਾ ਕਰਕੇ ਭੇਜਿਆ। ਇਕ ਬੁਢੀ ਔਰਤ ਦਾ ਜ਼ਿਕਰ ਹੈ ਕਿ ਚਾਲੀ ਹਜ਼ਾਰ ਰੁਪਏ ਦੇ ਨੋਟ ਇਕ ਲਫਾਫੇ ਵਿਚ ਬੰਦ ਕਰਕੇ ਲਾਰਡ ਮੇਇਰ ਲੰਡਨ (ਅਰਥਾਤ ਲੰਡਨ ਸ਼ਹਿਰ ਦੀ ਕਮੇਟੀ ਦੇ ਪ੍ਰੇਜ਼ੀਡੈਂਟ) ਨੂੰ ਉਸਦੇ ਕਮਰੇ ਵਿਚ ਜਾਕੇ ਚੁਪਕੇ ਉਹ ਲਫਾਫਾ ਬਗੈਰ ਕੁਛ ਕਹਿਣੇ ਦੇ ਝਟ ਪਟ ਹੀ ਫੜਾ ਕੇ ਬਾਹਰ ਚਲੀ ਗਈ। ਲਾਰਡ ਮੇਇਰ ਨੇ ਸਮਝਿਆ ਕਿ ਸ਼ਾਇਦ ਕਿਸੇ ਕਿਸਮ ਦੀ ਦਰਖਾਸਤ ਯਾ ਸ਼ਕਾਇਤ ਹੈ ਖੋਲ੍ਹਕੇ ਦੇਖਣ ਲੱਗੇ ਤਾਂ ਚਾਲੀ ਹਜ਼ਾਰ ਦੇ ਨੋਟ ਸਨ ਅਤੇ ਸਾਥ ਹੀ ਇਕ ਪੁਰਜੇ ਪਰ ਲਿਖਿਆ ਸੀ ਕਿ ਇਹ ਅਰਦਾਸਾ ਬੁੱਢੀਆ ਗਰੀਬਨੀ ਦੀ ਵਲੋਂ ਟਰੈਂਨਸਵਾਲ ਦੀ ਲੜਾਈ ਦੇ ਜ਼ਖਮੀਆ ਦੀ ਸਹਾਇਤਾ ਲਈ ਹੈ, ਅਤੇ ਆਪਣਾ ਪਤਾ ਕੁਛ ਨਹੀਂ ਸੀ, ਲਾਰਡ ਮੇਇਰ ਨੇ

ਝਟ ਆਦਮੀ ਨੂੰ ਉਸ ਬੁੱਢੀ ਦੇ ਪਿਛੇ ਦੌੜਾਇਆ ਤਾਂ ਕਿ ਉਸ ਦਾ ਧੰਨਵਾਦ ਕੀਤਾ ਜਾਵੇ ਪਰੰਤੂ ਉਹ ਵੇਖਦੇ-ਵੇਖਦੇ ਹੀ ਗਾਇਬ ਹੋ ਗਈ। ਪਾਠਕ ਵੇਖਣਗੇ ਕਿ ਇਹ ਕਿਸ ਉਦਾਰ ਦਿਲੀ ਅਤੇ ਮੁਹੱਬਤ ਕੌਮੀ ਸਪਿਰਟ ਦੇ ਦ੍ਰਿਸ਼ਟਾਂਤ ਹਨ ਜਿਨ੍ਹਾਂ ਦੀ ਜਿਤਨੀ ਸਲਾਘਾ ਕੀਤੀ ਜਾਵੇ ਸੋ ਥੋੜੀ ਹੈ, ਆਪਣੇ ਮੁਲਕ ਅਤੇ ਕੌਮ ਦੀ ਇੱਜ਼ਤ ਅਤੇ ਵਡਿਆਈ ਨੂੰ ਕਾਇਮ ਰਖਣ ਲਈ ਹਜ਼ਾਰਾਂ ਮਾਵਾਂ ਤੇ ਪੁੱਤਰਾਂ ਨੇ ਜੰਗ ਵਾਸਤੇ ਤਿਆਰ ਹੋ ਕੇ ਸਰਕਾਰ ਦੇ ਆਪਣੇ ਆਪ ਨੂੰ ਪੇਸ਼ ਕੀਤਾ ਅਤੇ ਭਾਵੇਂ ਲੜਾਈ ਵਿਚ ਹਜਾਰਾਂ ਹੀ ਆਪਣੀਆਂ ਪਿਆਰੀਆਂ ਜਾਨਾਂ ਦੇ ਕੇ ਆਪਨੇ ਆਪ ਨੂੰ ਆਪਨੇ ਮੁਲਕ ਪਰ ਕੁਰਬਾਨ ਕਰ ਦਿਤਾ। ਗੱਲ ਕਾਹਦੀ ਭਾਵੇਂ ਕਿਤਨੇ ਕਾਰਨਾਮੇਂ ਲਿਖਦੇ ਚਲੇ ਜਾਈਏ ਇਨ੍ਹਾਂ ਯੂਰਪ ਦੀਆਂ ਕੌਮਾਂ ਪਰ ਪ੍ਰਮਾਤਮਾਂ ਦੀ ਕ੍ਰਿਪਾ ਦ੍ਰਿਸ਼ਟੀ ਹੈ, ਅਤੇ ਉਹ ਆਪਨੇ ਚੰਗੇ ਭਾਵ ਅਤ ਸ਼ੁੱਧ ਖਿਆਲ ਪਰ ਪੱਕੀਆਂ ਹਨ।

★★

## 3

ਇਸਾਈ ਅਪਨੇ ਧਰਮ ਦੇ ਪ੍ਰਚਾਰ ਅਤੇ ਅਪਨੇ ਕੌਮੀ ਉਨਤੀ ਦੇ ਖਿਆਲ ਵਿਚ ਅਜਿਹੇ ਮਸਤ ਹਨ ਕਿ ਕੋਈ ਦੁਨੀਆਂ ਦੀ ਚੀਜ਼ ਉਹਨਾ ਨੂੰ ਪਰੇ ਨਹੀਂ ਹਟਾ ਸਕਦੀ। ਹੁਣ ਜੇਕਰ ਅਸੀਂ ਅੰਜੀਲ ਵਲ ਵੇਖਦੇ ਹਾਂ ਤਾਂ ਕੀ ਪਾਉਂਦੇ ਹਾਂ ਕਿ ਉਸ ਦੀ ਬਾਬਤ ਇਹ ਦਾਵਾ ਹੈ ਕਿ ਇਸ ਪੁਸਤਕ ਦੇ ਸਾਰੇ ਹੀ ਮਜਬੂਨ ਖੁਦਾ ਦੇ ਵੱਲੋਂ ਇਲ ਹਾਮੀ ਆਏ ਹਣ, ਪਰੰਤੂ ਜਿਨ੍ਹਾਂ ਪਰ ਇਲਹਾਮ (ਅਕਾਸ਼ਬਾਣੀ) ਉਤਰੀ ਕਹੀ ਜਾਦੀ ਹੈ ਇਹ ਪੁਸ਼ਤਕ ਉਹਨਾ ਦੇ ਲਿਖੇ ਹੋਏ ਨਹੀਂ ਬਲਕਿ ਹੋਰਨਾਂ ਦੇ ਲਿਖੇ ਹੋਏ ਹਨ ਜੋ ਉਨ੍ਹਾਂ ਪੈਗੰਬਰਾਂ ਦੇ ਸ਼ਗਿਰਦ ਸਨ। ਇਸੀ ਤਰ੍ਹਾਂ ਪੁਰਾਨੇ ਆਹਦਨਾਮੇਂ ਦੇ ਕਈ ਕਰਤਾ ਸਨ, ਅਤੇ ਨਵੇਂ ਅਹਿਦ ਨਾਮੇਂ ਦੇ ਭੀ ਮਸੀਹ ਦੇ ਸ਼ਗਿਰਦ ਸਨ। ਇਹਨਾਂ ਪੁਸਤਕਾਂ 'ਚ ਕਹਾਨੀਆਂ ਭਰੀਆਂ ਹੋਈਆਂ ਹਨ, ਜੋ ਉਨ੍ਹਾਂ ਪੈਗੰਬਰਾਂ ਦੇ ਜੀਵਨ ਚਰਿਤ੍ਰਾਂ ਦੇ ਸਬੰਧ ਵਿਚ ਲਿਖੀਆਂ ਹੋਈਆਂ ਹਨ ਪਰੰਤੂ ਇਸ ਬਾਤ ਦਾ ਕੋਈ ਸਬੂਤ ਨਹੀਂ ਕਿ ਜੋ ਬਾਤਾਂ ਇੰਜੀਲ ਵਿਚ ਲਿਖੀਆਂ ਹਨ ਇਹ ਸਭ ਮਸੀਹ, ਮੂਸ਼ਾ ਆਦਿਕ ਪੈਗੰਬਰਾਂ ਨੇ ਸਚਮੁਚ ਹੀ ਕਹੀਆਂ ਸਨ। ਇਸ ਬਾਤ ਦਾ ਕੋਈ ਸਬੂਤ ਨਹੀਂ ਹੈ ਇਹ ਕੇਵਲ ਉਨ੍ਹਾਂ ਮੁਸੰਨਫਾ ਦੇ ਆਪਨੇ ਖਿਆਲਾਤ ਹਨ ਜੋ ਆਪਨੇ ਪੈਗੰਬ੍ਰਾਂ ਦੇ ਵਲ ਰਖਦੇ ਸਨ। ਜਿਸ ਤਰ੍ਹਾਂ ਸਾਡੇ ਵਿਚ ਕਈ ਸੱਜਨਾਂ ਨੇ ਜਨਮ ਸਾਖੀਆਂ ਲਿਖੀਆਂ ਹਨ, ਅਤੇ ਮੁਸਲਮਾਨਾਂ ਵਿਚ ਹਦੀਸਾਂ ਹਨ, ਸੋ ਨਾਂ ਤਾਂ ਜਨਮ ਸਾਖੀਆਂ ਗੁਰੂ ਸਾਹਿਬਾਂ ਦੀ ਆਪਨੀ ਬਾਣੀ ਹੋ ਸ਼ਕਦੀ ਹੈ ਕੇਵਲ ਉਸ ਵਿਚ ਜੋ ਸ਼ਬਦ ਹਨ ਓਹ ਗੁਰੂ ਸ਼ਾਹਿਬਾ ਦੇ ਹਨ ਬਾਕੀ ਸਾਖੀਆਂ ਗੁਰੂ ਸਾਹਿਬਾ ਦੀਆਂ ਉਨ੍ਹਾਂ ਦੇ ਸ਼ਰਧਾਲੂ ਸਿਖਾਂ ਨੇ ਲਿਖੀਆਂ ਹਨ, ਇਸੀ ਤਰ੍ਹਾਂ ਇੰਜੀਲ ਇਕ ਕਹਾਣੀਆਂ ਦਾ ਮਜਮੂਆ ਹੈ, ਜਿਸ ਦਾ ਕੋਈ ਸਬੂਤ ਨਹੀਂ ਹੈ ਕਿ ਮਸੀਹ ਯਾ ਮੂਸਾ ਦੀਆਂ ਬਾਣੀਆਂ ਹਨ, ਸਾਡੀਆਂ ਸਾਖੀਆਂ ਵਿਚ ਜੋ ਸ਼ਬਦ ਹਨ ਉਹਨਾਂ ਦਾ ਸਬੂਤ ਤਾਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ ਅਤੇ ਉਨ੍ਹਾਂ ਜਨਮ ਸਾਖੀਆਂ ਦਾ ਭੀ ਗੁਰੂ ਜੀ ਮਹਾਰਾਜ ਦੇ ਪਵਿਤ੍ਰ ਸ਼ਬਦਾਂ ਦੇ ਅਨੁਕੂਲ ਹੋਣ ਕਰਕੇ

ਪ੍ਰਮਾਣਿਕ ਹਨ ਪ੍ਰੰਤੂ ਇੰਜੀਲ ਦੀਆਂ ਕਹਾਣੀਆਂ ਨੂੰ ਦਰੁਸਤ ਸਮਝਨ ਵਾਸਤੇ ਹੋਰ ਕੋਈ ਪੁਸਤਕ ਨਹੀਂ ਹੈ। ਫਿਰ ਵੀ ਈਸਾਈ ਲੋਗ ਅਜਿਹੀ ਵਿਸ਼ਵਾਸ ਉਸ ਪੁਸਤਕ ਪਰ ਰਖਦੇ ਹਨ ਕਿ ਉਸ ਨੂੰ ਖੁਦਾ ਦਾ ਕਲਾਮ ਮੰਨਦੇ ਹਨ ਅਤੇ ਕਹਿੰਦੇ ਹਨ ਕਿ ਇਸੀ ਪੁਸਤਕ ਤੋਂ ਇਨਸਾਨ ਦੀ ਮੁਕਤੀ ਹੋ ਸਕਦੀ ਹੈ। ਫਿਰ ਉਸ ਪੁਸਤਕ ਵਿਚ ਅਜਿਹੀਆਂ ਬਹੁਤ ਸਾਰੀਆ ਬਾਤਾਂ ਹਨ ਜਿਹਨਾਂ ਦਾ ਪ੍ਰਸਪਰ ਵਿਰੋਧ ਹੈ, ਅਤੇ ਕਈ ਬਾਤਾਂ ਅਜਿਹੀਆਂ ਹਨ ਜਿਨ੍ਹਾਂ ਤੋਂ ਖੁਦਾ ਇਕ ਬੇਰਹਿਮ ਤੇ ਬੇਤਰਸ ਮਾਲੂਮ ਹੁੰਦਾ ਹੈ, ਗੱਲ ਕਾਹਦੀ ਕਈ ਮੋਜਜ਼ੇ ਅਜਿਹੇ ਹਨ ਕਿ ਜਿਨ੍ਹਾਂ ਦਾ ਹੋਣਾ ਹੀ ਨਾਂਮੁਮਕਨ ਖਯਾਲ ਕੀਤਾ ਜਾਂਦਾ ਹੈ, ਪ੍ਰੰਤੂ ਫਿਰ ਭੀ ਇਸਾਈ ਉਨ੍ਹਾਂ ਸਭ ਬਾਤਾਂ ਨੂੰ ਖੁਦਾ ਦੀ ਕਲਾਮ ਅਤੇ ਅਪਨੇ ਪੈਗੰਬ੍ਰਾਂ ਦੀਆਂ ਕਰਾਮਾਤਾਂ ਜਾਨਕੇ ਵਡੇ ਫਖਰ ਨਾਲ ਬਿਆਨ ਕਰਦੇ ਹਨ।

ਮਸੀਹ ਦੀ ਬਾਬਤ ਯਕੀਨ ਕਰਦੇ ਹਨ ਕਿ ਉਹ ਕੰਵਾਰੀ ਦੇ ਪੇਟੋਂ ਪੈਦਾ ਹੋਇਆਂ ਸੀ ਅਤੇ ਉਸ ਵਿਚੋਂ ਉਹ ਖੁਦਾ ਦੀ ਵਲੋਂ ਇਕ ਵਡਾ ਭਾਰੀ ਭੇਦ ਖਿਆਲ ਕਰਦੇ ਹਨ, ਭਾਵੇਂ ਸਾਇੰਸ (ਪਦਾਰਥ ਵਿਦਯਾ) ਦੀ ਉਨਤੀ ਦੇ ਬਾਰੇ ਵਿਚ ਕਈ ਵਖਯਾਨ ਦੇਂਦੇ ਹਨ ਅਤੇ ਕੰਵਾਰੀ ਤੋਂ ਕਿਸੇ ਬੱਚੇ ਦਾ ਪੈਦਾ ਹੋਣਾ ਅਸੰਭਵ ਹੈ, ਪਰ ਫਿਰ ਵੀ ਓਸ ਪਰ ਅਜਿਹਾ ਵਿਸਵਾਸ ਰਖਦੇ ਹਨ ਕਿ ਉਨ੍ਹਾਂ ਦੇ ਯਕੀਨ ਨੂੰ ਕੋਈ ਹਿਲਾ ਨਹੀਂ ਸਕਦਾ, ਫਿਰ ਬਾਪ, ਬੇਟਾ ਰੂਹਉਲਕੁਦਸ ਤਿੰਨਾਂ ਨੂੰ ਇਕ ਮੰਨਦੇ ਹਨ ਭਾਵੇਂ ਓਹ ਇਸਦੀ ਬਾਬਤ ਜਦ ਸੰਸਾ ਕੀਤਾ ਜਾਵੇ ਤਦ ਉਹ ਬਿਲਕੁਲ ਉਤਰ ਨਹੀਂ ਦੇ ਸਕਦੇ ਪਰ ਫਿਰ ਵੀ ਅਜਿਹਾ ਭਰੋਸਾ ਰਖਦੇ ਹਨ ਅਤੇ ਕਹਿੰਦੇ ਹਨ ਕਿ ਮਸੀਹ ਪਰ ਹੀ ਇਮਾਨ ਲਿਆਉਣ ਤੋਂ ਮੁਕਤੀ ਹੋਵੇਗੀ ਕਿਉਂ ਕਿ ਉਸ ਨੇ ਸਾਡੀ ਖਾਤਰ ਜਾਨ ਦੇ ਦਿਤੀ ਹੈ, ਇਸਦੀ ਬਾਬਤ ਭਾਵੇਂ ਉਹਨਾਂ ਪਾਸ ਕੋਈ ਦਲੀਲ ਨਹੀਂ ਅਤੇ ਭਾਵੇਂ ਉਹਨਾਂ ਨੂੰ ਕੋਈ ਉਤਰ ਨਹੀਂ ਆਉਂਦਾ ਹੈ, ਪਰ ਏਸ ਨੂੰ ਹੀ ਓਹ ਆਪਨੇ ਈਮਾਨ ਦੀ ਜੜ੍ਹ ਖਿਆਲ ਕਰਦੇ ਹਨ। ਮਸੀਹ ਦੇ ਕੁਛ ਦਿਨ ਮਰਨੇ ਦੇ ਪਿਛੋਂ ਕਬਰ ਵਿਚੋਂ ਆਸਮਾਨ ਪਰ ਚੜ੍ਹ ਜਾਨੇ ਨੂੰ ਇਕ ਵਡਾ ਭਾਰੀ ਮੋਜਜ਼ਾਂ ਖਿਆਲ ਕਰਦੇ ਹਨ ਗਲ ਕਾਹਦੀ ਕਿ ਏਹੋ ਜਹੀਆਂ ਬਾਤਾਂ ਦਾ ਪ੍ਰਚਾਰ ਕਰਦੇ ਹਨ ਜਿਨ੍ਹਾਂ ਦਾ ਕੁਝ ਸਿਰ ਪੈਰ ਨਹੀਂ ਹੁੰਦਾ ਹੈ, ਅਤੇ ਦਲੀਲ ਅਤੇ ਯੁਕਤੀ ਦੇ ਸਾਹਮਣੇ ਠਹਿਰ ਨਹੀਂ ਸਕਦੀਆਂ ਪਰੰਤੂ ਫਿਰ ਵੀ ਆਪਣੇ ਹਠ ਦੇ ਅਨੁਸਾਰ ਆਪਣੇ ਕੰਮ ਨੂੰ ਕਰਦੇ ਚਲੇ ਜਾਂਦੇ ਹਨ। ਮਸੀਹ ਨੂੰ ਖੁਦਾ ਦਾ ਬੇਟਾ ਹੀ ਕਹਿ ਕੇ ਪੁਕਾਰੀ ਜਾਂਦੇ ਹਨ, ਭਾਵੇਂ ਇਹ ਜਾਨਦੇ ਹਨ ਕਿ ਸਾਰੇ ਮਨੁਖ ਹੀ ਖੁਦਾਂ ਦੇ ਬੇਟੇ ਹਨ ਪਰੰਤੂ ਫਿਰ ਆਪਣੇ ਵਿਸ਼ਵਾਸ ਪਰ ਪੱਕੇ ਹੋਏ ਉਸਨੂੰ ਨਾ ਕੇਵਲ ਨਬਾਹੀ ਚਲੇ ਜਾਂਦੇ ਹਨ ਕਿੰਤੂ ਉਸ ਦਾ ਪ੍ਰਚਾਰ ਮੁਲਕਾਂ ਮੁਲਕਾਂ ਵਿਚ ਜਾ ਕੇ ਕਰਦੇ ਹਨ, ਭਾਵ ਇਹੀ ਹੈ ਕਿ ਜਿਨ੍ਹਾਂ ਨੂੰ ਇਲਹਾਮੀ ਕਿਤਾਬਾਂ ਕਹਿੰਦੇ ਹਨ ਓਹ ਉਨ੍ਹਾਂ ਪੈਗੰਬਰਾਂ ਦੀਆਂ ਵੀ ਲਿਖੀਆਂ ਹੋਈਆਂ ਨਹੀਂ ਹਨ, ਖੁਦਾ ਦੀ ਕਲਾਮ ਤਾਂ ਦੂਰ ਰਹੀ ਫਿਰ ਉਨ੍ਹਾਂ ਵਿਚ ਪ੍ਰਸਪਰ ਵਿਰੋਧੀ ਬਾਤਾਂ ਹਨ ਅਤੇ ਬਹੁਤ ਸਾਰੀਆਂ ਬਾਤਾਂ ਸ੍ਰਿਸ਼ਟੀ ਕਰਮ ਅਤੇ ਅਕਾਲ ਪੁਰਖ ਦੇ ਨਿਯਮ ਦੇ ਵਿਰੁਧ ਹਨ ਫਿਰ ਭੀ ਆਪਨੀ ਧੁਨ ਨੂੰ ਕਿਸ ਕੁਰਬਾਨੀ ਅਤੇ ਪ੍ਰੇਮ ਨਾਲ ਲਈ ਜਾਂਦੇ ਹਨ ਇਸ ਪਰ ਸਾਡੇ ਪਾਠਕਾਂ ਦੀ ਦ੍ਰਿਸ਼ਟੀ ਕਰਨੀ ਜ਼ਰੂਰੀ ਹੈ।

——

ਭਾਵੇਂ ਈਸਾਈ ਮਜ਼ਬ ਦੀ ਉੱਨਤੀ ਇਸ ਵਾਸਤੇ ਭੀ ਬਹੁਤ ਹੋਈ ਹੈ ਅਤੇ ਹੋ ਰਹੀ ਹੈ ਕਿ ਅਜ ਕਲ ਜਿਤਨੇ ਦੁਨੀਆਂ ਦੇ ਵਡੇ ਵਡੇ ਬਾਦਸ਼ਾਹ ਹਨ ਸਭ ਏਸੇ ਹੀ ਮਜ਼ਬ ਦੇ ਹਨ, ਕਿੰਤੂ ਦੁਨੀਆਂ ਦੀ ਦੌਲਤ ਅਤੇ ਵਿਦਿਆ ਦਾ ਖਿਆਲ ਕਰਕੇ ਭੀ ਏਸੇ ਹੀ ਮਜ਼ਬ ਦਿਆਂ ਆਦਮੀਆਂ ਪਰ ਪ੍ਰਮੇਸ਼ਵਰ ਦੀ ਕਿਰਪਾ ਹੈ। ਵਡੇ ਵਡੇ ਸੌਦਾਗਰ ਅਤੇ ਪਦਾਰਥ ਵਿਦਿਆ ਦੇ ਜਾਨਣੇ ਵਾਲੇ, ਕਲਾ-ਕੌਸ਼ਲਾਂ ਦੇ ਪਹਿਚਾਨਣੇ ਅਤੇ ਵਰਤਣੇ ਵਾਲੇ ਅਤੇ ਉਨ੍ਹਾਂ ਤੋਂ ਫਾਇਦਾ ਪੁਚਾਉਣੇ ਵਾਲੇ ਭੀ ਇਸੀ ਮਜ਼ਬ ਦੇ ਆਦਮੀ ਹਨ ਗਲ ਕਾਹਦੀ ਜਿਤਨੀ ਦੁਨੀਆਂ ਦੀ ਇਜ਼ਤ, ਦੁਨੀਆਂ ਦੀ ਤਾਕਤ, ਦੁਨੀਆਂ ਦਾ ਧਨ-ਮਾਲ, ਦੁਨੀਆ ਦੀ ਸੌਦਾਗਰੀ ਜੋ ਕੁਛ ਹੈ ਉਹ ਇਸ ਮਜ਼ਬ ਦੇ ਆਦਮੀਆਂ ਵਿਚ ਮਿਲਦੀ ਹੈ ਜਿਸ ਕਰਕੇ ਸਭ ਸਹੂਲਤਾਂ ਇਸ ਮਜ਼ਬ ਦਿਆਂ ਆਦਮੀਆਂ ਨੂੰ ਆਪਣੇ ਧਰਮ ਦੇ ਪ੍ਰਚਾਰ ਲਈ ਮਿਲਦੀਆਂ ਹਨ ਇਸ ਵਾਸਤੇ ਇਸ ਮਜ਼ਬ ਦੇ ਪੈਰਵਾਂ ਦੀ ਤਦਾਦ ਦਿਨ-ਬ-ਦਿਨ ਵਧਦੀ ਜਾ ਰਹੀ ਹੈ। ਫਿਰ ਇਸੇ ਮਜ਼ਬ ਦਿਆਂ ਲੋਕਾਂ ਵਿਚ ਹੀ ਭਾਵੇਂ ਇਨ੍ਹਾਂ ਸਭ ਉਪਰ ਕਥਨ ਕੀਤੀਆਂ ਹੋਈਆਂ ਬਾਤਾਂ ਕਰਕੇ ਹੌਸਲਾਂ ਹੋਣ ਕਰਕੇ ਕੁਰਬਾਨੀ ਭੀ ਪਰਲੇ ਦਰਜੇ ਦੀ ਪਾਈ ਜਾਂਦੀ ਹੈ ਜੈਸਾ ਕਿ ਅਸਾਂ ਨੇ ਪਹਿਲੇ ਭੀ ਇਸ ਬਾਬਤ ਨਿਰੂਪਨ ਕੀਤਾ ਸੀ, ਜ ਸਾਡੇ ਪਿਆਰੇ ਪਾਠਕ, ਖਾਲਸਾ ਪੰਥ ਹਿਤੈਸ਼ੀ ਈਸਾਈਆਂ ਦੀ ਇਸ ਹਾਲਤ ਵੱਲ ਜ਼ਰੂਰ ਕਿਰਪਾ ਦ੍ਰਿਸ਼ਟੀ ਕਰਨਗੇ। ਇਸ ਮਜ਼ਬ ਦਿਆਂ ਆਦਮੀਆਂ ਦੀ ਤਾਦਾਦ ਹੋਰ ਮਜ਼ਬਾਂ ਦੇ ਮੁਕਾਬਲੇ ਦੂਸਰੇ ਦਰਜੇ ਪਰ ਹੈ।

**ਬੁੱਧ ਮਜ਼ਹਬ** : ਅੱਗੇ ਜਾ ਕੇ ਬੁੱਧ ਮਜ਼ਬ ਅਤੇ ਇਸ ਕੌਮ ਦੇ ਬਣਨੇ ਦਾ ਇਤਿਹਾਸ ਭੀ ਬਹੁਤ ਅੱਛਾ ਹੈ. ਜਿਸਦੇ ਪੜ੍ਹਨੇ ਤੋਂ ਭੀ ਸਾਨੂੰ ਕੁਛ ਸਿਖਸ਼ਾ ਮਿਲ ਸਕਦੀ ਹੈ. ਇਸ ਵਾਸਤੇ ਅਸੀਂ ਆਪਣੇ ਪ੍ਰਤਿਸ਼ਟਤ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ। ਬੁੱਧ ਇਕ ਰਾਜੇ ਦਾ ਲੜਕਾ ਸੀ ਅਤੇ ਉਹ ਕਪਲਵਸਥਾ ਰਾਜਧਾਨੀ ਵਿਚ, ਜੋ ਨਿਪਾਲ ਦਿਆਂ ਪਹਾੜਾਂ ਦੇ ਹੇਠਾਂ ਸੀ, ਪੈਦਾ ਹੋਇਆ, ਉਸਦੀ ਮਾਂ ਭੀ ਇਕ ਰਾਜੇ ਦੀ ਲੜਕੀ ਸੀ, ਅਜੇ ਬੁੱਧ ਸਤਾਂ ਦਿਨਾਂ ਦਾ ਹੀ ਸੀ ਕਿ ਉਸ ਦੀ ਮਾਂ ਮਰ ਗਈ ਇਸ ਵਾਸਤੇ ਉਸਦੇ ਪਿਤਾ ਨੇ ਉਸ ਦੇ ਪਾਲਣੇ ਵਾਸਤੇ ਉਸ ਦੀ ਮਾਸੀ ਨੂੰ ਦੇ ਦਿਤਾ ਸੀ ਜੋ ਭੀ ਉਸੇ ਰਾਜੇ ਦੀ ਰਾਣੀ ਸੀ। ਬੁੱਧ ਬਹੁਤ ਸੋਹਣਾ ਅਤੇ ਹੋਣਹਾਰ ਲੜਕਾ ਨਿਕਲਿਆ ਪਰ ਉਹ ਲੜਕਿਆਂ ਨਾਲ ਖੇਲ ਕੁਦ ਕੇ ਖੁਸ਼ ਨਹੀਂ ਸੀ ਹੁੰਦਾ ਪਰ ਜਦ ਉਹ ਕਿਸੇ ਬਾਗ ਯਾ ਜੰਗਲ ਦੇ ਛਾਂਦਾਰ ਦਰਖਤਾਂ ਦੇ ਹੇਠਾਂ ਬੈਠਕੇ ਸੋਚ ਵਿਚਾਰ ਕਰਦਾ ਸੀ ਤਦ ਉਹ ਵੱਡਾ ਪ੍ਰਸੰਨ ਹੁੰਦਾ ਸੀ, ਪਰੰਤੂ ਉਸ ਦਾ ਪਿਤਾ ਸੋਚਿਆ ਕਰਦਾ ਸੀ ਕਿ ਇਸ ਲੜਕੇ ਦਾ ਕੀ ਬਣੇਗਾ ਇਹ ਤਾਂ ਆਪਣਿਆਂ ਹੀ ਖਿਆਲਾਂ ਵਿਚ ਗਰਕਾਬ ਰਹਿੰਦਾ ਹੈ। ਇਹ ਸੋਚਕੇ ਇਹ ਸ਼ਹਿਜ਼ਾਦਾ ਨਿਰਾਪੂਰਾ ਵਹਿਮੀ ਹੀ ਨਾ ਹੋਵੇ ਉਸ ਦੇ ਵਿਆਹ ਕਰਨੇ ਦਾ ਖਿਆਲ ਕੀਤਾ। ਰਾਜੇ ਦੇ ਵਜ਼ੀਰ ਨੇ ਬੁੱਧ ਨੂੰ ਕਿਹਾ ਕਿ ਆਪਦੇ ਪਿਤਾ ਜੀ ਆਪਦੀ ਸ਼ਾਦੀ ਕਰਵਾਉਣਾ ਚਾਹੁੰਦੇ ਹਨ, ਆਪ ਦਾ ਇਸ ਵਿਚ ਕੀ ਖਿਆਲ ਹੈ, ਉਸਨੇ ਕਿਹਾ ਕਿ ਮੈਂ ਇਸ ਬਾਤ ਦਾ ਉਤਰ ਸਤ ਦਿਨ ਪਿਛੋਂ ਦੇਵਾਂਗਾ। ਇਸ ਪਰ ਉਸ ਨੇ ਵਿਚਾਰ ਕੀਤੀ ਅਤੇ ਇਸ ਨਤੀਜੇ ਪਰ ਪਹੁੰਚਿਆ ਕਿ ਸ਼ਾਦੀ ਭੀ ਮੇਰੇ

ਦਿਲ ਦਿਆਂ ਖਿਆਲਾਂ ਨੂੰ ਨਹੀਂ ਰੋਕ ਸਕਦੀ ਹੈ ਅਤੇ ਮੇਰੇ ਆਤਮਾ ਦੀ ਸ਼ਾਂਤੀ ਵਿਚ ਕੋਈ ਵਿਘਨ ਨਹੀਂ ਪਾ ਸਕਦੀ ਹੈ। ਉਸ ਨੇ ਆਪਣੇ ਵਿਆਹ ਕਰਨੇ ਦੀ ਤਜਵੀਜ਼ ਨੂੰ ਮਨਜ਼ੂਰ ਕਰ ਲਿਆ ਹੈ ਆਖਿਰਕਾਰ ਇਕ ਰਾਜਕੁਮਾਰੀ ਦਾ ਵਿਆਹ ਉਸ ਦੇ ਨਾਲ ਹੋਣਾ ਮੁਕੱਰਰ ਹੋਇਆ. ਪਹਿਲੇ ਪਹਿਲ ਉਸ ਰਾਜਕੁਮਾਰੀ ਦੇ ਪਿਤਾ ਇਕ ਅਜਿਹੇ ਲੜਕੇ ਨਾਲ ਜੋ ਆਪਣਿਆਂ ਹੀ ਖਿਆਲਾਂ ਵਿਚ ਮਸਤ ਹੈ ਆਪਣੀ ਲੜਕੀ ਦਾ ਦੇਣਾ ਪਸੰਦ ਨਾ ਕੀਤਾ ਪ੍ਰੰਤੂ ਇਕ ਆਪ ਤੋਂ ਵੱਡੇ ਰਾਜੇ ਦਾ ਪੁੱਤਰ ਸਮਝ ਕੇ ਮਨਜ਼ੂਰ ਕਰ ਲਿਆ, ਇਹ ਸ਼ਾਦੀ ਬਹੁਤ ਹੀ ਅੱਛੀ ਸਾਬਿਤ ਹੋਈ ਪਰੰਤੂ ਬੁੱਧ ਦੇ ਖਿਆਲ ਜਿਸ ਤਰ੍ਹਾਂ ਦੇ ਪਹਿਲੇ ਸਨ ਉਸ ਤਰ੍ਹਾਂ ਦੇ ਰਹੇ ਉਨ੍ਹਾਂ ਵਿਚ ਜਰਾ ਭੀ ਫਰਕ ਨਾ ਆਇਆ 'ਉਹ ਇਸ ਜੀਵਨ ਅਤੇ ਮੌਤ" ਦੇ ਭੇਦ ਪਰ ਵਿਚਾਰ ਕਰਦਾ ਗਰਕਾਬ ਰਿਹਾ ਕਰੇ, ਇਹੋ ਹੀ ਕਹਿੰਦਾ ਸੀ ਕਿ ਇਸ "ਦੁਨੀਆਂ ਵਿਚ ਸਭ ਪਦਾਰਥ ਅਨੰਤ ਹਨ, ਕੋਈ ਵੀ ਚੀਜ਼ ਇਸਥਰ ਨਹੀਂ ਹੈ।"

ਫਿਰ ਬੁੱਧ ਉਸ ਅਵਸਥਾ ਵਿਚ ਇਹ ਭੀ ਕਹਿੰਦਾ ਸੀ ਕਿ 'ਇਨਸਾਨ ਦੀ ਜ਼ਿੰਦਗੀ ਇਕ ਚੰਗਿਆੜੀ ਦੀ ਤਰ੍ਹਾਂ ਹੈ ਜੋ ਦੋ ਲਕੜੀਆਂ ਦੇ ਰਗੜਨੇ ਨਾਲ ਪੈਦਾ ਹੁੰਦੀ ਹੈ, ਉਹ ਰੌਸ਼ਨ ਹੁੰਦੀ ਹੈ ਅਤੇ ਫਿਰ ਬੁਝ ਜਾਂਦੀ ਹੈ, ਅਸੀਂ ਇਹ ਨਹੀਂ ਜਾਣਦੇ ਕਿ ਕਿਥੋਂ ਉਹ ਆਈ ਸੀ ਅਤੇ ਕਿਥੇ ਗਈ ? ਉਹ ਬਾਂਸਰੀ ਦੀ ਆਵਾਜ਼ ਵਾਂਗੂ ਹੈ ਅਤੇ ਦਾਨਾ ਆਦਮੀ ਏਵੇਂ ਹੀ ਪੁਛਦਾ ਹੈ ਕਿ ਉਹ ਕਿਥੋਂ ਆਈ ਅਤੇ ਕਿਧਰ ਚਲੀ ਗਈ ਇਸ ਵਾਸਤੇ ਕੋਈ ਮਹਾਨ ਬੁੱਧੀ ਦੀ ਸ਼ਕਤੀ ਹੋਣੀ ਚਾਹੀਦੀ ਹੈ ਜਿਸ ਤੋਂ ਸਾਨੂੰ ਸ਼ਾਂਤੀ ਮਿਲ ਸਕੇ ? ਜੇਕਰ ਉਹ ਸ਼ਕਤੀ ਮੈਨੂੰ ਪ੍ਰਾਪਤ ਹੋ ਜਾਵੇ ਤਾਂ ਮੈਂ ਇਨਸਾਨਾਂ ਨੂੰ ਉਸ ਦੀ ਪ੍ਰਾਪਤੀ ਕਰਾਵਾਂ ਅਤੇ ਜੇਕਰ ਮੈਂ ਦੁਨੀਆ ਦਿਆਂ ਫਿਕਰ ਫਾਕਿਆਂ ਅਤੇ ਬੰਧਨਾਂ ਤੋਂ ਆਜ਼ਾਦ (ਮੁਕਤ) ਹੋ ਜਾਵਾਂ ਤਾਂ ਦੁਨੀਆਂ ਨੂੰ ਆਜ਼ਾਦ ਕਰਾਵਾਂ।

ਏਹੋ ਜੇਹੇ ਖਿਆਲਾਤ ਬੁੱਧ ਦੇ ਛੋਟੀ ਅਵਸਥਾ ਵਿਚ ਸਨ. ਉਸ ਦੇ ਪਿਤਾ ਨੂੰ ਜਿਸ ਵੇਲੇ ਪਤਾ ਲਗਿਆ ਕਿ ਮੇਰੇ ਪੁੱਤਰ ਦੇ ਅਜਿਹੇ ਖਿਆਲ ਹਨ ਤਾਂ ਉਸ ਨੇ ਉਸ ਦੇ ਖਿਆਲ ਹੋਰ ਪਾਸੇ ਪਾਉਣ ਲਈ ਯਤਨ ਕੀਤੇ ਪਰੰਤੂ ਰਾਜੇ ਦੀ ਇਹ ਕੋਸ਼ਿਸ਼ ਨਿਸਫਲ ਸੀ। ਤਿੰਨ ਚਾਰ ਮਾਮੂਲੀ ਬਾਤਾਂ, ਜੋ ਹਰ ਇਕ ਇਨਸਾਨ ਵੇਖਦਾ ਤਾਖਦਾ ਹੈ, ਬੁੱਧ ਦੇ ਵਾਸਤੇ ਉਸ ਗਿਆਨ ਦਾ ਸਾਧਨ ਹੋਇਆ।

ਇਕ ਦਿਨ ਬੁੱਧ ਜਦ ਆਪਣੇ ਘਰੋਂ ਆਪਣੀ ਗਡੀ ਵਿਚ ਚੜ੍ਹਕੇ ਆਪਣੇ ਬਾਡੀ ਗਾਰਡ ਸਮੇਤ ਆਪਣੇ ਸੈਰ ਗਾਹ ਨੂੰ ਜਾ ਰਿਹਾ ਸੀ, ਉਸ ਨੇ ਸੜਕ ਪਰ ਇਕ ਬੁੱਢਾ ਆਦਮੀ ਵੇਖਿਆਂ ਜੋ ਬੁਢਾਪੇ ਨਾਲ ਸੁੱਕ ਕੇ ਕੰਡਾ ਹੋ ਰਿਹਾ ਸੀ, ਉਸ ਦਾ ਬਦਨ ਅਜਿਹਾ ਸੁੱਕ ਗਿਆ ਸੀ ਕਿ ਬਦਨ ਤੇ ਮਾਸ ਦਾ ਕਿਤੇ ਨਾਮ ਨਿਸ਼ਾਨ ਨਹੀਂ ਸੀ, ਉਹਦੀਆਂ ਨਾੜਾਂ ਅਤੇ ਪੱਠੇ ਆਸਾਨੀ ਨਾਲ ਸਾਰੇ ਬਦਨ ਵਿਚੋਂ ਵਿਖਾਈ ਦੇਂਦੇ ਸਨ, ਉਸਦੇ ਦੰਦ ਮੂੰਹ ਵਿਚੋਂ ਸਾਰੇ ਹੀ ਝੜ ਗਏ ਸਨ ਉਸਦੇ ਸਰੀਰ ਪਰ ਝੁਰੜੀਆਂ ਪਈਆਂ ਹੋਈਆਂ ਸਨ, ਉਹ ਸਿਰੋਂ ਗੰਜਾ, ਅਤੇ ਉਸ ਦੇ ਮੂੰਹੋਂ ਆਵਾਜ਼ ਭੀ ਨਹੀਂ ਨਿਕਲ ਸਕਦੀ ਸੀ ਉਹ ਆਪਣੀ ਆਧਣੀ ਦੇ ਸਹਾਰੇ ਕੁੱਬਾ ਹੋ ਕੇ ਖੜਾ ਸੀ ਅਤੇ ਉਹ ਦਾ ਸਾਰਾ ਬਦਨ ਕੰਬ ਰਿਹਾ ਸੀ। ਇਸ ਆਦਮੀ ਨੂੰ ਵੇਖਕੇ ਰਾਜਕੁਮਾਰ ਨੇ ਆਪਣੇ ਕੋਚਵਾਨ ਨੂੰ ਕਿਹਾ ਕਿ ਇਹ ਕੌਣ

ਆਦਮੀ ਛੋਟਾ ਅਤੇ ਕਮਜ਼ੋਰ ਹੈ, ਉਸ ਦਾ ਮਾਸ ਅਤੇ ਖੂਨ ਸੁੱਕ ਗਿਆ ਹੈ, ਉਸ ਦਾ ਸਿਰ ਸਫੈਦ ਹੈ, ਉਸ ਦੇ ਦੰਦ ਨਿਕਲ ਗਏ ਹਨ, ਉਸਦਾ ਬਦਨ ਘੱਟ ਗਿਆ ਹੈ, ਆਪਣੀ ਸੋਟੀ ਦੇ ਆਸਰੇ ਕੁੱਬਾ ਹੋ ਕੇ ਖੜਾ ਹੈ ਉਹ ਹਿਲ ਵੀ ਨਹੀਂ ਸਕਦਾ ਅਤੇ ਹਰ ਇਕ ਕਦਮ ਕੰਬ ਰਿਹਾ ਹੈ ? ਕਿਆ ਇਹ ਹਾਲਤ ਉਸ ਦੇ ਖਾਨਦਾਨ ਦੇ ਵਾਸਤੇ ਹੀ ਖਸੂਸੀਅਤ ਰਖਦੀ ਹੈ ? ਯਾ ਸਾਰਿਆਂ ਮਨੁੱਖਾਂ ਦਾ ਇਹੀ ਹਾਲ ਹੋਵੇਗਾ ?

ਕੋਚਵਾਨ ਨੇ ਅਗੋਂ ਉਤਰ ਦਿਤਾ ਕਿ ਮਹਾਰਾਜ ਇਸ ਆਦਮੀ ਦਾ ਬੁਢੇਪੇ ਨਾਲ ਇਹ ਹਾਲ ਹੋ ਰਿਹਾ ਹੈ, ਇਸਦੇ ਹਵਾਸ ਗੁੰਮ ਹੋ ਗਏ ਹਨ, ਬੀਮਾਰੀਆਂ ਨੇ ਇਸ ਦੀ ਤਾਕਤ ਨੂੰ ਜ਼ਾਇਲ ਕਰ ਦਿੱਤਾ ਹੈ, ਉਸਦੇ ਅੰਗ-ਸਾਕ ਭੀ ਉਸਨੂੰ ਪਰੇ-ਪਰੇ ਹਟਾਉਂਦੇ ਹਨ, ਉਸ ਦੀ ਕੋਈ ਸਹਾਇਤਾ ਨਹੀਂ ਕਰਦਾ ਹੈ, ਅਤੇ ਨਕਾਰਾ ਹੋ ਗਿਆ ਹੈ, ਲੋਗਾਂ ਨੇ ਉਸ ਨੂੰ ਇਸ ਤਰ੍ਹਾਂ ਤਿਆਗ ਦਿੱਤਾ ਹੈ ਜਿਸ ਤਰ੍ਹਾਂ ਸੁੱਕੇ ਦਰਖਤ ਨੂੰ ਜੰਗਲ ਵਿਚ ਛੱਡ ਦੇਂਦੇ ਹਨ । ਇਸ ਹਾਲਤ ਦਾ ਖਾਸ ਕਰ ਉਸ ਦੇ ਖਾਨਦਾਨ ਨਾਲ ਕੋਈ ਸਰਬੰਧ ਨਹੀਂ ਹੈ । ਹਰ ਇਕ ਆਦਮੀ ਨੂੰ ਜਵਾਨੀ ਦੇ ਪਿਛੋਂ ਬੁਢਾਪਾ ਆਉਣਾ ਹੈ । ਮਹਾਰਾਜ ਜੀ ਆਪਦਾ, ਆਪਦੇ ਸਰਬੰਧੀਆਂ ਅਤੇ ਮਿੱਤਰਾਂ ਦਾ ਭੀ ਇਹੀ ਹਾਲ ਹੋਵੇਗਾ· ਕਿਉਂਕਿ ਇਹ ਹਾਲ ਸਭ ਪੁਰਸ਼ਾਂ ਦਾ ਹੋਣਾ ਹੈ । ਇਹ ਬਾਤ ਸੁਣਕੇ ਸ਼ਹਿਜ਼ਾਦੇ ਨੇ ਕਿਹਾ ਕਿ ਬਹੁਤ ਹੀ ਸ਼ੋਕ ਹੈ ਕਿ ਇਹ ਇਨਸਾਨ ਅਜਿਹੇ ਅਵਸਥਾ ਵਿਚ ਗਹਿਸੇ ਹੋਏ ਅਤੇ ਅਜਿਹੇ ਬੇਵਕੂਫ ਹਨ ਜੋ ਆਪਣੀ ਜਵਾਨੀ ਦੀ ਅਵਸ਼ਥਾ ਦੇ ਮੱਧ ਵਿਚ ਮਸਤ ਹੋ ਕੇ ਬੁਢਾਪੇ ਦਾ ਕੁਛ ਖਿਆਲ ਭੀ ਨਹੀਂ ਕਰਦੇ ਹਨ, ਜੋ ਜ਼ਰੂਰ ਆਉਣੇ ਵਾਲਾ ਹੈ ? ਉਸੀ ਵੇਲੇ ਕੋਚਵਾਨ ਨੂੰ ਹੁਕਮ ਦਿੱਤਾ ਕਿ ਮੇਰੀ ਗੱਡੀ ਨੂੰ ਵਾਪਸ ਕਰ ਲਓ ਮੈਂ ਆਪਣੀ ਸੈਰਗਾਹ ਨੂੰ ਹੁਣ ਨਹੀਂ ਜਾਂਦਾ, ਜਦ ਕਿ ਮੈਨੂੰ ਭੀ ਬੁੱਢਾ ਹੋਣਾ ਹੈ ਤਾਂ ਖੁਸ਼ੀ ਦਾ ਫਿਰ ਕੀ ਕੰਮ ਹੈ ? ਉਸੇ ਵੇਲੇ ਹੀ ਸ਼ਹਿਰ ਨੂੰ ਵਾਪਸ ਹੋ ਕੇ ਚਲੇ ਗਏ ਅਤੇ ਇਸ ਬੁੱਢੇ ਦੀ ਹਾਲਤ ਨੂੰ ਵੇਖਕੇ ਸ਼ਹਿਜ਼ਾਦਾ ਵਿਚਾਰ ਕਰਦਾ ਰਿਹਾ । ਪਾਠਕ ਵੇਖਣਗੇ ਕਿ ਜਿਨ੍ਹਾਂ ਨੂੰ ਗਿਆਨ ਹੋਣਾ ਹੁੰਦਾ ਹੈ ਉਹ ਛੋਟੀਆਂ ਛੋਟੀਆਂ ਚੀਜ਼ਾਂ ਵਿਚੋਂ ਭੀ ਸਿਕਸ਼ਾ ਲੈ ਲੈਂਦੇ ਹਨ ।

-- --

## 5

ਫਿਰ ਇਕ ਦਿਨ ਰਾਜਕੁਮਾਰ ਸ਼ਹਿਰ ਦੇ ਹੋਰ ਦਰਵਾਜ਼ੇ ਦੀ ਵਲੋਂ ਆਪਣੇ ਬਾਗ ਨੂੰ ਚਲਿਆ ਜਾਂਦਾ ਸੀ ਕਿ ਉਸਨੇ ਸੜਕ ਪਰ ਇਕ ਆਦਮੀ ਹੋਰ ਵੇਖਿਆ ਜੋ ਬੀਮਾਰ ਸੀ ਅਤੇ ਤਾਪ ਨਾਲ ਭੁੱਜ ਰਿਹਾ ਸੀ, ਉਸ ਦਾ ਜਿਸਮ ਘਟ ਗਿਆ ਸੀ, ਘੱਟੇ-ਮਿੱਟੀ ਨਾਲ ਲਿਬੜਿਆ ਹੋਇਆ ਸੀ, ਉਹ ਸਾਹ ਭੀ ਮੁਸ਼ਕਲ ਨਾਲ ਲੈ ਸਕਦਾ ਸੀ, ਨਾ ਕੋਈ ਉਥੇ ਉਹਦੀ ਸਰਬੰਧੀ ਅਤੇ ਨਾ ਕੋਈ ਉਹਦੀ ਖਬਰ ਲੈਣ ਵਾਲਾ ਸੀ । ਸ਼ਹਿਜ਼ਾਦੇ ਨੇ ਆਪਣੇ ਕੋਚਵਾਨ ਤੋਂ ਉਸ ਦਾ ਹਾਲ ਪੁੱਛਿਆ, ਜਿਸ ਨੇ ਬੇਨਤੀ ਕੀਤੀ ਕਿ ਮਹਾਰਾਜ਼ ਬੀਮਾਰੀ ਦੇ ਕਾਰਨ ਇਸਦੀ ਇਹ ਹਾਲਤ ਹੋ ਰਹੀ ਹੈ । ਅਤੇ ਸਭ ਜੀਵਾਂ ਦੀ ਬੀਮਾਰੀ ਦੇ ਸਮਯ ਅਜਿਹੀ ਹੀ ਹਾਲਤ ਹੁੰਦੀ ਹੈ । ਰਾਜ ਕੁਮਾਰ ਨੇ ਕਿਹਾ ਕਿ ਤੰਦਰੁਸਤੀ ਤਾਂ ਇਕ ਸੁਫਨੇ ਦਾ

ਸ਼ਿਕਾਰ ਹੈ। ਕੌਨ ਦਾਨਾ ਆਦਮੀ ਹੈ ਜੋ ਅਜਿਹੀ ਹਾਲਤ ਨੂੰ ਵੇਖਕੇ ਖੁਸ਼ੀ ਦੀ ਬਾਬਤ ਫਿਰ ਖਿਆਲ ਕਰ ਸਕੇ ? ਇਹ ਕਹਿਕੇ ਰਾਜਕੁਮਾਰ ਨੇ ਅਪਣੀ ਗੱਡੀ ਸ਼ਹਿਰ ਨੂੰ ਮੋੜਨ ਵਾਸਤੇ ਹੁਕਮ ਦਿਤਾ।

ਫਿਰ ਇਕ ਤੀਸਰੀ ਵਾਰ ਇਕ ਦਿਨ ਸ਼ਹਜ਼ਾਦਾ ਅਪਨੇ ਬਾਗ ਨੂੰ ਜਾਣ ਲਗਿਆ ਇਕ ਦਰਵਾਜ਼ੇ ਤੋਂ ਲੰਘਿਆ ਜਦ ਕਿ ਓਸ ਨੇ ਇਕ ਮੁਰਦੇ ਦੀ ਲਾਸ਼ ਨੂੰ ਸੜਕ ਪਰ ਪਈ ਹੋਈ ਕਪੜੇ ਨਾਲ ਢਕੀ ਹੋਈ ਵੇਖੀ, ਉਸਦੇ ਮਿਤਰ ਅਤੇ ਸਬਧੀ ਉਸ ਦੇ ਇਰਦ ਗਿਰਦ ਰੋ ਰਹੇ ਸਨ, ਧਾਂਹਾ ਮਾਰ ਰਹੇ ਸਨ, ਪਿਟਨਾ ਕੁਟਨਾ ਕਰ ਰਹੇ ਸਨ, ਆਪਣੇ ਵਾਲਾਂ ਨੂੰ ਖੋਹ ਰਹੇ ਸਨ, ਕੰਧਾਂ ਨਾਲ ਟਕਰਾਂ ਮਾਰ ਰਹੇ ਸਨ, ਸਿਰ ਵਿਚ ਘੱਟਾ ਮਿੱਟੀ ਪਾ ਰਹੇ ਸਨ, ਉਹਨਾਂ ਦਾ ਰੋਣਾ ਬਹੁਤ ਹੀ ਦੁਖਦਾਈ ਸੀ, ਜਿਸਨੂੰ ਵੇਖ ਕੇ ਰਾਜਕੁਮਾਰ ਨੇ ਕੋਚਵਾਨ ਨੂੰ ਕਿਹਾ ਕਿ "ਜੁਆਨੀ ਪਰ ਬਹੁਤ ਹੀ ਸੋਕ ਹੈ ਜੋ ਬੁਢਾਪੇ ਦੇ ਆਉਣ ਕਰਕੇ ਦੂਰ ਹੋ ਜਾਂਦੀ ਹੈ ਤੰਦਰੁਸਤੀ ਪਰ ਵੀ ਬਹੁਤ ਸ਼ੋਕ ਹੈ ਜਿਸਦਾ ਏਨੀਆਂ ਬੀਮਾਰੀਆਂ ਨਾਲ ਸਤਿਆਨਾਸ ਹੋ ਜਾਂਦਾ ਹੈ ਇਸ ਜ਼ਿੰਦਗੀ ਦਾ ਭੀ ਬਹੁਤ ਸ਼ੋਕ ਹੈ ਜਿਥੇ ਆਦਮੀ ਬਹੁਤ ਥੋੜਾ ਚਿਰ ਰਹਿੰਦਾ ਹੈ। ਜੇਕਰ ਬੁਢਾਪਾ ਨਾਂ ਹੋਵੇ ਕੋਈ ਬੀਮਾਰੀ ਨਾ ਆਵੇ, ਮੌਤ ਨਾ ਹੋਵੇ ਅਤੇ ਸਦਾ ਹੀ ਆਪਨੇ ਵਸ ਵਿਚ ਇਹ ਰਹਿਣ ਤਾਂ ਅੱਛਾ ਹੈ। ਇਹ ਕਹਿ ਕੇ ਫਰਮਾਇਆ ਕਿ ਸ਼ਹਿਰ ਨੂੰ ਵਾਪਸ ਚਲੋ ਕਿਉਂਕਿ ਮੈਨੇ ਸੋਚਣਾ ਹੈ ਕਿ ਇਹਨਾਂ ਬੰਧਨਾਂ ਅਤੇ ਫਿਕਰ ਫਾਕਿਆਂ ਅਤੇ ਇਸ ਮਾਇਆ ਦੇ ਆਵਰਨਾਂ ਤੋਂ ਕਿਸ ਤਰ੍ਹਾਂ ਮੁਕਤ ਹੋਵਾਂ।"

ਚੌਥੀ ਵਾਰ ਫਿਰ ਇਹ ਸੈਰ ਨੂੰ ਗਏ ਜਦ ਕਿ ਉਹਨਾਂ ਨੇ ਇਕ ਸਾਧੂ ਨੂੰ ਵੇਖਿਆ ਜਿਸ ਦੀ ਸ਼ਕਲ ਤੋਂ ਮਾਲੂਮ ਹੁੰਦਾ ਸੀ ਕਿ ਇਸ ਦੇ ਹਿਰਦੇ ਵਿਚ ਸ਼ਾਂਤੀ ਹੈ। ਫਿਕਰ ਫਾਕਿਆਂ ਤੋਂ ਅਜ਼ਾਦ ਹੈ। ਉਹ ਤਾੜੀ ਲਾ ਕੇ ਬੈਠਿਆ ਹੋਇਆ ਸੀ ਉਸ ਦੇ ਬਸਤਰਾਂ ਤੋਂ ਹੀ ਇਕ ਤਰ੍ਹਾਂ ਦੀ ਧਾਰਮਤ੍ਰ ਹਾਲਤ ਦਾ ਖਿਆਲ ਉਪਜਦਾ ਸੀ ਅਤੇ **ਉਸ** ਦੇ ਪਾਸ ਇਕ ਬਰਤਨ ਖਾਣਾਂ ਆਦਿ ਵਾਸਤੇ ਸੀ। ਰਾਜ ਕੁਮਾਰ ਨੇ ਪੁਛਿਆ ਇਹ ਕੌਣ ਆਦਮੀ ਹੈ ? ਕੋਚਵਾਨ ਨੇ ਕਿਹਾ ਕਿ ਮਹਾਰਾਜ ਇਹ ਉਹ ਆਦਮੀ ਹੈ ਜਿਸਨੂੰ ਭਿਖਾਰੀ ਯਾ ਸਾਧੂ ਕਿਹਾ ਜਾਂਦਾ ਹੈ। ਉਸਨੇ ਆਪਣੀਆਂ ਸਾਰੀਆਂ ਖੁਸ਼ੀਆਂ, ਅਪਣੀਆਂ ਸਾਰੀਆਂ ਵਾਸ਼ਨਾਂ ਛੱਡ ਦਿਤੀਆਂ ਹਨ, ਅਤੇ ਤਪੱਸਿਆ ਵਿਚ ਲੀਨ ਰਹਿੰਦਾ ਹੈ, ਉਹ ਅਪਣੇ ਆਪ ਨੂੰ ਜਿੱਤਣ ਦੀ ਕੋਸ਼ਿਸ਼ ਕਰਦਾ ਹੈ ਇਸ ਵਾਸਤੇ ਓਹ ਸਾਧੂ ਹੋ ਗਿਆ ਹੈ, ਉਹ ਅਪਨੇ ਨਿਰਬਾਹ ਮਾਤ੍ਰ ਲਈ ਲੋਗਾਂ ਪਾਸੋਂ ਲੈ ਲੈਂਦਾ ਹੈ, ਹੋਰ ਕੁਛ ਵਾਸਤਾ ਨਹੀਂ, ਰਾਜਕੁਮਾਰ ਨੇ ਕਿਹਾ ਇਹ ਤਾਂ ਅੱਛਾ ਹੈ, ਕਿਉਂਕਿ ਸਾਧੂ ਦੀ ਜ਼ਿੰਦਗੀ ਨੂੰ ਸਭ ਦਾਨੀ ਆਦਮੀ ਸ਼ਲਾਘਾ ਕਰਦੇ ਹਨ, ਇਸ ਤੋਂ ਅਸਲੀ ਜ਼ਿੰਦਗੀ, ਖੁਸ਼ੀ ਅਤੇ ਮੁਕਤੀ ਮਿਲਦੀ ਹੈ। ਇਹ ਬਾਤਾਂ ਕਹਿਕੇ ਫਿਰ ਸ਼ਹਿਰ ਨੂੰ ਵਾਪਸ ਹੋਣ ਦਾ ਹੁਕਮ ਦਿੱਤਾ। ਅਪਣੇ ਘਰ ਜਾਕੇ ਸੋਚ ਵਿਚਾਰ ਵਿਚ ਲਗੇ ਕਿ ਇਸ ਸੰਸਾਰ ਦੇ ਬੰਧਨਾਂ ਤੋਂ ਕਿਸ ਤਰ੍ਹਾਂ ਅਜ਼ਾਦ ਹੋ ਜਾਈਏ।

——

ਇਸ ਸੋਚ ਵਿਚਾਰ ਦੇ ਬਾਅਦ ਬੁਧ ਨੇ ਆਪਣੇ ਪਿਤਾ ਅਤੇ ਆਪਣੀ ਸੁਪਤਨੀ ਨੂੰ ਆਖ ਦਿੱਤਾ ਕਿ ਮੈਂ ਇਸ ਦੁਨੀਆਂ ਤੋਂ ਉਪਰਾਮ ਹਾਂ, ਇਸ ਵਾਸਤੇ ਮੈਨੂੰ ਹੁਣ ਆਪ ਦੇ ਪਾਸ ਮੁਸ਼ਕਲ ਨਾਲ ਰਹਿਣਾ ਹੈ । ਇਕ ਦਿਨ ਜਦ ਕਿ ਸਭ ਨੌਕਰ ਚਾਕਰ ਸੌਂ ਗਏ, ਇਕ ਘੋੜੇ ਪਰ ਸਵਾਰ ਹੋ ਕੇ ਤੁਰ ਪਏ, ਜਦ ਦਿਨ ਚੜ ਗਿਆ ਤਦ ਉਸਨੇ ਆਪਣੇ ਸਾਰੇ ਗਹਿਣੇ ਅਤੇ ਅਪਣਾ ਘੋੜਾ ਸਾਈਸ ਨੂੰ ਦੇ ਦਿਤਾ ਅਤੇ ਕਪਲ ਵਸਤੂ ਨੂੰ ਮੋੜ ਦਿਤਾ । ਬੁਧ ਸਭ ਤੋਂ ਪਹਿਲੇ ਨਗਰ ਵਿਸਾਲੀ ਨੂੰ ਆ ਗਿਆ ਅਤੇ ਇਕ ਮਸ਼ਹੂਰ ਪੰਡਤ ਦਾ ਵਿਦਿਆਰਥੀ ਹੋਇਆ । ਉਸ ਵੇਲੇ ਉਸ ਬ੍ਰਹਿਮਣ ਦ ਪਾਸ 300 ਵਿਦਿਆਰਥੀ ਪੜ੍ਹਦਾ ਸੀ । ਉਸਨੇ ਪੰਡਤ ਕੋਲੋਂ ਉਹ ਸਭ ਵਿਦਿਆ ਵੀ ਪੜੀ ਜਿਸਨੂੰ ਉਹ ਪੰਡਤ ਪੜ੍ਹਾ ਸਕਦਾ ਸੀ, ਪ੍ਰੰਤੂ ਬੁਧ ਨੂੰ ਉਸ ਪਾਸੋਂ ਤਸਲੀ ਨਾ ਹੋਈ, ਫਿਰ ਉਹ ਇਕ ਹੋਰ ਬ੍ਰਹਮਨ ਪਾਸ ਰਾਜਗ੍ਰਿਹਾ ਸ਼ਹਿਰ ਵਿਚ ਗਿਆ ਉਸ ਸਮੇਂ ਓਹ ਮਘਦ ਦੇਸ ਅਰਥਾਤ ਬਿਹਾਰ ਦੀ ਰਾਜਧਾਨੀ ਸੀ, ਇਸ ਪੰਡਤ ਪਾਸ 700 ਵਿਦਿਆਰਥੀ ਸੀ, ਪ੍ਰੰਤੂ ਬੁਧ ਦੀ ਤਸੱਲੀ ਉਸ ਕੋਲੋਂ ਭੀ ਨਾ ਹੋਈ। ਬੁਧ ਉਥੋਂ ਵੀ ਉਠ ਤੁਰਿਆ ਅਤੇ ਇਸ ਵੇਲੇ ਪੰਜ ਹੋਰ ਵਿਦਿਆਰਥੀ ਏਥੇ ਉਸ ਦੇ ਸਾਥੀ ਹੋਏ ਅਤੇ ਏਥੋਂ ਜਾਕੇ ਛੇ ਵਰ੍ਹੇ ਜੰਗਲ ਵਿਚ ਤਪੱਸਿਆ ਕਰਦੇ ਰਹੇ, ਜਿਸ ਤੋਂ ਪਿਛੋਂ ਉਹ ਉਸ ਨਤੀਜੇ ਪਰ ਪਹੁੰਚਿਆ ਕਿ ਕਈ ਤਰ੍ਹਾਂ ਦੇ ਦੁਖ ਅਤੇ ਕਸ਼ਟ ਸਹਾਰਨੇ ਨਾਲ ਵੀ ਕੁਝ ਫਾਇਦਾ ਨਹੀਂ ਹੋ ਸਕਦਾ ਹੈ, ਅਤੇ ਇਸ ਕਿਸਮ ਦੀਆਂ ਤਪੱਸਿਆਂ ਕਰਨੀਆਂ ਵੀ ਸਗੋਂ ਸਚਾਈ ਅਤੇ ਮੁਕਤੀ ਦੇ ਰਸਤੇ ਵਿਚ ਰੁਕਾਵਟਾਂ ਹਨ ਜਦ ਉਸ ਨੇ ਉਹੋ ਜਿਹੇ ਖਿਆਲ ਪ੍ਰਗਟ ਕੀਤੇ ਜੋ ਹਿੰਦੂ ਮਤ ਦੇ ਵਿਰੁਧ ਸਨ ਓਸ ਦੇ ਸਾਥੀ ਉਸ ਨੂੰ ਛਡ ਕੇ ਚਲੇ ਗਏ । ਜਦ ਉਹ ਇਕਲਾ ਰਹਿ ਗਿਆ ਤਦ ਆਪ ਮੁਕਤੀ ਦਾ ਰਸਤਾ ਅਤੇ ਤਰੀਕਾ ਸੋਚਣ ਲਗਿਆ ਅਤੇ ਇਸ ਨਤੀਜੇ ਪਰ ਪਹੁੰਚਿਆ ਕਿ ਨਾਂ ਤਾਂ ਬ੍ਰਹਮਣਾਂ ਦਿਆਂ ਅਸੂਲਾਂ ਦੁਆਰਾ ਅਤੇ ਨਾ ਉਹਨਾਂ ਦੇ ਕਰਮ ਕਾਂਡ ਅਤੇ ਤਪੱਸਿਆ ਦੁਆਰਾ ਇਨਸਾਨ ਜਨਮ ਮਰਨ ਦਿਆਂ ਦੁਖਾਂ ਦੇ ਭੈਜ ਤੇ ਨਿਰਭੈਜ ਹੋ ਸਕਦਾ ਹੈ । ਬਹੁਤ ਸੋਚ ਵਿਚਾਰ ਦੇ ਪਿਛੋਂ ਉਸਨੇ ਆਪਣੇ ਦਿਲ ਵਿਚ ਖਿਆਲ ਕੀਤਾ ਕਿ ਮੈਨੂੰ ਅਜਿਹੇ ਗਿਆਨ ਦੀ ਪ੍ਰਾਪਤੀ ਹੋਈ ਹੈ ਕਿ ਜਿਸਤੋਂ ਜ਼ਿੰਦਗੀ ਦੇ ਦੁਖਾਂ ਸੁਖਾਂ ਦੀ ਨਵਰਿਤੀ ਹੋ ਸਕਦੀ ਹੈ । ਇਸ ਵੇਲੇ ਤੋਂ ਹੀ ਜਦ ਕਿ ਉਸ ਨੇ ਮਾਲੂਮ ਕੀਤਾ ਕਿ ਮੈਂ ਸਚਾਈ ਪਰ ਪਹੁੰਚ ਗਿਆ ਹਾਂ ਤਦ ਉਸਨੇ ਅਪਨਾ ਨਾਮ ਬੁੱਧ ਰਖਿਆ ਜਿਸ ਦਾ ਭਾਵ ਇਹ ਸੀ ਕਿ ਉਸ ਨੂੰ ਬੁਧ ਦੀ ਪ੍ਰਾਪਤੀ ਹੋਈ ਹੈ । ਕੁਛ ਦੇਰ ਤੱਕ ਬੁਧ ਸੋਚਦਾ ਰਿਹਾ ਕਿ ਮੈਂ ਅਪਨਾ ਗਿਆਨ ਪਾਸ ਹੀ ਰੱਖਾਂ ਯਾ ਹੋਰ ਲੋਗਾਂ ਪਰ ਭੀ ਪ੍ਰਗਟ ਕਰਾਂ, ਆਖਿਰਕਾਰ ਲੋਗਾਂ ਦੀ ਉਸ ਵੇਲੇ ਦੀ ਹਾਲਤ ਨੂੰ ਵੇਖਕੇ ਉਸਦੇ ਦਿਲ ਪਰ ਖਿਆਲ ਆਇਆ ਕਿ ਮੈਂ ਅਪਨਾ ਧਰਮ ਲੋਗਾਂ ਪਰ ਪ੍ਰਚਾਰ ਕਰਾਂ ।

ਜਿਸਤੋਂ ਪਿਛੋਂ ਬੁੱਧ ਸਭ ਤੋਂ ਪਹਿਲੇ ਬਨਾਰਸ 'ਚ ਗਿਆ ਜੋ ਉਸ ਵੇਲ ਵੀ ਸਾਰੇ ਭਾਰਤ ਭੂਮੀ 'ਚ ਵਿਦਿਆ ਦਾ ਘਰ ਸਮਝਿਆ ਜਾਂਦਾ ਸੀ, ਸਭ ਤੋਂ ਪਹਿਲੇ ਪਹਿਲ ਉਹ ਪੰਜ ਆਦਮੀਆਂ ਨੇ ਉਸਦਾ ਧਰਮ ਅੰਗੀਕਾਰ ਕੀਤਾ ਜੋ ਪਹਿਲੇ ਉਸਦੇ ਨਾਲ ਦੇ

.ਵਦਿਆਰਥੀ ਉਸਨੂੰ ਛੱਡਕੇ ਚਲੇ ਆਏ ਸਨ ਜਦ ਕ ਬੁਧ ਨੇ ਆਪਣੇ ਆਪ ਨੂੰ ਹਿੰਦੂ ਧਰਮ ਦੀਆਂ ਅਸੂਲਾਂ ਤੋਂ ਆਜ਼ਾਦ ਖਿਆਲ ਕੀਤਾ ਸੀ।

——

## 7

ਉਸ ਦੇ ਪਿਛੋਂ ਮਘਦ ਦੇਸ਼ ਦੇ ਰਾਜੇ ਨੇ ਬੁਧ ਨੂੰ ਬੁਲਵਾਇਆ, ਉਥੇ ਬੁਧ ਨੇ ਆਪਣੇ ਧਰਮਾਂ ਦਾ ਪ੍ਰਚਾਰ ਕੀਤਾ । ਇਸ ਜਗ੍ਹਾ ਰਾਜੇ ਅਤੇ ਹੋਰ ਬਹੁਤ ਸਾਰੇ ਧਨਾਢ ਪੁਰਸ਼ਾਂ ਦਾ ਖਿਆਲ ਬੁਧ ਵੱਲ ਹੋ ਗਿਆ, ਅਤੇ ਏਥੇ ਉਸ ਦੇ ਤਿੰਨ ਵਡੇ ਮਸ਼ਹੂਰ ਚੇਲੇ ਸਾਰਪੱਤਰ ਮਦਗਲਯਾਨਾ ਹੋਏ, ਪ੍ਰੰਤੂ ਇਸ ਰਾਜੇ ਦੇ ਲੜਕੇ ਨੇ ਆਪਣੇ ਪਿਤਾ ਨੂੰ ਮਾਰ ਦਿਤਾ ਜਿਸ ਕਰਕੇ ਬੁਧ ਏਥੋਂ ਸਰਾ ਬਸਤੀ ਨਗਰ ਨੂੰ ਚਲਿਆ ਗਿਆ, ਜਿਸ ਜਗਾ ਬੁਧ ਨੂੰ ਅਤੇ ਉਸ ਦੇ ਚੇਲਿਆਂ ਦੇ ਰਹਿਣ ਲਈ ਇਕ ਵਡਾ ਭਾਰੀ ਮਕਾਨ ਮਿਲਿਆ ਅਤੇ ਉਥੋਂ ਦਾ ਰਾਜਾ ਭੀ ਬੁਧ ਦਾ ਚੇਲਾ ਹੋ ਗਿਆ । ਫਿਰ ਬਾਰਾਂ ਬਰਸਾਂ ਦੇ ਪਿਛੋਂ ਬੁਧ ਕਪਲ ਵਸਤੂ ਨੂੰ ਗਿਆ ਅਤੇ ਅਪਣੇ ਪਿਤਾ ਨੂੰ ਮਿਲਿਆ ਅਤੇ ਅਪਣੇ ਖ਼ਾਨਦਾਨ ਦੇ ਸਾਰੇ ਆਦਮੀਆਂ ਨੂੰ ਅਪਣੇ ਮਤ ਦਾ ਬਣਾਇਆ, ਉਨ੍ਹਾਂ ਦੀ ਇਸਤਰੀ ਭੀ ਬੁਧ ਮਤ ਵਿਚ ਦਾਖਲ ਹੋਈ। ਬੁਧ ਸੱਤਰ ਸਾਲ ਦੀ ਉਮਰ ਭੋਗ ਕੇ ਇਸ ਜਹਾਨ ਤੋਂ ਗੁਜਰ ਗਏ ਅਤੇ ਬੁਧ ਮਤ ਦੇ ਅਨੁਸਾਰ ਨਿਰਬਾਨ ਪਦ ਨੂੰ ਪ੍ਰਾਪਤ ਹੋਏ। ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਬਹੁਤ ਸਾਰੇ ਚੇਲੇ ਬਣਾਏ ਜਿਨ੍ਹਾਂ ਵਿਚੋਂ ਕਈ ਰਾਜੇ ਭੀ ਸਨ। ਉਨ੍ਹਾਂ ਦੇ ਪਿਛੋਂ ਉਹਨਾਂ ਚੇਲਿਆਂ ਨੇ ਬੁਧ ਮਤ ਦਾ ਮੁਖ ਪ੍ਰਚਾਰ ਕੀਤਾ ਜਿਸ ਕਰਕੇ ਇਕ ਵਾਰ ਤਾਂ ਸਾਰਾ ਹਿੰਦੋਸਤਾਨ ਬੁਧ ਦਾ ਪੈਰੋਕਾਰ ਹੋ ਗਿਆ ਉਸ ਤੋਂ ਬਾਅਦ ਜੈਨ ਮਤ ਬੁਧ ਮਤ ਦੀ ਜੋ ਇਕ ਸਾਖ ਮੰਨੀ ਜਾਂਦੀ ਹੈ, ਵੱਡੇ ਜ਼ੋਰ ਨਾਲ ਫੈਲੀ, ਇਸ ਤਰਫ ਸ਼ੰਕਰ ਅਚਾਰੀਆ ਨੇ ਵੇਖਿਆ ਕਿ ਹਿੰਦੋਸਤਾਨ ਵਿਚ ਬਧ ਮਤ ਦਾ ਪ੍ਰਚਾਰ ਹੋ ਗਿਆ ਹੈ, ਜਿਸ ਪਰ ਉਸਨੇ ਅਜਿਹੀ ਤਰਕੀਬ ਕੀਤੀ ਕਿ ਜਿਸ ਕਰਕੇ ਬੁਧ ਧਰਮ ਨੂੰ ਕੱਢ ਮਾਰਿਆ ਅਤੇ ਫਿਰ ਹਿੰਦੂ ਧਰਮ ਨੂੰ ਵੇਦਾਂਤ ਦੀ ਫਿਲਾਸਫੀ ਵਿਚ ਖੜਾ ਕਰ ਦਿਤਾ ਅਤੇ ਦੋਹਾਂ ਮਤਾਂ ਦੇ ਖਿਆਲਾਂ ਦੀ ਇਕ ਅਜਿਹੀ ਖਿਚੜੀ ਬਣਾਈ ਜਿਸਦੇ ਤਾਣੇ ਦਾ ਪਤਾ ਨਹੀਂ ਲਗਦਾ ਅਤੇ ਨਾ ਹੀ ਉਸ ਵਿਚੋਂ ਨਿਕਲਨਾ ਸੁਖਾਲਾ ਹੈ।

ਹੁਣ ਸਾਡੇ ਪਾਠਕ ਵੇਖਣਗੇ ਕਿ ਬੁਧ ਨੂੰ ਹੋਇਆਂ ਦੋ ਹਜ਼ਾਰ ਤੋਂ ਉਪਰ ਸਾਲ ਹੋ ਗਏ ਹਨ ਭਾਵੇਂ ਹਿੰਦੁਸਤਾਨ ਵਿਚ ਬੁਧ ਧਰਮ ਦਾ ਕਿਤੇ ਨਿਸ਼ਾਨ ਮੁਸ਼ਕਲ ਨਾਲ ਮਿਲਦਾ ਹੈ ਅਤੇ ਜੈਨ ਮਤ ਦੀ ਕੁਛ ਰਹਿੰਦ ਖੂਹੰਦ ਨਜ਼ਰ ਆਉਂਦੀ ਹੈ ਪਰ ਫਿਰ ਭੀ ਬੁਧ ਮਤ ਦੇ ਪੈਰੋਕਾਰ, ਬ੍ਰਹਮਾਂ, ਸਿਆਮ, ਚੀਨ ਤੇ ਜਪਾਨ ਆਦਿਕ ਮੁਲਕਾਂ ਵਿਚ ਇਤਨੇ ਅਬਾਦ ਹਨ ਜੋ ਦੁਨੀਆਂ ਦੀਆਂ ਸਾਰਿਆਂ ਧਰਮਾਂ ਕੋਲੋਂ ਇਹਨਾਂ ਦੀ ਤਾਦਾਦ ਵਧਕੇ ਹੈ, ਪੰਤਾਲੀ ਕਰੋੜ ਤੋਂ ਵਧ ਕੇ ਇਸ ਧਰਮ ਦਿਆਂ ਪੁਰਖਾਂ ਦੀ ਗਿਣਤੀ ਹੈ। ਭਾਵੇਂ ਰਾਜਨੀਤੀ ਤੋਰ ਤੇ ਇਨ੍ਹਾਂ ਲੋਗਾਂ ਨੂੰ ਨੁਕਸ ਨ ਆ ਗਿਆ ਹੈ ਪਰ ਫਿਰ ਭੀ ਚੀਨ ਵਿਚ ਅਜਿਹੇ ਕਾਰਾਗਰੀ ਹਨ ਕਿ ਚੀਨੀ ਚੀਜ਼ਾਂ ਖਿਲੌਣੇ ਅਤੇ ਚੀਨ ਦੇ ਪਿਆਲੇ ਵੇਖ ਕੇ ਉਨ੍ਹਾਂ ਦੀ ਕਾਰੀਗਰੀ ਦੀ

ਤਾਰੀਫ ਕਰਨੀ ਪੈਂਦੀ ਹੈ। ਚੀਨ ਦੇ ਖ਼ੁਦ ਗਿਨਣੇ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਉਹ ਅਪਨੀਆਂ ਲੜਕੀਆਂ ਦੇ ਪੈਰਾਂ ਵਿਚ ਜੰਮਦਿਆਂ ਹੀ ਲੋਹੇ ਦੀਆਂ ਜੁੱਤੀਆਂ ਪਾ ਦੇਂਦੇ ਹਨ ਜਿਸ ਕਰਕੇ ਉਹ ਸਮਝਦੇ ਹਨ ਕਿ ਇਹ ਕਿਤੇ ਤੁਰਕੇ ਨਾ ਜਾ ਸਕਣ ਪਰ ਇਸ ਅਵਸਥਾ ਨੇ ਉਨ੍ਹਾਂ ਨੂੰ ਅਧੋਗਤੀ ਨੂੰ ਪਹੁੰਚਾ ਦਿਤਾ ਹੈ ਜਿਸ ਤੇ ਹੁਣ ਉਨ੍ਹਾਂ ਵਿਚ ਖਿਆਲ ਪੈਦਾ ਹੋ ਗਿਆ ਹੈ ਕਿ ਇਸ ਹਾਲਤ ਦੀ ਦਰੁਸਤੀ ਕਰਨੀ ਚਾਹੀਦੀ ਹੈ।

- —

## 8

ਹੁਣ ਸਾਡੇ ਪਾਠਕ ਬੁਧ ਮਜ਼ਬ ਦੀ ਬਹੁਤ ਅੱਛੀ ਰਾਜਧਾਨੀ ਵਲ ਦ੍ਰਿਸ਼ਟੀ ਗੋਚਰ ਕਰਨਗੇ। ਜਾਪਾਨ ਇਕ ਛੋਟਾ ਜਿਹਾ ਮੁਲਕ ਹੈ ਪ੍ਰੰਤੂ ਉਸ ਛੋਟੇ ਜਿਹੇ ਮੁਲਕ ਨੇ ਜੋ ਵਿਦਿਆ, ਹੁਨਰ ਤੇ ਅਕਲ ਵਿਚ ਉਨੱਤੀ ਕੀਤੀ ਹੈ ਉਸ ਜੈਸੀ ਕਿਸੀ ਏਸ਼ੀਆ ਦੇ ਮੁਲਕ ਨੇ ਨਹੀਂ ਕੀਤੀ ਹੈ। ਉਸ ਜਗ੍ਹਾਂ ਦਿਆਂ ਲੋਕਾਂ ਨੇ ਅਪਨਿਆ ਲੜਕਿਆਂ ਨੂੰ ਅਮਰੀਕਾ, ਜਰਮਨੀ, ਇੰਗਲੈਂਡ, ਫਰਾਂਸ ਆਦਿਕ ਮੁਲਕਾਂ ਵਿਚ ਭੇਜਕੇ ਸਭ ਕਿਸਮ ਦੀਆਂ ਵਿਦਿਆ ਹਾਸਲ ਕਰਵਾਈਆਂ ਹਨ ਤੇ ਉਨ੍ਹਾਂ ਨੇ ਆਪਨੇ ਮੁਲਕ ਵਿਚ ਸਕੂਲਾਂ ਕਾਰਖਾਨਿਆਂ, ਕਲਾ ਕੌਂਸਲਾਂ ਦੁਆਰਾ ਅਪਨੇ ਮੁਲਕ ਵਾਲਿਆਂ ਨੂੰ ਪੜ੍ਹਾ ਲਿਖਾਕੇ ਤਾਕ ਕਰ ਦਿਤਾ ਹੈ। ਹੁਣ ਜਾਪਾਨ ਨੂੰ ਜਾ ਕੇ ਵੇਖਣ ਤੋਂ ਵਲਾਇਤ ਦਾ ਇਕ ਬੱਚਾ ਮਾਲੂਮ ਹੁੰਦਾ ਹੈ। ਜਾਪਾਨ ਅਪਨੀ ਜਹਾਜ਼ੀ ਤਾਕਤ ਵਿਚ ਵਧ ਰਿਹਾ ਹੈ, ਜੰਗੀ ਤਾਕਤ ਭੀ ਉਸ ਦੀ ਅੱਛੀ ਹੈ। ਥੋੜੇ ਹੀ ਸਾਲ ਹੋਏ ਹਨ ਕਿ ਜਦ ਚੀਨ ਨਾਲ ਜਾਪਾਨ ਦੀ ਲੜਾਈ ਹੋਈ ਸੀ ਤਦ ਜਾਪਾਨੀਆਂ ਨੇ ਇੰਨੇ ਵੱਡੇ ਮੁਲਕ ਚੀਨ ਨੂੰ ਮਾਰ ਕੇ ਪਛਾੜ ਦਿਤਾ ਸੀ ਜੋ ਸਾਲਾਂ ਤਕ ਇਸ ਲੜਾਈ ਨੂੰ ਨਹੀਂ ਭੁਲੇਗਾ। ਹੁਣ ਚੀਨ ਨੇ ਜਾਪਾਨੀ ਅਫਸਰ ਅਪਨੀ ਫੌਜ ਨੂੰ ਜੰਗੀ ਕਾਇਦੇ ਸਖਾਉਣ ਵਾਸਤੇ ਰਖੇ ਹਨ।

ਫਿਰ ਜਾਪਾਨ ਦੀ ਉਨੱਤੀ ਦਾ ਹੋਰ ਕੀ ਸਬੂਤ ਮਿਲ ਸਕਦਾ ਹੈ ਕਿ ਸਾਡੀ ਸਰਕਾਰ ਦੇ ਨਾਲ ਜਾਪਾਨ ਦੀ ਦੋਸਤੀ ਹੈ ਅਤੇ ਇਕ ਅਹਿਦ ਨਾਮਾਂ ਇਨ੍ਹਾਂ ਦੋਹਾਂ ਤਾਕਤਾਂ ਦਾ ਹੋਇਆ ਹੈ, ਅੱਗੇ ਕਦੀ ਕੋਈ ਯੂਰਪ ਦੀ ਤਾਕਤ ਏਸ਼ੀਆ ਦੇ ਕਿਸੇ ਮੁਲਕਾਂ ਨਾਲ ਅਹਿਦ ਨਾਮੇਂ ਨਹੀਂ ਕਰਦੀ ਹੁੰਦੀ ਸੀ ਜਿਸ ਦਾ ਹੁਨ ਇਹ ਅਸਰ ਹੋਇਆ ਹੈ, ਕਿ ਰੂਸ ਨੇ ਚੀਨ ਦੇ ਸੂਬਾ ਮਾਨਚੌਰੀਆ ਨੂੰ, ਜੋ ਅਪਨਾ ਕਬਜਾ ਕੀਤਾ ਹੋਇਆ ਸੀ, ਖਾਲੀ ਕਰ ਦਿਤਾ ਹੈ, ਸੋ ਇਸ ਤੋਂ ਜਾਪਾਨ ਦੀ ਰਾਜਨੀਤੀ ਉਨਤੀ ਵੇਖ ਸਕਦੇ ਹੋ, ਪ੍ਰੰਤੂ ਸਭ ਤੋਂ ਵਧਕੇ ਉਨ੍ਹਾਂ ਨੇ ਆਪਨੇ ਮੁਲਕ ਵਿਚ ਆਪਣੀ ਭਾਸ਼ਾ ਦੁਆਰਾ ਵਿਦਿਆ, ਪਦਾਰਥ ਵਿਦਿਆ, ਕਾਰੀਗਰੀ ਅਦਿਕ ਦਾ ਪ੍ਰਚਾਰ ਕੀਤਾ ਹੈ, ਜਿਸ ਦੇ ਨਾਲ ਅਪਨੇ ਮੁਲਕ ਨੂੰ ਮਾਲਾ-ਮਾਲ ਕਰ ਦਿੱਤਾ ਹੈ, ਬਾਜਾਰਾਂ ਵਿਚ ਜਾਪਾਨੀ ਕਪੜਾ ਕੇਹੋ ਜਿਹਾ ਬਾਰੀਕ ਅਤੇ ਮੁਲਾਇਮ ਮਿਲਦਾ ਹੈ, ਸੋ ਇਸ ਮੁਲਕ ਨੇ ਖੁਸ਼ ਕਿਸਮਤੀ ਨਾਲ ਬਹੁਤ ਹੀ ਉਨਤੀ ਕੀਤੀ ਹੈ, ਐਥੋਂ ਤਕ ਕਿ ਹੁਣ ਹਿੰਦੁਸਤਾਨ ਦੇ ਵਿਦਿਆਰਥੀ ਓਥੇ ਕਈ ਤਰ੍ਹਾਂ ਦੀਆਂ ਵਿਦਿਆ ਦੀ ਪ੍ਰਾਪਤੀ ਲਈ ਜਾ ਕੇ ਕਾਲਜਾਂ ਵਿਚ ਰਹਿਕੇ ਵਿਦਿਆ ਪੜ੍ਹਦੇ ਹਨ। ਇਸ ਉਨਤੀ ਦੇ

ਕਾਰਨ ਜਾਪਾਨ ਦੀ ਹਰ ਇਕ ਜਗ੍ਹਾ ਪੁੜ ਹੈ। ਫਿਰ ਇਸ ਤੋਂ ਕੇਵਲ ਇਹੀ ਬਾਤ ਨਹੀਂ ਹੋਈ ਹੈ ਕਿ ਇਨ੍ਹਾਂ ਦੇ ਇਸ ਉਨਤੀ ਅਤੇ ਇੱਜਤ ਦੇ ਕਾਰਨ ਬੁਧ ਮਤ ਦਾ ਪ੍ਰਚਾਰ ਭੀ ਯੂਰਪ ਦਿਆਂ ਮੁਲਕਾਂ ਵਿਚ ਹੋਇਆ ਹੈ, ਕਿਆ ਭਾਵ ਕਿ ਕਈ ਯੂਰਪ ਦੇ ਲੋਗ ਬੁਧ ਮਤ ਨੂੰ ਇੱਜਤ ਦੀ ਨਿਗਾਹ ਨਾਲ ਵੇਖਣ ਲਗ ਗਏ ਹਨ। ਥੀਓਸਾਫੀਕਲ ਸੁਸਾਇਟੀ ਦੇ ਵਡੇ ਵਡੇ ਮੈਂਬਰ ਬੁਧ ਮਤ ਦੇ ਹੀ ਹਨ ਯਾ ਬੁਧ ਮਤ ਨੂੰ ਚੰਗਾ ਜਾਣਦੇ ਹਨ, ਸੋ ਇਸ ਤੋਂ ਪਾਠਕ ਸੋਚ ਵਿਚਾਰ ਕਰਨਗੇ ਕਿ ਜੋ ਲੋਗ ਮਿਹਨਤ ਅਤੇ ਹਿੰਮਤ ਨਾਲ ਕੋਸ਼ਸ਼ ਕਰਦੇ ਹਨ ਉਹ ਜ਼ਰੂਰ ਉਸ ਦਾ ਫਲ ਪਾਲਦੇ ਰਨ ਸੋ ਜਾਪਾਨ ਨੇ ਜੋ ਲਗਾਤਾਰ ਆਪਨੀਆਂ ਕੋਸ਼ਸ਼ਾਂ ਅਤੇ ਕੌਮੀ ਉਨਤੀ ਵਿਚ ਕਸਰ ਨਹੀਂ ਰਖੀ ਹੈ ਇਸ ਵਾਸਤੇ ਪ੍ਰਮਾਤਮਾ ਨੇ ਭੀ ਉਨ੍ਹਾਂ ਵਲ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ। ਵੱਡੀ ਖੂਬੀ ਇਹ ਹੈ ਕਿ ਸਾਡੇ ਦੇਸ ਦੀ ਸਰਕਾਰ ਨਾਲ ਜਾਪਾਨ ਦੀ ਪੱਕੀ ਦੋਸਤੀ ਹੈ, ਅਤੇ ਚੀਨ ਦੀ ਹਫਾਜ਼ਤ ਲਈ ਦੋਵੇਂ ਤਾਕਤਾਂ ਇਕ ਵੱਡੇ ਭਾਰੀ ਥੰਮ ਹਨ। ਹੁਣ ਅਗੇ ਜਾ ਕੇ ਅਸੀਂ ਆਪਨੇ ਪ੍ਰਤਿਸ਼ਟਤ ਪਾਠਕਾਂ ਨੂੰ ਦੱਸਾਂਗੇ ਕਿ ਮੁਸਲਮਾਨਾਂ ਨੇ ਕਿਸ ਤਰ੍ਹਾਂ ਉਨਤੀ ਕੀਤੀ ਹੈ।

— —

9

## ਮੁਸਲਮਾਨਾਂ ਦੀ ਉਨਤੀ :

ਅੱਗੇ ਜਾ ਕੇ ਮੁਸਲਮਾਨਾਂ ਦੀ ਉਨਤੀ ਪਰ ਵਿਚਾਰ ਕਰਨੇ ਪਰ ਭੀ ਸਾਨੂੰ ਕਈ ਤਰ੍ਹਾਂ ਦੀਆਂ ਸਿਕਸ਼ਾ ਮਿਲਦੀਆਂ ਹਨ। ਇਕ ਬੀਆਬਾਨ ਅਤੇ ਉਜਾੜ ਮੁਲਕ ਵਿਚ, ਜਿਥੇ ਖਜੂਰਾਂ ਤੋਂ ਸਵਾਇ ਹੋਰ ਫਲ ਮਿਲਣੇ ਮੁਸ਼ਕਲ ਸਨ, ਹਜ਼ਰਤ ਮੁਹੰਮਦ ਸਾਹਿਬ ਪੈਦਾ ਹੋਏ। ਉਹ ਬਿਲਕੁਲ ਕੁਛ ਪੜ੍ਹੇ ਲਿਖੇ ਆਦਸੀ ਨਹੀਂ ਸਨ ਇਸੀ ਵਾਸਤੇ ਮੁਸਲਮਾਨ ਲੋਗ ਉਨ੍ਹਾਂ ਨੂੰ 'ਉਮੀ' ਆਖਦੇ ਹਨ। ਉਹ ਆਪਣੇ ਇਰਾਦੇ ਦੇ ਪੱਕੇ ਆਦਮੀ ਸਨ ਅਤੇ ਆਪ-ਣਿਆਂ ਖਿਆਲਾਂ ਕਰਕੇ ਉਸ ਮੁਲਕ ਦਿਆਂ ਲੋਗਾਂ ਕੋਲੋਂ ਵਧੇ ਹੋਏ ਸਨ, ਕਿਆ ਭਾਵ ਕਿ ਉਸ ਮੁਲਕ ਵਿਚ ਨਾ ਤਾਂ ਕੋਈ ਵਿਦਿਆ ਨਾ ਹੁਨਰ ਅਤੇ ਨਾ ਕੋਈ ਤਹਿਜੀਬ ਹੀ, ਬਿਲਕੁਲ ਵਹਿਸ ਮੁਲਕ ਸੀ, ਸਦਾਚਾਰ ਦਾ ਕਿਤੇ ਨਾਮ ਨਿਸ਼ਾਨ ਨਹੀਂ ਸੀ, ਉਸ ਜਗ੍ਹਾ ਦੇ ਲੋਗ ਡੰਗਰਾਂ, ਪਸ਼ੂਆਂ ਤੋਂ ਵੀ ਪਰਲੇ ਪਾਰ ਦੇ ਸਨ, ਬਿਕਚਾਰ ਏਥੋਂ ਤਕ ਸੀ ਕਿ ਮਾਂ, ਭੈਣ ਅਤੇ ਪੱਤਰ, ਭਰਾ ਦਾ ਕੋਈ ਭੇਦ ਨਹੀਂ ਸੀ, ਗੱਲ ਕਾਹਦੀ ਕਿ ਕੁਕਰਮ ਇਤਨਾ ਫੈਲਿਆ ਹੋਇਆ ਸੀ ਕਿ ਜਿਸ ਦਾ ਹੱਦ-ਹਿਸਾਬ ਨਹੀਂ ਸੀ, ਇਕ-ਇਕ ਆਦਮੀ ਕਈ ਕਈ ਔਰਤਾਂ ਰੱਖਦਾ ਸੀ, ਹਜ਼ਰਤ ਮੁਹੰਮਦ ਸਾਹਿਬ ਨੇ ਉਸ ਮੁਲਕ ਦਿਆਂ ਲੋਗਾਂ ਵਿਚ ਇਸਲਾਹ ਕਰਨੀ ਚਾਹੀ, ਇਸ ਵਾਸਤੇ ਅੰਜੀਲ ਨੂੰ ਲੈ ਕੇ ਬਹੁਤ ਸਾਰੀਆਂ ਬਾਤਾਂ ਉਸ ਦੀਆਂ ਲੈ ਲਈਆਂ, ਅਤੇ ਕੁਛ ਆਪਣੀ ਵਲੋਂ ਚੰਦ ਅਸੂਲ ਪਾ ਦਿਤੇ, ਈਸਾਈਆਂ ਦੀ ਤਸਲੀਸ ਜਗ੍ਹਾ—'ਲਾ ਇਲਾ ਇਲਲਿਲ੍ਹਾ ਮੁਹੰਮਦ ਰਸੂਲ ਅਲ੍ਹਾ' ਰੱਖ ਦਿੱਤਾ ਭਾਵ ਇਹ ਕਿ ਨਹੀਂ ਹੈ ਸਵਾਇ ਅਲ੍ਹਾ ਤੇ ਮੁਹੰਮਦ ਸਾਹਿਬ ਉਨ੍ਹਾਂ ਦੇ ਰਸੂਲ ਹਨ ਅਤੇ ਸਾਥ ਹੀ ਇਹ ਪ੍ਰਗਟ ਕੀਤਾ ਜੋ ਇਸ ਬਾਤ ਪਰ ਯਕੀਨ ਨਾ ਲਿਆਵੇ ਉਹ ਕਾਫਰ ਹੈ। ਹਜ਼ਰਤ

ਮੁਹੰਮਦ ਸਾਹਿਬ ਨੇ ਬਹੁਤਿਆਂ ਔਰਤਾਂ ਨੂੰ ਛਡਾਉ ਆਪਣੀ ਉਮੱਤ ਵਾਸਤੇ ਚਾਰ ਤਕ ਬੀਵੀਆਂ ਜਾਇਜ਼ ਕਰ ਦਿੱਤੀਆਂ। ਉਸ ਮੁਲਕ ਵਿਚ ਬਹੁਤ ਸਾਰੀਆਂ ਬੁਰੀਆਂ ਰਸਮਾਂ ਫੈਲੀਆਂ ਹੋਈਆਂ ਸਨ, ਲੋਕ ਬਿਲਕੁਲ ਜਾਹਿਲ ਸਨ ਜਿਸ ਹਾਲਤ ਵਿਚ ਮੁਹੰਮਦ ਸਾਹਿਬ ਆਪਣੇ ਆਪ ਪਰ ਵਹੀ ਯਾ ਖ਼ੁਦਾ ਵਲੋਂ ਫਰਿਸ਼ਤੇ ਦਾ ਆਉਣਾ ਪ੍ਰਗਟ ਕਰਦੇ ਸਨ ਇਸ ਪਰ ਕਈ ਲੋਗਾਂ ਨੂੰ ਯਕੀਨ ਆ ਗਿਆ ਅਤੇ ਉਨ੍ਹਾਂ ਦੇ ਪੈਰੋਕਾਰ ਬਣ ਗਏ, ਪਰੰਤੂ ਫਿਰ ਭੀ ਕਈ ਲੜਾਈਆਂ ਉਸ ਮੁਲਕ ਦਿਆਂ ਲੋਗਾਂ ਨਾਲ ਹੋਈਆਂ ਜਿਸ ਤੋਂ ਹਜ਼ਰਤ ਮੁਹੰਮਦ ਸਾਹਿਬ ਨੂੰ ਮੱਕੇ ਤੋਂ ਮਦੀਨੇ ਜਾਣਾ ਪਿਆ, ਅਤੇ ਕਈ ਦਿੱਕਤਾਂ ਆਈਆਂ,। ਉਨ੍ਹਾਂ ਦੇ ਪਿਛੋਂ ਖ਼ਲੀਫ਼ੇ ਹੁੰਦੇ ਰਹੇ ਜੋ ਸਾਰੇ ਦੀਨ ਵਿਚ ਸਭ ਤੋਂ ਵੱਡੇ ਗਿਣੇ ਜਾਂਦੇ ਸਨ ਪਰੰਤੂ ਉਹ ਪੈਗੰਬਰ ਅਤੇ ਰਸੂਲ ਦਾ ਰੁਤਬਾ ਨਹੀਂ ਲੈ ਸਕਦੇ ਸਨ, ਜਿਨ੍ਹਾਂ ਖ਼ਲੀਫ਼ਿਆਂ ਨੇ ਆਪਣੀਆਂ ਹਿੰਮਤਾਂ ਨਾਲ ਇਤਨੀ ਤਰੱਕੀ ਕੀਤੀ ਕਿ ਕਿਤਨੇ ਮੁਲਕ ਫ਼ਤਿਹ ਕੀਤੇ, ਅਤੇ ਹਿੰਦੁਸਤਾਨ ਦੀ ਤਵਾਰੀਖ਼ ਦੇ ਜਾਨਣੇ ਵਾਲੇ ਲੋਗ ਜਾਣਦੇ ਹਨ ਪਹਿਲੇ ਪਹਿਲ ਖ਼ਲੀਫ਼ਿਆਂ ਨੇ ਹੀ ਆ ਕੇ ਇਸ ਮੁਲਕ ਪਰ ਹਮਲੇ ਕੀਤੇ। ਭਾਵੇਂ, ਉਨ੍ਹਾਂ ਨੇ ਹਜ਼ਾਰਾਂ ਹੀ ਜ਼ੁਲਮ ਦੂਸਰਿਆਂ ਲੋਗਾਂ ਪਰ ਕੀਤੇ, ਬੇਗੁਨਾਹ ਆਦਮੀ, ਔਰਤਾਂ, ਬੱਚਿਆਂ ਲੜਕੀਆਂ ਨੂੰ ਕਤਲ ਕੀਤਾ, ਲੁੱਟ ਮਾਰ ਕਰਕੇ ਆਪਣੇ ਆਪ ਨੂੰ ਮਾਲਾ-ਮਾਲ ਕੀਤਾ, ਪਰੰਤੂ ਆਪਣੇ ਮਜ਼ਬ ਦੇ ਵਹਿਮ ਅਤੇ ਆਪਣੇ ਪੈਗੰਬਰ ਦੇ ਨਾਮ ਨੂੰ ਸਾਰੀ ਦੁਨੀਆਂ ਵਿਚ ਫੈਲਾਉਣ ਦੇ ਵਾਸਤੇ ਕਮਰ ਬੰਨੀ, ਏਧਰ ਹਿੰਦੁਸਤਾਨ, ਓਧਰ ਮਿਸਰ ਅਤੇ ਯੂਨਾਨ ਤਕ ਆਪਣੀ ਜਿੱਤ ਦੇ ਝੰਡੇ ਲਹਿਲਹਾਏ. ਈਸਾਈਆਂ ਨਾਲ ਕਈ ਲੜਾਈਆਂ ਕੀਤੀਆਂ, ਮਹੰਮਦੀਨ ਨੂੰ ਤਲਵਾਰ ਦੇ ਜ਼ੋਰ ਨਾਲ ਫੈਲਾਇਆ ਲੋਗਾਂ ਨੂੰ ਆਪਣੇ ਤਾਬਿਆ ਕੀਤਾ ਅਤੇ ਮੁਲਕਾਂ ਪਰ ਕਬਜ਼ੇ ਕਰਕੇ ਹਕੂਮਤਾਂ ਕੀਤੀਆਂ, ਹਿੰਦੁਸਤਾਨ ਪਰ ਹੀ ਸੱਤ-ਅੱਠ ਸੌ ਬਰਸ ਉਹ ਰਾਜ ਕੀਤਾ ਕਿ ਖ਼ਲਕਤ ਖ਼ੁਦਾ ਦੀ ਤੋਬਾ-ਤੋਬਾ ਪੁਕਾਰ ਉਠੀ। ਭਾਵੇਂ ਇਨ੍ਹਾਂ ਦੇ ਭੀ ਕਈ ਫ਼ਿਰਕੇ ਬਣ ਗਏ ਸਨ ਪਰੰਤੂ ਕੁਰਾਨ ਅਤੇ ਪੈਗੰਬਰ ਸਾਹਿਬ ਦੇ ਨਾਮ ਪਰ ਸਭ ਇਕੱਠੇ ਹੋ ਜਾਂਦੇ ਹਨ।

— —

## 10

ਹਿੰਦੁਸਤਾਨ ਪਰ ਜਦ ਮੁਗ਼ਲੀਆ ਸਲਤਨਤ ਦੇ ਜ਼ੁਲਮ ਦੀ ਹਦ ਹੋ ਗਈ ਸੀ ਤਦ ਸ੍ਰੀ ਗੁਰੂ ਦਸਮੇਂ ਪਾਤਸ਼ਾਹ ਨੇ ਇਸ ਦੁਰਦਿਸ਼ਾ ਨੂੰ ਵੇਖਕੇ ਇਸ ਮੁਲਕ ਦਿਆਂ ਲੋਕਾਂ ਪਰ ਤਰਸ ਖਾਕੇ ਉਨ੍ਹਾਂ ਨਾਲ ਅਜਿਹੇ ਯੁੱਧ ਕੀਤੇ ਸਨ ਜੋ ਉਸ ਬਾਦਸ਼ਾਹੀ ਦੀਆਂ ਜੜ੍ਹਾਂ ਹਲਾ ਦਿਤੀਆਂ ਅਤੇ ਆਖ਼ਿਰਕਾਰ ਬਹੁਤ ਹੀ ਕਮਜ਼ੋਰ ਹੋ ਗਈ ਫਿਰ ਗਦਰ ਦੇ ਸਮੇਂ ਭੀ ਪੂਰਬੀਆਂ ਨਾਲ ਬਹਾਦੁਸ਼ਾਹ ਦੀ ਉਲਾਦ ਦੀ ਸ਼ਰਾਕਤ ਪਾਈ ਗਈ ਸੀ ਜਿਸ ਕਰਕੇ ਸਰਕਾਰ ਦਾ ਦਿਲ ਭੀ ਖੱਟਾ ਹੋ ਗਿਆ। ਗਦਰ ਦੇ ਸਮੇਂ ਦਾ ਭੀ ਅਸਰ ਪਿਆ ਉਸ ਸਮੇਂ ਤੋਂ ਪਿਛੋਂ ਮੁਸਲਮਾਨਾਂ ਵਿਚ ਕੁਛ ਕੁ ਖ਼ਿਆਲ ਸਰਕਾਰ ਅੰਗਰੇਜ਼ੀ ਦੇ ਅਮਨ ਦੇ ਸਮਯ ਨੂੰ ਦੁਰਲਭ ਸਮਝਕੇ ਉਸ ਤੋਂ ਫ਼ਾਇਦਾ ਉਠਾਉਣੇ ਦਾ ਹੋਇਆ ਅਤੇ ਅਪਨੇ ਕਾਲਜ, ਸਕੂਲ ਅਤੇ ਮਦਰੱਸੇ ਬਣਾਕੇ ਅਪਨੇ ਮਜ਼ਬ ਵਾਲਿਆਂ ਨੂੰ ਆਪਣੀ ਉਨਤੀ ਲਈ ਪਰੇਰਨ ਲੱਗੇ ਅਤੇ ਇਸ

ਤਰਫ ਸਰਕਾਰ ਦਿਆਂ ਹਾਕਮਾਂ ਪਾਸ ਅਪਨੀ ਕੌਮ ਦੀ ਗਿਰੀ ਹੋਈ ਹਾਲਾਤ ਦੀਆਂ ਸ਼ਕਾਇਤਾਂ ਕਰਨ ਲਗੇ ਕਿ ਮੁਸਲਮਾਨਾਂ ਨੂੰ ਨੌਕਰੀਆਂ ਸਰਕਾਰੀ ਦਫਤਰਾਂ ਵਿਚ ਬਹੁਤ ਮਿਲਨੀਆਂ ਚਾਹੀਦੀਆਂ ਹਨ। ਉਹਨਾਂ ਦੀ ਹੌਲੀ ਹੌਲੀ ਆਪਨੀ ਹਾਲਾਤ ਨੂੰ ਸੁਧਾਰਨੇ ਤੇ ਸਰਕਾਰ ਦਿਆਂ ਕੰਨਾਂ 'ਚ ਵਾਵੇਲਾ ਮਚਾਉਣ ਦਾ ਇਹ ਸਿਲਸਲਾ ਹੋਇਆ ਕਿ ਮੁਸਲਮਾਨ ਵੇਖਦਿਆਂ ਵੇਖਦਿਆਂ ਹੀ ਵਿਦਿਆ ਵਿਚ ਉਹ ਉਨਤੀ ਕਰ ਗਏ ਕਿ ਕਈ ਬੀ.ਏ. ਐਮ ਏ. ਹੋ ਕੇ ਸਰਕਾਰ ਦਿਆਂ ਕਈ ਮਹਿਕਮਿਆਂ ਵਿਚ ਭਰਤੀ ਹੋਏ ਅਤੇ ਵੱਡੇ 2 ਅਹੁਦੇ ਪਾਕੇ ਉਸਨੂੰ ਨਿਬਾਹ ਰਹੇ ਹਨ। ਸਵਾਇ ਇਸਦੇ ਇਨਾਂ ਦੇ ਰਈਸ ਭੀ ਕੁਛ ਨਾ ਕੁਛ ਪੜੇ ਲਿਖੇ ਹੁੰਦੇ ਹਨ ਜੋ ਅਪਨੀ ਕੌਮ ਦੀਆਂ ਜ਼ਰੂਰਤਾਂ ਨੂੰ ਪੂਰੇ ਤੌਰ ਪਰ ਸਮਝਦੇ ਹਨ ਅਤੇ ਜਦ ਕਦੀ ਸਰਕਾਰੀ ਅਫਸਰਾਂ ਨੂੰ ਮਿਲਦੇ ਹਨ ਆਪਨੇ ਨਿਜ ਦੇ ਕੰਮਾਂ ਤੋਂ ਸਵਾਇ ਅਪਨੀ ਕੌਮ ਦੀਆਂ ਜ਼ਰੂਰਤਾਂ ਵਾਸਤੇ ਹਰ ਇਕ ਅਫਸਰ ਨੂੰ ਕਹਿੰਦੇ ਸੁਣਦੇ ਰਹਿੰਦੇ ਹਨ, ਜਿਸ ਦਾ ਨਤੀਜਾ ਹਰ ਇਕ ਮਹਿਕਮੇ ਵਿਚ ਮਾਲੂਮ ਹੋ ਰਿਹਾ ਹੈ। ਦੂਸਰੀ ਇਹ ਬਾਤ ਹੈ ਕਿ ਜਦ ਕਦੀ ਕੋਈ ਜਗ੍ਹਾ ਕਿਸੇ ਦਫਤਰ ਵਿਚ ਨਿਕਲੇ, ਇਹਨਾਂ ਦੇ ਰਾਈਸ ਭਾਵੇਂ ਕਿਸੇ ਨੌਜਵਾਨ ਮੁਸਲਮਾਨ ਨੂੰ ਜਾਨਦੇ ਭੀ ਨਾ ਹੋਣ, ਉਸ ਦੀ ਸਿਫਾਰਸ ਕਰਨੇ ਲਈ ਤਿਆਰ ਹੋ ਜਾਂਦੇ ਹਨ ਨਾ ਕੇਵਲ ਕਿ ਖੁਦ ਸ਼ਫਾਰਸ਼ ਕਰਦੇ ਹਨ ਅਤੇ ਦੂਜਿਆਂ ਆਪਨੇ ਰਾਂਈਸ ਭਰਾਵਾਂ ਦੀ ਮਦਦ ਚਾਹੁੰਦੇ ਹਨ ਬਲਕਿ ਕਿਸੇ ਨਾ ਕਿਸੇ ਵਾਕਫ ਸਾਹਿਬ ਲੋਕ ਪਾਸੋਂ ਜੋ ਉਸ ਅਫਸਰ ਦਾ ਦੋਸਤ ਹੋਵੇ, ਸਫਾਰਸੀ ਚਿੱਠੀ ਪਹੁੰਚਾਉਣ ਨੂੰ ਤਿਆਰ ਹੁੰਦੇ ਹਨ। ਭਾਵੇਂ ਆਪ ਵਿਚ ਦੀ ਮਜ਼ੁਬ ਦੇ ਫਿਰਕਿਆਂ ਦੇ ਲਹਾਜ ਨਾਲ ਉਨ੍ਹਾਂ ਦਾ ਕੋਹੀ ਜਿਹਾ ਹੀ ਫਰਕ ਹੋਵੇ ਪਰੰਤੂ ਫਿਰ ਭੀ ਇਹ ਖਿਆਲ ਰਖ ਲੈਂਦੇ ਹਨ ਕਿ ਅੱਛਾ ਮੁਸਲਮਾਨ ਭਾਈ ਤਾਂ ਹੈ। ਉਨ੍ਹਾਂ ਦੀਆਂ ਕਈ ਅੰਜਮਣਾਂ ਹਨ। ਜੋ ਮਜ਼ੁਬ ਦੇ ਅਸੂਲ ਪਰ ਨਹੀਂ ਹੋਈਆਂ ਪਰੰਤੂ ਵਿਦਿਆਂ ਦੇ ਪ੍ਰਚਾਰ ਯਾ ਰਾਜਨੀਤੀ ਦੇ ਤੌਰ ਤੇ ਬਣੀਆਂ ਹੋਈਆਂ ਹੁੰਦੀਆ ਹਨ ਕਿਆ ਭਾਵ ਕਿ ਜਦ ਕਦੀ ਜਰੂਰਤ ਪਵੇ ਸਰਕਾਰ ਦੀ ਸੇਵਾ ਵਿਚ ਮੁਸਲਮਾਨਾਂ ਵਲੋਂ ਦਰਖਾਸਤ ਕੀਤੀ ਜਾਵੇ। ਏਹ ਲੋਕ ਨਾਂ ਕੇਵਲ ਫਕੀਅ- ਇਜਤਾ ਲੈਣ ਲਈ ਕੰਮ ਕਰਦੇ ਹਨ ਪ੍ਰੰਤੂ ਇਸ ਵਿਚ ਆਪਨੀ ਕੌਮ ਦੀ ਉਨਤੀ ਸਮਝਕੇ ਹਨ। ਇਸ ਤੋਂ ਸਾਫ ਸਾਬਤ ਹੈ ਕਿ ਜਦ ਦੂਰਅੰਦੇਸ਼ੀ ਅਤੇ ਕੁਰਬਾਨੀ ਦਾ ਮਾਦਾ ਮੌਜੂਦ ਹੈ ਤਦ ਉਹ ਕੰਮ ਵੀ ਅੱਛਾ ਹੋ ਜਾਂਦਾ ਹੈ।

---

## 11

ਮੁਸ਼ਲਮਾਨਾਂ ਨੇ ਸਰਕਾਰ ਅੰਗਰੇਜੀ ਦੇ ਰਾਜ ਵਿਚ ਆਪਨੇ ਲਿਟਰੇਚਰ ਅਰਥਾਤ ਉਰਦੂ, ਫਾਰਸੀ ਭਾਸ਼ਾ ਨੂੰ ਬਹੁਤ ਕੁਝ ਉਨਤੀ ਦਿੱਤੀ ਹੈ, ਉਰਦੂ ਅਤੇ ਫ਼ਾਰਸੀ ਦੇ ਲਿਖਨ ਦੀ ਹੋਰ ਵੀ ਤਰਜ਼ ਹੋ ਗਈ ਹੈ, ਬਹੁਤ ਹੀ ਤਰੱਕੀ ਕਰ ਗਏ ਹਨ, ਸੈਂਕੜੇ ਕਿਤਾਬਾਂ ਨਵੀਆਂ ਹਰ ਇਕ ਸਾਲ ਵਿਚ ਬਣਕੇ ਨਿਕਲ ਦੀਆਂ ਹਨ। ਸਰਕਾਰ ਦੀਆਂ ਕਚਿਹਰੀਆਂ ਦੀ ਜ਼ਬਾਨ ਭੀ ਉਰਦੂ ਹੈ ਬਹੁਤ ਸਾਰੀਆਂ ਪੁਸਤਕਾਂ ਅੰਗਰੇਜ਼ੀ ਵਿਚੋਂ ਉਲਥਾ ਕੀਤੀਆਂ ਗਈਆਂ ਹਨ, ਦਿਨ ਬਦਿਨ ਇਸ ਭਾਸ਼ਾ ਨੂੰ ਰੌਨਕ ਮਿਲ ਰਹੀ ਹੈ ਸੈਕੜੇ ਅਖਬਾਰਾ ਇਸ

ਜ਼ਬਾਨ ਵਿਚ ਨਿਕਲ ਰਹੀਆਂ ਹਨ ਜਿਨ੍ਹਾਂ ਦੇ ਤੁਫ਼ੈਲ ਹਰ ਰੋਜ਼ ਇਸ ਭਾਸ਼ਾ ਦਾ ਜ਼ਖੀਰਾ ਵਧ ਰਿਹਿਆ ਹੈ, ਅਖ਼ਬਾਰਾਂ ਉਹਨਾਂ ਦੀ ਕੌਮ ਦੀ ਸੇਵਾ ਵੀ ਕਰ ਰਹੀਆਂ ਹਨ, ਮੁਸਲਮਾਨ ਰਈਸ ਭੀ ਸਭ ਦੇ ਸਭ ਸਵਾਇ ਇੱਕ ਅੱਧੇ ਦੇ ਇਸ ਭਾਸ਼ਾ ਨੂੰ ਤਾਂ ਜ਼ਰੂਰ ਹੀ ਜਾਨਦ ਹਨ, ਮੁਸਲਮਾਨ ਕਾਰੀਗਰ ਭੀ ਤਰੱਕੀ ਕਰ ਰਹੇ ਹਨ, ਗੱਲ ਕਾਹਦੀ ਇਹ ਕੌਮ ਭੀ ਆਪਨੀਆਂ ਕਮੀਆਂ ਨੂੰ ਦਿਨ ਬਦਿਨ ਮਾਲੂਮ ਕਰਕੇ ਉਨਤੀ ਦੇ ਰਸਤੇ ਪਈ ਹੋਈ ਹੈ। ਥੋੜੇ ਹੀ ਦਿਨ ਹੋਏ ਹਨ ਕਿ ਅਲੀਗੜ੍ਹ ਕਾਲਜ ਦਿਆਂ ਵਿਦਆਰਥੀਆਂ ਦਾ ਇਕ ਡੈਪੁਟੇਸ਼ਨ ਉਸ ਕਾਲਜ ਲਈ ਚੰਦਾ ਉਗਰਾਉਣ ਵਾਸਤੇ ਨਿਕਲਿਆ ਹੈ, ਆਪਨੀਆਂ ਛੁਟੀਆਂ ਦਾਂ ਸਮਾਂ ਗੱਪੇਂ ਯਾ ਸ਼ਰਾਰਤਾਂ ਵਿਚ ਨਹੀਂ ਗੁਜ਼ਾਰਿਆਂ ਹੈ ਬਲਕਿ ਜਿਸ ਬ੍ਰਿਖ ਦੀ ਸਾਯਾ ਹੇਠ ਆਰਾਮ ਪਾਉਂਦੇ ਹਨ ਉਸ ਨੂੰ ਪਾਣੀ ਦੇਣ ਵਾਸਤੇ ਰੁਪਏ ਦੀ ਨਹਿਰ ਲਿਆਉਣ ਵਾਸਤੇ ਨਿਕਲੇ ਹਨ, ਜਿਸਦਾ ਇਕ ਨਤੀਜਾ ਨਿਕਲਿਆ ਹੈ ਕਿ ਜਾਵਰਾ ਦੀ ਰਿਆਸਤ ਵਿਚੋਂ ਛੇ ਹਜ਼ਾਰ ਰੁਪਏ ਚੰਦੇ ਦਾ ਹੱਥ ਆਇਆ ਹੈ। ਇਸ ਤੋਂ ਸਾਫ ਪ੍ਰਗਟ ਹੁੰਦਾ ਹੈ ਕਿ "ਪ੍ਰਮਾਤਮਾ ਉਨ੍ਹਾਂ ਦੀ ਮਦਲ ਕਰਦਾ ਹੈ ਜੋ ਆਪਨੀ ਆਪ ਕਰਦੇ ਹਨ" ਸੋ ਉਹਨਾਂ ਵਿਦਿਆਰਥੀਆਂ ਨੇ ਆਪਨੀ ਹਿੰਮਤ ਨਾਲ ਆਪਣੇ ਪਿਆਰੇ ਕਾਲਜ ਲਈ ਇਸ ਸਹਾਇਤਾ ਲਿਆਂਦੀ ਹੈ ਅਤੇ ਛੁਟੀਆਂ ਵਿਚ ਕਈ ਜਗ੍ਹਾ ਜਾਕੇ ਚੰਦੇ ਜਮਾਂ ਕਰਨਗੇ। ਫਿਰ ਇਹ ਵੀ ਵੇਖਣ ਦੇ ਲਾਇਕ ਹੈ ਕਿ ਦੇਣ ਵਾਲਿਆਂ ਨੇ ਭੀ ਦੂਰ ਅੰਦੇਸ਼ੀ ਦਾ ਖਿਆਲ ਕਰਕੇ ਚੰਦਾ ਦਿਤਾ ਹੈ ਸੋ ਇਸੀ ਤਰਾਂ ਇਹ ਲੋਗ ਅਪਣੀ ਕੌਮੀ ਉਨਤੀ ਲਈ ਕਈ ਤਰ੍ਹਾਂ ਦੇ ਸਾਧਨ ਸੋਚ ਰਹੇ ਹਨ ਜਿਸ ਤੋਂ ਇਹਨਾਂ ਦੀ ਕੌਮ ਦੁਨੀਆਂ ਜ਼ਿੰਦਾ ਰਹੇ।

——

**12**

## ਹਿੰਦੂ-ਕੌਮ ਦੀ ਤਰੱਕੀ ਲਈ ਯਤਨ :

ਮੁਸਲਮਾਨਾਂ ਦੇ ਪਿਛੇ ਹਿੰਦੂ ਹਨ, ਜਿਹਨਾਂ ਦੀ ਤਵਾਰੀਖ ਜਿਥੋਂ ਤੱਕ ਮਾਲੂਮ ਹੈ ਉਸ ਤੋਂ ਪ੍ਰਤੀਤ ਹੁੰਦਾ ਹੈ ਕਿ ਮੁਸਲਮਾਨਾਂ ਦੇ ਵੇਲੇ ਇਹਨਾਂ ਪਰ ਬਹੁਤ ਹੀ ਸਖਤੀਆਂ ਤੇ ਜ਼ੁਲਮ ਹੋਏ, ਪਰੰਤੂ ਮੁਸਲਮਾਨਾਂ ਦੇ ਸਮਯ ਭੀ ਇਹਨਾਂ ਨੇ ਉਹਨਾਂ ਦੀ ਵਿਦਿਆ ਫਾਰਸੀ ਨੂੰ ਬਹੁਤ ਅੱਛੀ ਤਰ੍ਹਾਂ ਪੜ੍ਹਕੇ ਵੱਡੇ 2 ਉਹਦੇ ਪਾਏ ਪਰੰਤੂ ਜਦ ਮੁਸਲਮਾਨਾਂ ਨੇ ਅਪਨੇ ਜ਼ੁਲਮ ਦੀ ਹੱਦ ਕਰ ਦਿਤੀ, ਦੂਜਾ ਇਸ ਮੁਲਕ ਵਿਚ ਧਰਮ ਦਾ ਨਾਂ ਨਿਸ਼ਾਨ ਨਹੀਂ ਸੀ ਤਦ ਅਕਾਲ ਪੁਰਖ ਨੇ ਅਪਨੇ ਨਿਯਮ ਅਨੁਸਾਰ ਗੁਰੂ ਸਾਹਿਬਾਂ ਨੂੰ ਇਸ ਸੰਸਾਰ ਵਿਚ ਭੇਜਿਆ ਜਿਨ੍ਹਾਂ ਨੇ ਆਕੇ ਅਕਾਲ ਪੁਰਖ ਦੇ ਨਾਮ ਦਾ ਡੰਕਾ ਵਜਾਇਆ ਤੇ ਜ਼ੁਲਮ ਵਿਚੋਂ ਕੱਢਕੇ ਬਾਹਰ ਮਾਰਿਆ। ਜਦ ਇਸ ਮੁਲਕ ਵਿਚ ਸਰਕਾਰ ਅੰਗਰੇਜ਼ੀ ਦਾ ਰਾਜ ਹੋਇਆ ਤਦ ਇਨ੍ਹਾਂ ਨੇ ਸਮਯ ਅਨੁਸਾਰ ਅੰਗਰੇਜ਼ੀ ਵਿਦਿਆ ਦੀ ਖੂਬ ਪ੍ਰਾਪਤੀ ਕੀਤੀ ਜਿਸ ਤੇ ਹਰ ਇਕ ਦਫ਼ਤਰਾਂ ਵਿਚ ਇਹਨਾਂ ਦੀ ਬਹੁਤਾਤ ਹੋਈ। ਇਨ੍ਹਾਂ ਨੇ ਆਪਨੀ ਸੰਸਕ੍ਰਿਤ ਵਿਦਿਆ ਅਤੇ ਨਾਗਰੀ ਅੱਖਰਾਂ ਦਾ ਭੀ ਬਹੁਤ ਪ੍ਰਚਾਰ ਕੀਤਾ ਹੈ। ਬੰਗਾਲੀ

ਲੋਗਾਂ ਨੇ ਬੰਗਾਲੀ ਜ਼ਬਾਨ ਮਰਹੱਟਿਆਂ ਨੇ ਮਰਹੱਟੀ ਅਤੇ ਗੁਜਰਾਤੀ ਲੋਗਾਂ ਨੇ ਗੁਜਰਾਤੀ ਗੁਜਰਾਤੀ ਅਤੇ ਮਦਰਾਸ਼ੀਆਂ ਨੇ ਮਦਰਾਸੀ ਭਾਸ਼ਾ ਨੂੰ ਬਹੁਤ ਹੀ ਉਨਤੀ ਦਿਤੀ ਹੈ, ਜਿਸਤੋਂ ਕਈ ਵਿਦਿਆ ਤੇ ਪੁਸਤਕ ਅਪਨੀਆਂ ਭਾਸ਼ਾ ਵਿਚ ਉਲਥਾ ਕਰ ਦਿਤੇ ਹਨ ਅਤੇ ਇਹਨਾਂ ਸੂਬਿਆਂ ਵਿਚ ਏਹ ਭਾਸ਼ਾ ਹੀ ਕਚਿਹਰੀਆਂ ਦੀ ਜ਼ਬਾਨ ਹੈ, ਸੂਬਾ ਬਿਹਾਰ ਵਿਚ ਕਚਹਿਰੀਆਂ ਦੀ ਜ਼ਬਾਨ ਉਰਦੂ ਹੁੰਦੀ ਸੀ ਪਰੰਤੂ ਇਨਾਂ ਦੀ ਕੋਸ਼ਿਸ਼ ਅਤੇ ਉਸ ਭਾਸ਼ਾ ਦੀ ਉਨਤੀ ਵੇਖਕੇ ਸਰਕਾਰ ਨੂੰ ਨਾਗਰੀ ਭਾਸ਼ਾ ਉਸ ਸੂਬੇ ਕਚਹਿਰੀਆਂ ਦੀ ਜ਼ਬਾਨ ਪ੍ਰਚਲਤ ਕੀਤੀ ਫਿਰ ਯੂਨਾਈਟਿਡ ਸੂਬਾ ਆਗਰਾ ਤੇ ਅਵਧ 'ਚ ਭੀ ਭਾਸ਼ਾ ਕਚਹਿਰੀਆਂ ਦੀ ਜ਼ਬਾਨ ਹੋਣ ਦਾ ਮੁਢ ਬੱਝ ਗਿਆ ਹੈ "ਪ੍ਰਮਾਤਮਾ ਉਹਨਾਂ ਦੀ ਮਦਦ ਕਰਦਾ ਹੈ ਜੋ ਅਪਨੀ ਆਪ ਕਰਦੇ ਹਨ" ਇਹ ਲੋਗ ਅਪਨੀ ਉਨਤੀ ਹਰ ਤਰ੍ਹਾਂ ਨਾਲ ਕਰ ਰਹੇ ਹਨ; ਬਹੁਤਾ ਵੇਰਵਾ ਕਰਨ ਦੀ ਜ਼ਰੂਰਤ ਨਹੀਂ ਹੈ ਅੰਗਰੇਜ਼ੀ ਜ਼ਬਾਨ ਦੇ ਅੱਛੇ 2 ਲਾਈਕ ਆਦਮੀ ਇਹਨਾਂ ਵਿਚ ਮਿਲਦੇ ਹਨ। ਜਪਾਨ ਆਦਿਕ ਦੇਸ਼ਾਂ ਚ' ਕਈ ਤਰਾਂ ਦੇ ਹੁਨਰ ਅਤੇ ਸ਼ਿਲਪ ਵਿਦਿਆ ਸਿਖਨੇ ਲਈ ਕਈ ਲੜਕੇ ਗਏ ਹੋਏ ਹਨ, ਵਲਾਇਤ ਵਿਚ ਕਈ ਤਰਾਂ ਦੀਆਂ ਵਿਦਯਾ ਨੂੰ ਸਿਖਨੇ ਨੂੰ ਕਈ ਵਿਦਿਆਰਥੀ ਜਾਂਦੇ ਹਨ ਇਸ ਮੁਲਕ 'ਚ ਇਹ ਲੋਗ ਹਰ ਇਕ ਸ਼ਾਖ ਵਿਚ ਬਹੁਤ ਸਾਰੇ ਪੱਕੇ ਰਸਿੰਦੇ ਹਨ ਭਾਵੇਂ ਕਈ ਤਰ੍ਹਾਂ ਦੇ ਨੁਕਸ ਹਨ ਪਰੰਤੂ ਫਿਰ ਇਹ ਭੀ ਜ਼ਿੰਦਾ ਰਹਿਣੇ ਦੀ ਕੋਸ਼ਿਸ਼ ਕਰ ਰਹੇ ਹਨ।

— 0 —

## 13

**ਸਿੱਖ ਕੌਮ ਦੀ ਦਸ਼ਾ** : ਹਿੰਦੂਆਂ ਭਾਈਆਂ ਦੇ ਪਿਛੋਂ ਸਿੱਖ ਹਨ ਜਿਨ੍ਹਾਂ ਦਾ ਧਰਮ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਪ੍ਰਕਾਸ਼ ਹੋਇਆ ਹੈ, ਉਨ੍ਹਾਂ ਦੇ ਜੀਵਨ ਚਰਿਤ੍ਰ ਤੋਂ ਇਹ ਬਾਤ ਸਿੱਧ ਹੈ ਕਿ ਉਨ੍ਹਾਂ ਇਸ ਮੁਲਕ ਵਿਚ ਧਰਮ ਦੀ ਗਿਰੀ ਹੋਈ ਅਵਥਾ ਮਾਲੂਮ ਕਰਕੇ ਅਤੇ ਪਾਪਾਂ ਦਾ ਪ੍ਰਚਾਰ ਅਤੇ ਕੁਰੀਤੀਆਂ ਦੀ ਭਰਮਾਰ ਵੇਖਕੇ ਅਤੇ ਅਕਾਲ ਪੁਰਖ ਦੀ ਆਗਿਆ ਅਨੁਸਾਰ ਇਸ ਮੁਲਕ ਵਿਚ ਪਵਿੱਤਰ ਉਪਦੇਸ਼ਾਂ ਦਾ ਛੱਟਾ ਦੇਣ, ਅਤੇ ਇਖਲਾਕ ਅਰ ਧਰਮ ਦੀ ਪਾਣੀ ਸਿੰਜਣ ਵਿਚ ਸੈਂਕੜੇ ਤਰ੍ਹਾਂ ਦੀਆਂ ਤਕਲੀਫ਼ਾਂ ਪਾਈਆਂ, ਹਜ਼ਾਰਾਂ ਲੋਗਾਂ ਦੇ ਉਲਾਂਭੇ ਸਹੇ, ਮਾਤਾ, ਪਿਤਾ ਦੀ ਨਾਰਾਜ਼ਗੀ ਦੀ ਕੁਛ ਪ੍ਰਵਾਹ ਨਾ ਕੀਤੀ, ਲੋਗਾਂ ਪਾਸੋਂ ਕੁਰਾਹੀ ਅਖਵਾਇਆ, ਬਾਦਸ਼ਾਹਾਂ ਦੇ ਜ਼ੁਲਮ ਬਰਦਾਸ਼ਤ ਕੀਤੇ, ਕਾਜ਼ੀਆਂ ਦੇ ਪਾਪ ਜਾਲਾਂ ਦੇ ਫੰਦੇ ਵਿਚ ਲਿਆਉਣ ਦੇ ਯਤਨ ਕੀਤੇ, ਦੂਰਾਦੂਰ ਮੁਲਕਾਂ ਦਾ ਸਫਰ ਕਰਕੇ ਭੁਖ ਪਿਆਸ ਦਾ ਕੁਛ ਖਿਆਲ ਨਾ ਕੀਤਾ, ਜਾੜੇ ਅਤੇ ਗਰਮੀ ਦੀ ਸਖਤੀ ਤੋਂ ਬੇਪ੍ਰਵਾਹ ਹੋ ਕੇ ਅਕਾਲ ਪੁਰਖ ਦੀ ਧੁਨ ਵਿਚ ਲੀਨ ਰਹੇ ਅਤੇ ਲੋਗਾਂ ਦੇ ਭਲੇ ਵਾਸਤੇ ਸਹਿਨਸ਼ੀਲਤਾ ਦਾ ਭਾਵ ਅੰਗੀਕਾਰ ਕੀਤਾ, ਅਜਿਹੀ ਪਵਿੱਤਰ ਬਾਣੀ ਦਾ ਉਚਾਰ ਅਤੇ ਅਜਿਹੇ ਉੱਤਮ ਉਪਦੇਸਾਂ ਦਾ ਪ੍ਰਕਾਸ਼ ਕੀਤਾ ਕਿ ਲੋਗਾਂ ਦਿਆਂ ਸੁਕਿਆਂ ਹੋਇਆਂ ਦਿਲਾਂ ਨੂੰ ਹਰਿਆ ਭਰਿਆ ਕਰ ਦਿੱਤਾ। ਇਹ ਬਾਤ ਸਭ ਪਰ ਵਿੱਦਤ ਹੈ ਕਿ ਬਿਨਾ ਕੁਰਬਾਨੀ ਦੇ ਕੋਮਾਂ ਪੈਦਾ ਨਹੀਂ ਹੁੰਦੀਆਂ ਹਨ, ਸੋ ਸਾਰੇ ਉੱਤਮ ਦੇ ਉਪਦੇਸ਼ ਅਤੇ ਪਵਿੱਤਰ ਉਦੇਸ਼ ਦਾ ਫਲ ਸ੍ਰੀ ਗੁਰੂ ਅੰਗਦ ਜੀ ਮਹਾਰਾਜ ਉਨ੍ਹਾਂ ਨੂੰ ਮਿਲੇ ਜਿਨ੍ਹਾਂ ਨੇ ਆਪਣੀ ਨਿੰਮ੍ਰਤਾਈ ਅਤੇ

ਕੁਰਬਾਨੀ ਦੀ ਹੱਦ ਕਰ ਦਿੱਤੀ । ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੇ ਉਨ੍ਹਾਂ ਦੀਆਂ ਜਿਨੀਆਂ ਜਿਨੀਆਂ ਅਜਮਾਇਸ਼ਾਂ ਕੀਤੀਆਂ ਜਿਨ੍ਹਾਂ ਦੇ ਵਿਚ ਉਹ ਪੂਰੇ ਉਤਰੇ, ਇਨ੍ਹਾਂ ਨੇ ਧਾਰਮਿਕ ਜਿੰਦਗੀ ਦੇ ਖੇਤਰ ਨੂੰ ਪਾਣੀ ਦੇ ਕੇ ਹਰਿਆ ਭਰਿਆ ਕੀਤਾ, ਉਨ੍ਹਾਂ ਦੇ ਪਿਛੋਂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਸ੍ਰੀ ਗੁਰੂ ਅੰਗਦ ਜੀ ਮਹਾਰਾਜ ਦੀ ਉਹ ਸੇਵਾ ਕੀਤੀ, ਉਹ ਘਾਲ ਘਾਲੀ ਜਿਸ ਦੀ ਹੱਦ ਨਹੀਂ, ਜਿਸ ਕੁਰਬਾਨੀ ਦੇ ਅੱਗੇ ਬਹੁਤ ਥੋੜ੍ਹੇ ਲੋਗ ਟਿਕ ਸਕਦੇ ਹਨ, ਜਿਸ ਦਾ ਇਹ ਫਲ ਹੋਇਆ ਕਿ ਖਾਲਸਾ ਧਰਮ ਦੀ ਇਮਾਰਤ ਦੇ ਉਹ ਇਕ ਵਡੇ ਭਾਰੀ ਥੰਮ ਹੋਏ । ਉਨ੍ਹਾਂ ਦੇ ਬਾਅਦ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਅਪਣੀ ਨਿੰਮ੍ਰਤਾਈ ਅਤੇ ਸ਼ਰਧਾ ਭਾਵ ਨਾਲ ਆਪਣਿਆਂ ਸਤਿਗੁਰਾਂ ਦੀ ਉਹ ਸੇਵਾ ਕੀਤੀ ਅਤੇ ਖਾਲਸਾ ਧਰਮ ਦੀ ਉੱਨਤੀ ਵਾਸਤੇ ਉਹ ਸਹਇਤਾ ਦਿਤੀ ਜਿਸ ਦੀ ਸ਼ਲਾਘਾ ਕਰਨੇ ਲਈ ਸਾਡੇ ਪਾਸ ਲਫਜ਼ ਨਹੀਂ ਹਨ । ਸ੍ਰੀ ਗੁਰੂ ਅਰਜਨ ਜੀ ਮਹਾਰਾਜ ਨੇ ਜੋ ਕੁਛ ਪ੍ਰਉਪਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਵਿਚ ਕੀਤੇ ਹਨ ਉਨ੍ਹਾਂ ਦਾ ਵਰਨਣ ਹੋ ਨਹੀਂ ਸਕਦਾ ਹੈ ਫਿਰ ਇਸ ਉਤਮ ਬਾਣੀ ਦੇ ਕਾਰਨ ਜਿਸ ਦੇ ਭਾਵ ਨਾਲ ਹੀ ਖਾਲਸਾ ਧਰਮ ਦੁਨੀਆਂ ਪਰ ਪ੍ਰਕਾਸ਼ਵਾਨ ਹੈ ਉਨ੍ਹਾਂ ਨੇ ਬਹੁਤ ਹੀ ਤਕਲੀਫਾਂ ਉਠਾਈਆਂ, ਹਜ਼ਾਰਾਂ ਕਸ਼ਟ ਸਹਾਰੇ, ਕਈ ਤਰ੍ਹਾ ਦੇ ਉਲਾਂਭੇ ਸਹੇ, ਪਰੰਤੂ ਆਪਣੀ ਸੱਚੀ ਪ੍ਰਤਿੱਗਿਆ ਨੂੰ ਬਿਲਕੁਲ ਨਾ ਛੱਡਿਆ ।



## 14

ਸ੍ਰੀ ਗੁਰੂ ਅਰਜਨ ਜੀ ਮਹਾਰਾਜ ਦੇ ਪਿਛੋਂ ਸ੍ਰੀ ਗੁਰੂ ਹਰਿਗੋਬਿੰਦ ਜੀ ਮਹਾਰਾਜ ਨੇ ਜ਼ੁਲਮਾਂ ਦਾ ਜ਼ੋਰ ਘਟਾਉਣ ਅਤੇ ਧਰਮ ਦੀ ਰਕਸ਼ਾ, ਇਖਲਾਕ ਅਤੇ ਧਰਮ ਦੇ ਪ੍ਰਚਾਰ ਲਈ ਅਜਿਹੇ ਯੁੱਧ ਕੀਤੇ ਕਿ ਵੱਡੇ-ਵੱਡੇ ਖਾਨਾਂ ਅਤੇ ਮੁਗ਼ਲਾਂ ਦੇ ਬੱਚੇ ਭੀ ਉਨ੍ਹਾਂ ਦੇ ਸਾਮ੍ਹਣੇ ਹੋਣ ਤੋਂ ਥਰ ਥਰ ਕੰਬਦੇ ਸਨ, ਗੁਰੂ ਜੀ ਦਾ ਨਾਮ ਅਤੇ ਲੜਾਈ ਜਾਣ ਦੀ ਖਬਰ ਸੁਣਕੇ ਉਨ੍ਹਾਂਦੇ ਬਦਨ ਦੇ ਲੂੰ ਕੰਡੇ ਖੜੇ ਹੋ ਜਾਂਦੇ ਸਨ. ਉਨ੍ਹਾਂ ਦੀ ਤਲਵਾਰ ਦੀ ਧਾਕ ਦੇ ਅੱਗੇ ਵੱਡੇ-ਵੱਡੇ ਬਹਾਦਰ ਤੁਰਕਾਂ ਦੇ ਲਹੂ ਖੁਸ਼ਕ ਹੋ ਜਾਂਦੇ ਸਨ । ਇਸ ਸੂਰਬੀਰਤਾ ਅਤੇ ਬਹਾਦਰੀ ਦੇ ਨਾਲ ਆਪਣੇ ਪਵਿੱਤਰ ਧਰਮ ਦੀ ਰਕਸ਼ਾ ਵਾਸਤੇ ਉਨ੍ਹਾਂ ਨੇ ਪ੍ਰਬੰਧ ਕੀਤਾ ਜੋ ਖਾਲਸਾ ਪੰਥ ਨੂੰ ਤਲਵਾਰ ਦਾ ਧਨੀ, ਅਕਾਲ ਪੁਰਖ ਦੇ ਨਾਮ ਦਾ ਪਿਆਰਾ, ਜਤ ਸਤ ਦਾ ਧਾਰਨ ਕਰਨੇ ਵਾਲਾ ਕਰ ਦਿਤਾ । ਉਨ੍ਹਾ ਦੇ ਬਾਅਦ ਸ੍ਰੀ ਗੁਰੂ ਹਰਿਰਾਏ ਜੀ ਮਹਾਰਾਜ ਅਤੇ ਗੁਰੂ ਹਰਗੋਬਿੰਦ ਜੀ ਮਹਾਰਾਜ ਨੇ ਖਾਲਸਾ ਧਰਮ ਦੇ ਪ੍ਰਚਾਰ ਵਿਚ ਆਪਣਿਆਂ ਪਿਆਰਿਆਂ ਸਿੱਖਾਂ ਨੂੰ ਆਪਣੀ ਪਵਿੱਤਰ ਕਮਾਈ ਵਿਚੋਂ ਬਖਸ਼ਿਸ਼ਾਂ ਦੇਣ ਵਿਚ ਬਹੁਤ ਵੱਡੀ ਉਦਾਰਤਾ ਦਿਖਾਈ ਜਿਨ੍ਹਾਂ ਦੀ ਬਰਕਤ ਦੇ ਤਫੈਲ ਰਿਆਸਤਾਂ ਫੂਲਕੀਆਂ ਰਾਜ ਭਾਗ ਕਰ ਰਹੀਆਂ ਹਨ, ਹੋਰ ਕਈ ਡੇਹਰੇ ਅਤੇ ਲੰਗਰ ਅੱਜ ਤਕ ਉਨ੍ਹਾਂ ਦੇ ਜਤ ਸਤ ਅਤੇ ਤਪ ਦੀ ਕਮਾਈ ਕਰਕੇ ਚਲ ਰਹੇ ਹਨ । ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਉਨ੍ਹਾਂ ਦੇ ਪਿਛੋਂ ਇਸ ਕਦਰ ਕੁਰਬਾਨੀ ਕੀਤੀ ਕਿ ਜਿਸ ਦਾ ਦ੍ਰਿਸ਼ਟਾਂਤ ਦੁਨੀਆਂ ਦੇ ਇਤਿਹਾਸ ਵਿਚ ਮੁਸ਼ਕਲ ਨਾਲ ਮਿਲਦਾ ਹੈ । ਉਨ੍ਹਾਂ ਦੀ ਕੁਰਬਾਨੀ ਅਤੇ ਉਨ੍ਹਾਂ ਦੇ ਸਿਦਕ ਅਤੇ ਜਪ, ਤਪ ਦੇ ਤੁਫੇਲ

ਖਾਲਸਾ ਪੰਥ ਦੀ ਇਮਾਰਤ ਵਿਚ ਬਹੁਤ ਕੁਛ ਮਦਦ ਮਿਲੀ, ਉਨ੍ਹਾਂ ਦੀ ਕੁਰਬਾਨੀ ਅਤੇ ਸਹਿਨਸ਼ੀਲਤਾ ਦਾ ਸਬੂਤ ਇਸ ਪਵਿੱਤਰ ਬਚਨ ਤੋਂ ਪ੍ਰਗਟ ਹੁੰਦਾ ਹੈ :

"ਸਾਧਨ ਹੇਤ ਇਤੀ ਜਿਨ ਕਰੀ । ਸੀਸ ਦੀਆ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨ ਕੀਆ । ਸੀਸ ਦੀਆ ਪਰ ਸਿਰਰ ਨ ਦੀਆ ॥"

ਇਨ੍ਹਾਂ ਪਵਿੱਤਰ ਕੁਰਬਾਨੀਆਂ ਦਾ ਨਤੀਜਾ ਇਹ ਹੋਇਆ ਕਿ ਖਾਲਸਾ ਧਰਮ ਦੇ ਪ੍ਰਚਾਰ ਵਿਚ ਬਹੁਤ ਸਾਰੀ ਸਹਾਇਤਾ ਮਿਲੀ । ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੇ ਬੈਰਾਗ ਦੇ ਪਵਿੱਤਰ ਸ਼ਬਦਾਂ ਦੁਆਰਾ ਮੁਰਦਿਆਂ ਦਿਲਾਂ ਵਿਚ ਭੀ ਧਰਮ ਦੀ ਪਿਆਰ ਦੇ ਵਾਸਤੇ ਜ਼ਿੰਦਗੀ ਪੈਦਾ ਹੋ ਗਈ, ਜਿਸ ਦਾ ਇਹ ਫਲ ਹੋਇਆ ਕਿ ਦਸਵੇਂ ਪਾਤਸ਼ਾਹ ਨੇ ਖਾਲਸਾ ਪੰਥ ਦੀ ਸੁਹਾਵਣੀ ਇਮਾਰਤ ਨੂੰ ਮੁਕੰਮਲ ਕੀਤਾ ।



## 15

ਸਾਡੇ ਪਾਠਕਾਂ ਨੂੰ ਮਾਲੂਮ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪ ਖੁਦ ਇਸ ਪੰਥ ਦੇ ਸਾਜਣੇ ਵਿਚ ਕਿਸ ਕਦਰ ਕੁਰਬਾਨੀ ਕੀਤੀ ਹੈ, ਕਿਸ ਕਦਰ ਦੁੱਖ ਅਤੇ ਕਸ਼ਟ ਸਹਾਰੇ ਹਨ, ਅਤੇ ਸਿੱਖਾਂ ਨੂੰ ਕੁਰਬਾਨੀ ਵਾਲਾ ਬਣਾਇਆ, ਆਪਣੇ ਦੋ ਸਾਹਿਬਜ਼ਾਦੇ ਖੁਦ ਜੰਗ ਵਿਚ ਸ਼ਹੀਦ ਕਰਾਏ ਅਤੇ ਦੋ ਸਾਹਿਬਜ਼ਾਦੇ ਸਰਹਿੰਦ ਵਿਚ ਅਕਾਲ ਪੁਰਖ ਦੇ ਦਰਬਾਰ ਵਿਚ ਗਏ । ਹੁਣ ਪਾਠਕ ਸੋਚ ਸਕਦੇ ਹਨ ਕਿ ਇਸ ਤੋਂ ਵਧ ਕੇ ਹੋਰ ਕੁਰਬਾਨੀ ਕੀ ਹੋ ਸਕਦੀ ਹੈ ? ਫਿਰ ਗੁਰੂ ਸਾਹਿਬ ਦੀ ਮਾਤਾ ਅਤੇ ਪਿਤਾ ਭੀ ਇਸੀ ਧਰਮ ਦੇ ਵਾਸਤੇ ਕੁਰਬਾਨ ਹੋਏ, ਆਪ ਭੀ ਪੰਥ ਦੀ ਆਲੀਸ਼ਾਨ ਇਮਾਰਤ ਬਣਾਕੇ ਜੋਤੀ ਜੋਤ ਸਮਾਏ ।

ਉਨ੍ਹਾਂ ਦੇ ਪਿਛੋਂ ਸਿਦਕੀ ਸਿੱਖਾਂ, ਤਾਰਾ ਸਿੰਘ ਵਾਈਏ, ਮਤਾਬ ਸਿੰਘ ਜੀ ਮੀਰਾ ਕੋਟੀਏ, ਸੁਬੇਗ ਸਿੰਘ ਜੀ ਸ਼ਾਹਬਾਜ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਭਾਈ ਮਨੀ ਸਿੰਘ ਜੀ ਆਦਿਕ ਗੁਰੂ ਕੇ ਸੈਂਕੜੇ ਹਜ਼ਾਰ ਸਿੰਘ ਗੁਰੂ ਜੀ ਮਹਾਰਾਜ ਦੇ ਨਾਮ ਪਰ ਕੁਰਬਾਨ ਹੋ ਗਏ, ਬੰਦ-ਬੰਦ ਜੁਦਾ ਕਰ ਦਿੱਤੇ, ਟੁਕੜੇ-ਟੁਕੜੇ ਹੋ ਗਏ ਪਰੰਤੂ ਸੀ ਤਕ ਉਚਰਨ ਨਹੀਂ ਕੀਤੀ । ਇਸ ਕੁਰਬਾਨੀ ਅਤੇ ਸਹਿਨਸ਼ੀਲਤਾ ਦਾ ਇਹ ਨਤੀਜਾ ਹੋਇਆ ਕਿ ਆਪ ਤਾਂ ਉਹ ਅਕਾਲ ਪੁਰਖ ਦੇ ਨਾਮ ਦੀ ਮਹਿਮਾ ਗਾਉਂਦੇ ਹੋਏ ਜਨਮ ਮਰਨ ਦੁੱਖਾਂ ਨੂੰ ਕੱਟ ਗਏ ਅਤੇ ਪਿਛਲਿਆਂ ਸਿੰਘਾਂ ਵਾਸਤੇ ਪੱਕੀ ਸੜਕ ਕੱਢ ਗਏ ਕਿਉਂਕਿ ਇਨ੍ਹਾਂ ਮਹਾਨ ਕੁਰਬਾਨੀਆਂ ਦਾ ਇਹ ਨਤੀਜਾ ਹੋਇਆ ਕਿ ਮੁਗਲਾਂ ਦੀ ਬਾਦਸ਼ਾਹੀ ਖੋਖਲੀ ਹੋ ਗਈ ਅਤੇ ਸਿੰਘਾਂ ਨੇ ਆਪਣੇ ਕਦਮ ਜਮਾਏ, ਫਿਰ ਜੱਸਾ ਸਿੰਘ ਜੀ ਅਤੇ ਨਵਾਬ ਕਪੂਰ ਸਿੰਘ ਜੀ ਜੈਸੇ ਗੁਰੂ ਜੀ ਦੇ ਲਾਲ ਹੋਏ ਹਨ ਜਿਨ੍ਹਾਂ ਨੇ ਗੁਰੂ ਜੀ ਦਾ ਪੰਥ ਵਧਾਉਣ ਅਤੇ ਸਿੰਘਾਂ ਨੂੰ ਤਿਆਰ ਬਰ ਤਿਆਰ ਰਖਣੇ ਵਿਚ ਵੱਡੇ ਵੱਡੇ ਯਤਨ ਕੀਤੇ ਅਤੇ ਪੰਥ ਦੇ ਮੋਹਰੀ ਹੋਕੇ ਪੰਥ ਨੂੰ ਗੁਰੂ ਮਹਾਰਾਜ ਦੀ ਬਾਣੀ ਅਤੇ ਰਹਿਣੀ ਵਿਚ ਪ੍ਰਪੱਕ ਕੀਤਾ । ਮਿਸਲਾਂ ਨੇ

ਆਪੋ ਆਪਣੀ ਥਾਂ ਜ਼ੋਰ ਪਕੜਿਆ ਪਰੰਤੂ ਆਪਣੇ ਰਾਜ ਭਾਗ ਵਿਚੋਂ ਗੁਰਦੁਆਰਿਆਂ ਦੀ ਟਹਿਲ ਕਰਨ ਵਿਚ ਬਹੁਤ ਉਦਮ ਕਰਦੇ ਰਹੇ । ਉਨ੍ਹਾਂ ਦੇ ਪਿਛੋਂ ਮਹਾਰਾਜਾ ਰਣਜੀਤ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਅਤੇ ਅਕਾਲ ਬੁੰਗੇ ਸਾਹਿਬ ਅੰਮ੍ਰਿਤਸਰ, ਸ੍ਰੀ ਤਰਨ ਤਾਰਨ ਸਾਹਿਬ ਅਤੇ ਹੋਰ ਸਭ ਜਗਾ ਦੇ ਗੁਰਦੁਆਰਿਆਂ ਦੀ ਬਹੁਤ ਹੀ ਟਹਿਲ ਕੀਤੀ, ਜਦ ਤਕ ਇਹ ਪ੍ਰਿਥਵੀ ਰਹੇਗੀ ਮਹਾਰਾਜਾ ਰਣਜੀਤ ਸਿੰਘ ਜੀ ਇਹ ਟਹਿਲ ਸਦਾ ਹੀ ਸ਼ੁਭ ਗੁਣਾਂ ਸਹਿਤ ਲੋਗਾਂ ਦਿਆਂ ਹਿਰਦਿਆਂ ਪਰ ਯਾਦ ਰਹੇਗੀ । ਮਹਾਰਾਜਾ ਰਣਜੀਤ ਸਿੰਘ ਜੀ ਨੇ ਜੈਸਾ ਕਿ ਦੁਨੀਆਂ ਵਿਚ ਕਾਇਦਾ ਹੈ ਕਿ ਰਾਜ ਦੇ ਨਾਲ ਬਾਦਸ਼ਾਹ ਦੇ ਮਜ਼੍ਹਬ ਦੀ ਤਾਦਾਦ ਭੀ ਵੱਧ ਜਾਂਦੀ ਹੈ, ਸਿਖਾਂ ਦੀ ਤਦਾਦ ਨੂੰ ਬਹੁਤ ਵਧਾਇਆ ਜਿਥੇ ਕੋਈ ਅੱਛੇ ਜਵਾਨ ਵੇਖੇ ਉਨ੍ਹਾਂ ਨੂੰ ਸਿੰਘ ਸਜਾ ਕੇ ਫੌਜ ਵਿਚ ਭਰਤੀ ਕੀਤਾ ਯਾ ਰਿਆਸਤ ਦੇ ਹੋਰ ਕਿਸੇ ਕੰਮ ਲਾਇਆ ਅਤੇ ਇਸ ਕ੍ਰਿਪਾ ਦ੍ਰਿਸ਼ਟੀ ਨੂੰ ਵੇਖਕੇ ਹੋਰ ਬਹੁਤ ਸਾਰੇ ਲੋਗ ਖੁਦ ਬਖੁਦ ਹੀ ਸਿੰਘ ਸਜ ਗਏ, ਮਹਾਰਾਜਾ ਰਣਜੀਤ ਸਿੰਘ ਜੀ ਦਾ ਖੁਦ ਪ੍ਰਮਾਤਮਾ ਵਲੋਂ ਅਜਿਹਾ ਦਬਦਬਾ ਸੀ ਕਿ ਉਨ੍ਹਾਂ ਦੇ ਅੱਗੇ ਕੋਈ ਭੀ ਆਦਮੀ ਉਨ੍ਹਾਂ ਦੀ ਰੱਯਤ ਵਿਚੋਂ ਮੁਲਕ ਦੇ ਇਨਤਜਾਮ ਵਿਚ ਨੁਕਸ ਨਹੀਂ ਪਹੁੰਚਾ ਸਕਦਾ ਸੀ, ਇਸ ਵਾਸਤੇ ਉਹ ਜਿੰਨਾਂ ਚਿਰ ਰਹੇ ਉਨ੍ਹਾਂ ਨੇ ਆਪਣੇ ਕੰਮ ਨੂੰ ਅੱਛੀ ਤਰ੍ਹਾਂ ਨਿਬਾਹਿਆ ।



## 16

ਮਹਾਰਾਜਾ ਰਣਜੀਤ ਸਿੰਘ ਦੇ ਪਿਛੋਂ ਰਾਜ ਵਿਚ ਅਜਿਹੀ ਹਲ ਚਲ ਮਚ ਗਈ ਕਿ ਹੋਨੇ 2 ਮੀਰ ਹੋ ਗਏ, ਬੁਰਛੇ ਗਰਦੀ ਫੈਲ ਗਈ, ਜਿਸ ਤੇ ਕਈ ਲੋਗਾਂ ਦੀਆਂ ਚਾਲਾਂ ਨੂੰ ਨਾ ਸਮਝਕੇ ਸਰਕਾਰ ਅੰਗ੍ਰੇਜ਼ੀ ਦੀ ਹੱਦ ਪਰ ਹਮਲਾ ਕਰ ਦਿਤਾ, ਜਿਸਦਾ ਨਤੀਜਾ ਇਹ ਹੋਇਆ ਕਿ ਹਜ਼ਾਰਾਂ ਜੁਆਨ ਲੜਾਈ ਵਿਚ ਸ਼ਹੀਦ ਹੋਏ, ਸੈਂਕੜੇ ਸਤਲੁਜ ਬਿਆਸ ਵਿਚ ਰੁੜੇ, ਆਖਿਰਕਾਰ ਸਰਕਾਰ ਅੰਗਰੇਜ਼ੀ ਦਾ ਸਿੱਕਾ ਪੰਜਾਬ ਪਰ ਕਾਇਮ ਹੋਇਆ ਅਤੇ ਇਸ ਮੁਲਕ ਵਿਚ ਅਮਨ ਚੈਨ ਕਾਇਮ ਗਿਆ ਤਾਂ ਉਸ ਦੇ ਨਾਲ ਹੋਹੀ ਵਿਦਿਆ ਦੀ ਬ੍ਰਿਧੀ ਅਤੇ ਹੋਰ ਇਲਮ ਅਤੇ ਹੁਨਰ ਦੀ ਕਦਰ ਭੀ ਹੋ ਗਈ ਪ੍ਰੰਤੂ ਸਿੱਖਾਂ ਨੇ ਜੈਸਾ ਕਿ ਚਾਹੀਏ ਉਸ ਤੋਂ ਫੈਦਾ ਉਠਾਇਆ । ਜਦ ਬਹੁਤ ਸਾਰੀ ਵਿਦਿਆ ਫੈਲ ਗਈ ਅਤੇ ਹੋਰ ਮਜ਼੍ਹਬਾਂ ਦਿਆਂ ਲੋਗਾਂ ਨਾਲ ਦਫਤਰ ਪਰਭੂਰ ਹੋ ਗਏ, ਤਦ ਸਿਖਾਂ ਨੂੰ ਭੀ ਕੁਛ ਖਿਆਲ ਆਇਆ ਫਿਰ ਕੁਛ ਉਨ੍ਹਾਂ ਨੇ ਭੀ ਵਿਦਿਆ ਵਲ ਖਿਆਲ ਕੀਤਾ, ਪ੍ਰੰਤੂ ਅੰਗਰੇਜ਼ੀ, ਫਾਰਸੀ ਦੇ ਪੜ੍ਹਨ ਵਾਲੇ ਬਹੁਤ ਨਹੀਂ ਹੋ ਸਕਦੇ, ਅਤੇ ਕਦੀ ਪੂਰੀ 2 ਉਨਤੀ ਨਹੀਂ ਹੋ ਸਕਦੀ ਜਦ ਤਕ ਹਰ ਇਕ ਸਿੰਘ ਜਾਂ ਸਿੰਘਣੀ ਗੁਰਮੁਖੀ ਨਾ ਪੜ੍ਹ ਜਾਣ ਆਪਣੀ ਮਾਤਰ ਭਾਸ਼ਾ ਪੰਜਾਬੀ ਦੀ ਉਨਤੀ ਕਰ ਲੈਣ । ਇਹ ਖੁਸ਼ ਕਿਸਮਤੀ ਦੀ ਬਾਤ ਰਹੀ ਹੈ ਕਿ ਸਰਕਾਰ ਅੰਗਰੇਜ਼ੀ ਦੇ ਰਾਜ ਦੇ ਹੁੰਦਿਆਂ ਹੀ ਸਿਖ ਲੋਗ ਸਰਕਾਰ ਦੇ ਤਾਬਿਆਦਾਰ ਅਤੇ ਵਫਾਦਾਰੀ ਰੱਯਤ ਹੋ ਗਏ ਅਤੇ ਸਰਕਾਰ ਨੇ ਇਨ੍ਹਾਂ ਨੂੰ ਅਪਣੀਆਂ ਫੌਜਾਂ ਵਿਚ ਭਰਤੀ ਕੀਤਾ ਜਿਸ ਕਰਕੇ ਅੰਮ੍ਰਿਤ ਦਾ ਭੀ ਪ੍ਰਚਾਰ ਹੋਇਆ, ਅਤੇ ਫੌਜੀ ਸਿੰਘਾਂ ਨੂੰ ਅਪਣੇ ਧਰਮ ਦਾ ਖਿਆਲ ਭੀ ਹੋਰਨਾਂ ਨਾਲੋਂ ਕੁਛ ਜ਼ਿਆਦਾ ਹੁੰਦਾ ਹੈ । ਜਿਥੇ ਕਿਤੇ ਸੂਬੇਦਾਰ ਯਾ ਮੇਜਰ ਕੋਈ

ਗੁਰੂ ਦਾ ਲਾਲ ਹੁੰਦਾ ਹੈ ਉਨ੍ਹਾਂ ਪਲਟਨਾਂ ਵਿਚ ਧਰਮ ਪਰ ਪੱਕੇ ਰਹਿਣ ਦਾ ਅੱਡਾ ਖਿਆਲ ਹੁੰਦਾ ਹੈ ਪ੍ਰੰਤੂ ਹੋਰ ਉਸਤੋਂ ਘੱਟ ਹੁੰਦਾ ਹੈ, ਪਰ ਹੁਣ ਖੁਸ਼ੀ ਦੀ ਬਾਤ ਇਹ ਹੈ ਕਿ ਹਰ ਇਕ ਜਗ੍ਹਾ ਧਰਮ ਵਲ ਖਿਆਲ ਅੱਗੇ ਨਾਲੋਂ ਕੁਛ ਵੱਧ ਰਿਹਾ ਹੈ। ਘਾਟੇ ਵਾਲੀ ਇਹ ਗਲ ਹੈ ਕਿ ਮਾਝੇ ਮਾਲਵੇ, ਦੁਆਬੇ ਤੇ ਮੇਨ ਦੁਆਬ 'ਚ ਸਭ ਪਿੰਡਾਂ ਦਿਆਂ ਸਿੰਘਾਂ 'ਚ ਇਹ ਬੀਮਾਰੀ ਫੈਲ ਗਈ ਹੈ ਕਿ ਉਹ ਅਪਣੇ ਦਾੜ੍ਹੇ ਯਾ ਤਾਂ ਕਤਰਾ ਛੱਡਦੇ ਹਨ ਯਾ ਚੱਟਮ ਕਰਾ ਛਡਦੇ ਹਨ ਜਿਸ ਤੋਂ ਡਰ ਹੈ ਕਿ ਇਨ੍ਹਾਂ ਤਨਖਾਹੀਆਂ ਦੀ ਜੋ ਓਲਾਦ ਹੋਵੇਗੀ ਸ਼ਾਇਦ ਉਹ ਕੇਸਾਂ ਦੀ ਭੀ ਬੇਅਦਬੀ ਨਾ ਕਰ ਦੇਣ ਜਿਸਦਾ ਨਤੀਜਾ ਬਹੁਤ ਅਫਸੋਸਨਾਕ ਹੋਵੇਗਾ। ਪਿੰਡਾਂ 'ਚ ਜਾਵੋ ਤਾਂ ਮੁਸ਼ਕਲ ਨਾਲ ਵੇਖੋਗੇ ਕਿ ਦੋ ਚਾਰ ਸਿੰਘ ਰਹਿਤ ਮਰਯਾਦਾ ਵਾਲੇ ਹਨ ਤੇ ਫਿਰ ਥੋੜੇ ਸਿੰਘ ਹੀ ਵੇਖੋਗੇ ਜਿਨ੍ਹਾਂ ਦੇ ਦਾੜ੍ਹੇ ਹਨ, ਨਹੀਂ ਤਾਂ ਹੁਨ ਦਾ ਪੇਚ ਸਭ ਦਾ ਸਭ ਦਾੜ੍ਹੇ ਚੱਟਮ ਕਰਾਉਂਦਾ ਜਾਂਦਾ ਹੈ। ਸਾਡੀ ਰਾਇ ਵਿਚ ਸਭ ਤੋਂ ਵੱਡੀ ਕੁਰਬਾਨੀ ਅਤੇ ਉਪਦੇਸ਼ ਦਾ ਇਹ ਕੰਮ ਹੈ ਕਿ ਇਸ ਵੱਡੀ ਸਾਰੀ ਕੌਮੀ ਮਰਜ਼ ਦਾ ਇਲਾਜ ਕੀਤਾ ਜਾਵੇ, ਨਹੀਂ ਤਾਂ ਇਕ ਅੰਗਰੇਜ ਦਾ ਬੋਲ ਹੈ ਕਿ ਪੰਜਾਹ ਵਰ੍ਹਿਆਂ ਪਿਛੋਂ ਸਿਖ ਸ਼ਕਲ ਦੇ ਆਦਮੀ ਕਿਤੇ ਗੁਰਦੁਆਰਿਆਂ ਵਿਚ ਹੀ ਨਜ਼ਰ ਆਉਣਗੇ। ਸੋ ਪਿਆਰੇ ਪਾਠਕੋ ਆਪ ਇਸ ਪਰ ਵਿਚਾਰ ਕਰੋ, ਅਗਲੇ ਪਰਚੇ ਵਿਚ ਇਸ ਦੇ ਸਰਬੰਧ ਵਿਚ ਅਸੀਂ ਆਪ ਦੀ ਸੇਵਾ ਕੁਛ ਹੋਰ ਵਰਨਣ ਕਰਾਂਗੇ।।



## 17

ਜੇਕਰ ਸਾਡੇ ਪਾਠਕ ਈਸਾਈਆਂ ਦੀ ਵਲ ਵੇਖਨਗੇ ਤਦ ਉਹ ਮੀਂਹ ਹਨੇਰੀ, ਗਰਮੀ ਸਰਦੀ ਨਹੀਂ ਵੇਖਦੇ ਅਪਨੇ ਪ੍ਰਚਾਰ ਦੇ ਕੰਮ ਵਿਚ ਲਗੇ ਹੋਏ ਹੁੰਦੇ ਹਨ; ਪਿੰਡਾਂ ਵਿਚ ਦਰਬਦਰ ਫਿਰਦੇ ਹਨ, ਮਿਸਾਂ ਨੇ ਪਿੰਡਾਂ ਵਿਚ ਡੇਰੇ ਲਾਏ ਹੋਏ ਹਨ ਘਰ-ਘਰ ਦਵਾਈਆਂ ਵੰਡਦੀਆਂ ਵੇਖੀਆਂ ਜਾਂਦੀਆਂ ਹਨ, ਪਰੰਤੂ ਇਹ ਸਾਰੀ ਤਕਲੀਫ ਉਹ ਆਪਨੇ ਧਰਮ ਦੇ ਪ੍ਰਚਾਰ ਵਿਚ ਲਾਉਂਦੀਆਂ ਹਨ, ਪਰੰਤੂ ਛੋਟੇ ਤੋਂ ਛੋਟੇ ਪਿੰਡ ਵਿਚ ਜਾ ਕੇ ਹਜਰਤ ਈਸਾ ਦੇ ਨਾਮ ਦੀ ਮੁਨਾਦੀ ਕਰਦੇ ਹਨ ਪਰੰਤੂ ਸਾਡੇ ਭਾਈਆਂ ਵਿਚ ਕੋਈ ਅਜਿਹਾ ਪ੍ਰਬੰਧ ਨਹੀਂ ਹੈ ਜੋ ਪਿੰਡ 2 ਵਿਚ ਜਾ ਕੇ ਉਪਦੇਸ਼ ਕਰਨ ਅਤੇ ਦਾੜ੍ਹਿਆਂ ਦੀ ਬੇਅਦਬੀ ਤੋਂ ਰੋਕਣ। ਕਿਸੇ ਵੱਡੇ ਸ਼ਹਿਰ ਯਾ ਕਿਸੇ ਰਈਸ (ਅੱਜਕਲ ਰਾਜਸੀ ਲੀਡਰ) ਦੇ ਜਲਸੇ ਪਰ ਤਾਂ ਇਤਨੇ ਉਪਦੇਸ਼ਕ ਇਕੱਠੇ ਹੋ ਜਾਂਦੇ ਹਨ ਕਿ ਵਖਯਾਨ ਦੇਨ ਨੂੰ ਵਕਤ ਨਹੀਂ ਮਿਲਦਾ ਹੈ ਪ੍ਰੰਤੂ ਜਿਥੇ ਜਰੂਰਤ ਹੁੰਦੀ ਹੈ ਉਥੇ ਕੋਈ ਮੂੰਹ ਨਹੀਂ ਵਿਖਾਉਂਦਾ ਹੈ. ਜਦ ਤੱਕ ਕਿਸੇ ਜਗ੍ਹਾ ਤੋਂ ਗੱਫੇ ਮਿਲਨੇ ਦੀ ਆਸ ਨਹੀਂ ਹੁੰਦੀ ਹੈ ਓਥੇ ਕਈ ਤਰ੍ਹਾਂ ਦੇ ਮੋੜ ਘੋੜ ਹੁੰਦੇ ਹਨ, ਸੋ ਪਿਆਰੇ ਪਾਠਕੋ, ਆਪ ਸੋਚੋਗੇ ਕਿ ਜਿਸ ਦੇ ਘਰ ਖੁਦ ਬੀਮਾਰੀ ਪਈ ਹੋਵੇ, ਜੇਕਰ ਉਹ ਦੂਜਿਆਂ ਲੋਗਾਂ ਦੇ ਬੀਮਾਰਾਂ ਨੂੰ ਰਾਜ਼ੀ ਕਰਨ ਦੀ ਕੋਸ਼ਿਸ਼ ਕਰੇ ਤਾਂ ਉਹ ਆਪਣੇ ਯਤਨ ਨੂੰ ਨਿਸਫਲ ਕਹਿੰਦਾ ਹੈ ਬਲਕਿ ਪਾਪ ਕਰਦਾ ਹੈ ਸਭ ਤੋਂ ਪਹਿਲੇ ਆਪਣੇ ਘਰ ਦਿਆਂ ਦੀ ਸੇਵਾ ਕਰਨੀ ਵੱਡਾ ਧਰਮ ਦਾ ਕੰਮ ਹੈ। ਗੱਲ ਕੀ ਖਾਲਸੇ ਦੇ ਆਪਣੇ ਭਾਈ ਕੁਰੀਤੀ ਅਤੇ ਕੁਰਹਿਤ ਦੀ

ਬੀਮਾਰੀ ਵਿਚ ਬੀਮਾਰ ਹਨ ਸਭ ਤੋਂ ਪਹਿਲਾਂ ਸਾਡਾ ਇਹ ਕਰਤਵ ਹੈ ਕਿ ਅਸੀਂ ਆਪਣਿਆਂ ਭਾਈਆਂ ਨੂੰ ਇਸ ਕੁਰਹਿਤ ਤੋਂ ਬਚਾਈਏ, ਫਿਰ ਜਿਸ ਵੇਲੇ ਉਹ ਤੰਦਰੁਸਤ ਹੋ ਜਾਣਗੇ ਫਿਰ ਸਾਨੂੰ ਹੋਰ ਕੁਛ ਸੁੱਝੀ ਆ ਸਕਦੀ ਹੈ। ਸਭ ਤੋਂ ਵੱਡੀ ਬਾਤ ਇਹ ਹੈ ਕਿ ਜਿਤਨੇ ਸਿੱਖ ਹਨ ਉਤਨੇ ਭੀ ਬਚੇ ਰਹਿਣ ਅਤੇ ਤਿਆਰ ਬਰ ਤਿਆਰ ਰਹਿਣ ਤਦ ਵੱਡੀ ਭਾਰੀ ਜਵਾਂਮਰਦੀ ਹੈ। ਜੋ ਆਪਣੇ ਬਾਪ-ਦਾਦੇ ਦੀ ਜਾਇਦਾਦ ਅਤੇ ਧਨ ਨੂੰ ਸਭ ਤੋਂ ਲੁਕੋ ਰੱਖਦਾ ਹੈ, ਉਹ ਭੀ ਇਕ ਲਾਇਕ ਪੁੱਤਰ ਖਿਆਲ ਕੀਤਾ ਜਾਂਦਾ ਹੈ, ਸੋ ਇਸ ਵੇਲੇ ਸਿੱਖਾਂ ਵਾਸਤੇ ਇਹ ਭਾਰੀ ਖੁਸ਼ੀ ਦੀ ਗੱਲ ਹੈ ਕਿ ਸਿੱਖ ਨੂੰ ਸਿੱਖ ਸ਼ਕਲ ਵਿਚ ਕਾਇਮ ਰੱਖਣ। ਬਾਕੀ ਹੋਰ ਐਵੇਂ ਨਿਕੰਮੀਆਂ ਚਾਂਘੀਆਂ ਮਾਰਨੀਆਂ ਨਿਸਫਲ ਹਨ। ਇਹ ਛੋਟੀ ਜਿਹੀ ਗੱਲ ਨਹੀਂ ਹੈ ਕਿ ਸਿੱਖ ਆਪਣੇ ਧਰਮ ਪਰ ਅਤੇ ਆਪਣੀ ਪਵਿੱਤ੍ਰ ਰਹਿਤ ਪਰ ਪੱਕੇ ਰਹਿਣ। ਜੇਕਰ ਸਾਡੇ ਭਾਈ ਇਸ ਪਵਿੱਤਰ ਕਾਰਵਾਈ ਨੂੰ ਪੂਰਾ ਕਰਣ ਵੱਲ ਧਿਆਨ ਦੇਣਗੇ ਤਦ ਇਸਦਾ ਫਲ ਸਭ ਤੋਂ ਅੱਛਾ ਨਿਕਲੇਗਾ ਅਤੇ ਗੁਰੂ ਜੀ ਦੇ ਘਰ ਵਿਚ ਜਸ ਦਾ ਤਿਲਕ ਲੈਣਗੇ।

– 0 –

## 18

ਈਸਾਈਆਂ ਦਿਆਂ ਉਪਦੇਸ਼ਕਾਂ ਵਲ ਦੇਖੋ ਤਕ ਉਹ ਆਪਣੀ ਸਮਯ ਨੂੰ ਬੇਅਰਥ ਨਹੀਂ ਖੋਂਹਿੰਦੇ ਹਨ। ਜੇਕਰ ਕਿਸੇ ਕਿਤੇ ਵਕਤ ਉਪਦੇਸ਼ ਕਰਨ ਜਾਂਦੇ ਹਨ ਤਦ ਬਾਕੀ ਅਪਨਾ ਸਮਾਂ ਕਿਸੇ ਪੁਸਤਕ ਦੇ ਲਿਖਣੇ ਵਿਚ ਯਾ ਮਿਸ਼ਨ ਦੇ ਹੋਰ ਕੰਮਾਂ ਕਾਰਾਂ ਵਿਚ ਲਾਉਂਦੇ ਹਨ, ਇਹ ਨਹੀਂ ਕਿ ਚੰਗਾ ਚੋਖਾ ਖਾ ਕੇ ਡਿਕਾਰ ਮਾਰਕੇ ਲੇਟ ਰਹਿੰਦੇ ਹਨ। ਸਾਡੇ ਨਾਮ ਧਰੀਕ ਕਈ ਉਪਦੇਸ਼ਕ ਅੱਠੀਂ ਦਿਨੀਂ ਕਿਸੇ ਪਿੰਡ ਵਿਚ ਜਾ ਕੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸੁਨਾਕੇ ਵੱਡਾ ਫਖਰ ਕਰਦੇ ਹਨ ਥਿੜਕ ਗਏ ਹਾਂ, ਟੁਟ ਗਏ ਹਾਂ, ਕੋਈ ਵਾਲੀ ਵਾਰਸ ਨਹੀਂ, ਦਿਮਾਗ ਕਮਜ਼ੋਰ ਹੋ ਗਿਆ ਹੈ, ਸਿਰ ਟਿਕਾਨੇ ਨਹੀਂ ਨਜ਼ਲਾ ਜਾਰੀ ਹੈ, ਯਾ ਵੇਹਲੇ ਬੈਠੇ ਟਰਾਂ ਮਾਰਨਗੇ ਅਤੇ ਪੰਥ ਵਿਚ ਨਫਾਕ ਪਾਉਣ ਦੀਆਂ ਯਾ ਜਿਸ ਸਭਾ ਨਾਲ ਸਰਬੰਧ ਰਖਣਗੇ ਉਸ ਦਿਆ ਮਿੰਬ੍ਰਾਂ ਵਿਚ ਨਿਫਾਕ ਪੁਆਉਣ ਦਾ ਸੋਚਣਗੇ, ਕਿਸੇ ਦੇ ਤਾਂ ਕੱਚੇ ਖੁਸ਼ਾਮਦੀ ਬਨਕੇ ਬਹੁਤ ਖੁਸ਼ਮਦਾਂ ਕਰਨਗੇ ਅਤੇ ਕਿਸੇ ਦੀ ਨਿੰਦਿਆ ਕੇਵਲ ਅਪਨੇ ਮਤਲਬ ਲਈ ਕਰਨਗੇ ਸਵਾਰਥ ਪੂਜਾ ਹੀ ਉਨ੍ਹਾਂ ਨੇ ਮੁਖ ਰਖਿਆ ਹੋਇਆ ਹੈ, ਕਈ ਅਜਿਹੇ ਹਨ ਕਿ ਨਾਰਦ ਮੁਨੀ ਦੀ ਤਰ੍ਹਾਂ ਏਧਰ ਦੀਆਂ ਓਧਰ, ਓਧਰ ਦੀਆਂ ਏਧਰ ਜਿਥੋਂ ਸੁਲੱਬਾ ਖਾਨ ਪੀਣ ਨੂੰ ਮਿਲਿਆ ਓਦੋਂ ਦੀਆਂ ਤਾਰੀਫਾਂ ਦੂਜਿਆਂ ਦੀ ਨਿੰਦਾ "ਜਿਥੇ ਦੇਖੀ ਤਵਾ ਪ੍ਰਾਤ ਓਥੇ ਗਾਵਾਂ ਦਿਨ ਤੇ ਰਾਤ"—ਸੋ ਅਜਿਹੇ ਉਪਦੇਸ਼ਕਾਂ ਤੋਂ ਕੁਝ ਨਹੀਂ ਸੌਰੇਗਾ। ਕੁਰਬਾਨੀ ਦਾ ਮਾਦਾ ਜਿਨ੍ਹਾਂ ਵਿਚ ਨਹੀਂ ਹੈ ਓਹ ਕੇਵਲ ਟੁਕੜਗਦਾਈ ਅਤੇ ਫਕੀਰਾਂ ਦਾ ਟੋਲਾ ਸਮਝਣਾ ਚਾਹੀਏ। ਉਪਦੇਸ਼ਕ ਵਾਸਤੇ ਸਾਦਾ ਰਹਿਣ ਬੜਾ ਭਾਰੀ ਗਲ ਹੈ ਸਾਡੇ ਉਪਦੇਸ਼ਕ ਵੇਖੋ ਕਈ ਐਉਂ ਮਾਲੂਮ ਹੁੰਦੇ ਹਨ ਕਿ ਜਿਸ ਤਰ੍ਹਾਂ ਸਫਰਮੇਨਾਂ ਦੇ ਤਲੰਗੇ ਨਾਮ ਕਟਾ ਕੇ ਹੁਣੇ ਹੀ ਆਉਂਦੇ ਹਨ ਯਾ ਐਉਂ ਮਾਲੂਮ ਹੁੰਦੇ ਹਨ ਕਿ ਕੋਟ ਪਤਲੂਨ ਅਤੇ ਟਸਰ ਦੇ ਸਾਫੇ ਅਤੇ ਪਸ਼ਮੀਨੇ ਦੀਆਂ ਪਗੜੀਆਂ (ਅਜਕਲ ਟੈਰੀਕਾਟ) ਕੀ ਕਹਿੰਦੀਆਂ ਹਨ, ਗਲ ਕੀ ਜਦ ਤਕ ਹਿਰਦੇ ਵਿਚ ਪ੍ਰੇਮ ਅਤੇ

ਧਰਮ ਵਲ ਪ੍ਰੀਤੀ ਨਹੀਂ ਹੁੰਦੀ ਹੈ ਤਦ ਤਕ ਦਿਲ ਵਿਚ ਕਈ ਤਰਤੀਬਾਂ ਦੀ ਭਰਮਾਰ ਹੁੰਦੀ ਹੈ, ਇਸ ਵਾਸਤੇ ਭਾਵੇਂ ਕਿਤਨੀ ਉਨਤੀ ਮਾਲੂਮ ਹੁੰਦੀ ਹੈ ਪਰ ਦਿਨ ਬਦਿਨ ਪੰਥ ਅਧੋਗਤੀ ਨੂੰ ਜਾ ਰਿਹਾ ਹੈ ਅਤੇ ਅੰਦਰੋਂ ਨੀਉਂ ਥੰਥਲੀ ਹੈ। ਪ੍ਰਚਾਰ ਕੇਵਲ ਅਪਨੇ ਧਾਰਨ ਵਾਸਤੇ ਨਹੀਂ ਹੁੰਦਾ ਹੈ ਬਲਕਿ ਲੋਗਾਂ ਨੂੰ ਸੋਹਣੇ ਬਨੌਣ ਵਾਸਤੇ ਹੁੰਦਾ ਹੈ, ਮੁੱਖ ਦੇ ਬਕਵਾਸ ਕਰਨੇ ਵਾਲੇ ਬਹੁਤ ਮਿਲਣਗੇ ਪਰੰਤੂ ਦਿਲ ਵਿਚ ਧਾਰਨ ਵਾਲੇ ਬਹੁਤ ਥੋੜੇ, ਵਿਸ਼ੇ ਵਿਕਾਰਾਂ ਨੂੰ ਛੁੜਾਉਨੇ ਵਾਲੇ ਅਤੇ ਉਪਦੇਸ਼ ਕਰਨ ਵਾਲੇ ਬਹੁਤ ਮਿਲਣਗੇ ਪਰੰਤੂ ਆਪ ਇਨ੍ਹਾਂ ਤੇ ਬਚੇ ਹੋਏ ਥੋੜੇ ਹੋਨਗੇ ਗਰਜ਼ ਕਿ ਇਸ ਉਤਮ ਅਤੇ ਪਵਿਤ੍ਰ ਨਾਮ ਨੂੰ ਅਪਨੇ ਸਵਾਰਥ ਦੇ ਵਾਸਤੇ ਧਾਰਨ ਕਰਨੇ ਵਾਲੇ ਬਹੁਤ ਹੋਣਗੇ ਪਰੰਤੂ ਸਵਾਸ 2 ਅਪਨੇ ਹਿਰਦੇ ਵਿਚ ਨਾਮ ਜਪਨੇ ਵਾਲੇ ਬਹੁਤ ਥੋੜੇ ਹਨਗੇ।

—0—

## 19

ਅੱਗੇ ਜਾ ਕੇ ਵੱਡੀ ਭਾਰੀ ਗੱਲ ਇਹ ਹੈ ਕਿ ਜਿਸ ਕੌਮ ਦੇ ਸੁਧਾਰਨ ਵਾਲੇ ਇਖਲਾਕ ਅਤੇ ਧਰਮ ਅਸੂਲਾਂ ਦੇ ਪੱਕੇ ਹੁੰਦੇ ਹਨ ਓਹ ਕੌਮਾਂ ਛੇਤੀ ਸੁਧਰ ਜਾਂਦੀਆਂ ਹਨ ਅਤੇ ਜਿਨ੍ਹਾਂ ਕੌਮਾਂ ਵਿਚੋਂ ਲੋਗ ਅਪਨੀ ਕੌਮ ਦੇ ਸੁਧਾਰ ਨੂੰ ਕੇਵਲ ਅਪਨੀ ਮਾਨ ਵਡਾਈ ਅਤੇ ਗਰਜ਼ ਦੇ ਵਾਸਤੇ ਕਰਦੇ ਹਨ ਉਹ ਕੌਮਾਂ ਛੇਤੀ ਸੁਧਾਰ ਦਾ ਮੂੰਹ ਨਹੀਂ ਵੇਖ ਸਕਦੀਆਂ ਹਨ। ਸਾਡੀ ਹਾਲਤ ਵਿਚ ਵਿਦਯਾ ਅਜੇ ਥੋੜੀ ਹੈ, ਅਪਨੀ ਪਵਿਤ੍ਰ ਗੁਰਮੁਖੀ ਨੂੰ ਭੀ ਸਿਖ ਲਿਖ ਪੜ੍ਹ ਨਹੀਂ ਸਕਦੇ ਹਨ, ਪੰਜਾਬੀ ਮਾਤ੍ਰੀ ਭਾਸ਼ਾ ਪਿਛੇ ਪਈ ਹੋਈ ਹੈ। ਇਸ ਵਾਸਤੇ ਕਿਸੇ ਅਸਲ ਭਾਵ ਨੂੰ ਲੋਗ ਛੇਤੀ ਨਹੀਂ ਸਮਝ ਸਕਦੇ ਹਨ, ਭਾਵੇਂ ਕੋਈ ਅਪਨੀ ਗਰਜ਼ ਨਾਲ ਕੁਛ ਕਹਿ ਆਵੇ, ਲੋਗ ਓਸੇ ਨੂੰ ਸੱਤ ਮੰਨਣ ਲੱਗ ਜਾਂਦੇ ਹਨ। ਸਵਾਇ ਇਸ ਦੇ ਸੁਧਾਰ ਕਰਨ ਵਾਲੇ ਉਪਦੇਸ਼ਕ ਬਹੁਤ ਥੋੜੇ ਹਨ ਅਤੇ ਅੱਛੀ ਵਿਦਯਾ ਵਾਲੇ ਅਤੇ ਪੂਰੇ ਪੂਰੇ ਉਪਦੇਸ਼ ਕਰਨੇ ਵਾਲੇ ਗਿਣਤੀ ਦੇ ਹਨ। ਇਸ ਪਵਿਤਰ ਉਪਦੇਸ਼ ਦੇ ਅਨੁਕੂਲ "ਕਿ ਪਹਿਲੇ ਮਨ ਪ੍ਰਬੋਧੇ ਅਪਨਾ ਪਾਛੈ ਅਵਰ ਰਿਝਾਵੈ। ਰਾਮ ਨਾਮ ਜਪ ਹਿਰਦੇ ਜਾਪੇ ਮੁਖ ਤੇ ਸਗਲ ਸੁਣਾਵੈ"—ਅਪਨੇ ਮਨ ਵਿਚ ਧਾਰਨ ਕਰਨ ਵਾਲੇ ਫਿਰ ਦੂਸਰਿਆਂ ਨੂੰ ਉਪਦੇਸ਼ ਦੇਨੇ ਵਾਲੇ ਬਹੁਤ ਥੋੜੇ ਹਨ। ਸੋ ਸੱਚੀ ਧਾਰਮਿਕ ਜ਼ਿੰਦਗੀ ਤਦ ਹੀ ਪ੍ਰਾਪਤ ਹੋ ਸਕਦੀ ਹੈ ਜਦ ਕਹਿਨੇ ਵਾਲਾ ਆਪ ਭੀ ਕਮਾਵੇ। ਦੂਸਰੀ ਇਹ ਬਾਤ ਹੈ ਕਿ ਜਿਤਨੇ ਸਾਡੇ ਸਲਾਨੇ ਜਲਸੇ ਹੁੰਦੇ ਹਨ, ਉਨ੍ਹਾਂ ਦੇ ਕਰਨੇ ਵਾਲੇ ਵੱਡੀ ਘਬਰਾਹਟ ਦੀ ਹਾਲਤ ਵਿਚ ਹੁੰਦੇ ਹਨ, ਓਹ ਜਲਸੇ ਤਾਂ ਕਰ ਲੈਂਦੇ ਹਨ ਪਰ ਫਿਰ ਉਪਦੇਸ਼ਕਾਂ ਦੇ ਜਗਾਉਣ ਲਈ ਵੱਡੀ ਕੋਸ਼ਿਸ਼ ਕਰਨੀ ਪੈਂਦੀ ਹੈ, ਕਿਉਂਕਿ ਜਿਸ ਤਰ੍ਹਾਂ ਵਿਆਹ ਰਚਨੇ ਵਾਲਾ ਅਪਨੇ ਸਮਯ ਦੇ ਨਿਬਾਉਣ ਅਤੇ ਆਪਨਿਆਂ ਮੇਲੀਆਂ ਨੂੰ ਪ੍ਰਚਾਉਨ ਵਾਸਤੇ ਕਈ ਤਰ੍ਹਾਂ ਦੇ ਸਾਮਾਨ ਤਿਆਰ ਕਰਦਾ ਹੈ ਇਸੀ ਤਰ੍ਹਾਂ ਜਲਸੇ ਦੇ ਕਰਨ ਵਾਲਿਆਂ ਨੂੰ ਭੀ ਅਪਨੇ ਜਲਸੇ ਦੇ ਸਮਯ ਦੇ ਪੂਰਾ ਕਰਨੇ ਲਈ ਬਾਜ਼ੇ ਵੇਲੇ ਅਜਿਹੇ ਉਪਦੇਸ਼ਕ ਖੜੇ ਕਰਨੇ ਪੈਂਦੇ ਹਨ ਜਿਨ੍ਹਾਂ ਨੂੰ ਉਹ ਦਿਲ ਤੋਂ ਪਸੰਦ ਨਹੀਂ ਕਰਦੇ ਅਤੇ ਬਾਜ਼ੇ ਵੇਲੇ ਅਜਿਹੇ ਉਪਦੇਸ਼ਕ ਖੜੇ ਹੋ ਜਾਂਦੇ ਹਨ ਜੋ ਅਗਲੇ ਸੁਆਦ ਨੂੰ ਭੀ ਗਵਾ ਦੇਂਦੇ ਹਨ, ਬਾਜ਼ੇ ਵੇਲੇ ਅਜਿਹੇ ਬੋਲਨੇ ਵਾਲੇ ਆ

ਜਾਂਦੇ ਹਨ ਜਿਨ੍ਹਾਂ ਨੂੰ ਬੋਲਨੇ ਦਾ ਵੱਲ ਹੀ ਨਹੀਂ ਆਉਂਦਾ ਹੁੰਦਾ ਅਤੇ ਅਜਿਹਾ ਕੁਵੱਲਾ ਬੋਲ ਦੇਂਦੇ ਹਨ ਜਿਸਤੋਂ ਸਗੋਂ ਬਦਨਾਮੀ ਦਾ ਧੱਬਾ ਲਗਦਾ ਹੈ। ਕਾਰਨ ਇਸ ਦਾ ਇਹ ਹੈ ਕਿ ਅਸੀਂ ਅਜੇ ਬਹੁਤ ਹੀ ਪਿਛੇ ਹਾਂ। ਸਵਾਇ ਇਸ ਦੇ ਫਿਰ ਇਹ ਭੀ ਹੈ ਕਿ ਸੁਣਨੇ ਵਾਲਿਆਂ ਵਿਚੋਂ ਬਹੁਤ ਥੋੜੇ ਹੁੰਦੇ ਹਨ ਕਿ ਇਹ ਬਾਤ ਸਮਝ ਸਕਨ ਕਿ ਬੋਲਨੇ ਵਾਲਾ ਮਤਲਬ ਦੀ ਗੱਲ ਕਹਿ ਰਿਹਾ ਹੈ ਯਾ ਕੀ ਨਹੀਂ ਇਸ ਵਾਸਤੇ ਸਾਡੇ ਉਪਦੇਸ਼ਕ ਕਿਸੇ ਇਕ ਮਜ਼ਬੂਨ ਪਰ ਵਖਯਾਨ ਦੇਨੇ ਦਾ ਖਿਆਲ ਨਹੀਂ ਕਰਦੇ ਹਨ ਕਿਉਂਕਿ ਉਸ ਪਰ ਮਿਹਨਤ ਦੀ ਜਰੂਰਤ ਹੁੰਦੀ ਹੈ ਇਸ ਵਾਸਤੇ ਆਪਨੇ ਵਿਖਯਾਨ ਨੂੰ ਅਜਿਹਾ ਮਿਲਗੋਭਾ ਸਿੰਘ ਬਨਾਉਂਦੇ ਹਨ ਕਿ ਜੋ ਕੁਸ ਪਿਓ ਦਾਦੇ ਦੇ ਵੇਲੇ ਦਾ ਸਿਖਿਆ ਹੁੰਦਾ ਹੈ ਉਹ ਉਸੇ ਵੇਲੇ ਹੀ ਸੁਨਾ ਦੇਂਦੇ ਹਨ ਉਨ੍ਹਾਂ ਦਾ ਤਾਤ ਪਰਜ ਇਹ ਨਹੀਂ ਹੁੰਦਾ ਕਿ ਲੋਗ ਕਿਸੇ ਬਾਤ ਨੂੰ ਆਪਨੇ ਦਿਲ ਪਰ ਨਕਸ਼ ਕਰ ਲੈਨ ਬਲਕਿ ਉਨ੍ਹਾਂ ਦਾ ਇਹ ਭਾਵ ਹੁੰਦਾ ਹੈ ਕਿ ਲੋਗ ਉਸ ਵੇਲੇ ਖੁਸ਼ ਹੋ ਜਾਨ ਪਿਛੋਂ ਉਨ੍ਹਾਂ ਨੂੰ ਕੁਛ ਯਾਦ ਰਹੇ ਯਾ ਨਾ ਰਹੇ। ਸੋ ਜਦ ਇਹ ਹਾਲਤ ਹੈ ਤਦ ਆਪ ਸਮਝ ਸਕਦੇ ਹੋ ਕਿ ਉਨਤੀ ਕਿਸ ਤਰ੍ਹਾਂ ਹੋ ਸਕਦੀ ਹੈ।

—0—

## 20

ਸਭ ਤੋਂ ਵੱਡੀ ਭਾਰੀ ਤਾਕਤ ਜੋ ਕੌਮਾਂ ਦੇ ਬਨਾਉਣ ਵਾਲੀ ਹੁੰਦੀ ਹੈ ਉਹ ਕੁਰਬਾਨੀ ਦੀ ਹੁੰਦੀ ਹੈ ਇਸ ਦੀ ਮਸਾਲ ਅਸੀਂ ਹੋਰ ਥਾਂ ਢੂੰਡਣ ਵਾਸਤੇ ਨਹੀਂ ਜਾਂਦੇ ਹਾਂ ਸਾਡੇ ਆਪਣੇ ਘਰ ਤੋਂ ਵਧਕੇ ਦੁਨੀਆਂ ਦੇ ਹੋਰ ਕਿਸੇ ਮਜ਼ਬ ਦੇ ਇਤਿਹਾਸ ਵਿਚ ਨਹੀਂ ਮਿਲਦੀ ਹੈ। ਗੁਰੂ ਸਾਹਿਬਾਂ ਨੇ ਜੋ ਕੁਛ ਮਹਾਨ ਕੁਰਬਾਨੀ ਇਸ ਪਵਿੱਤਰ ਧਰਮ ਦੇ ਪ੍ਰਕਾਸ਼ ਕਰਨੇ ਲਈ ਵਿਖਾਈ ਹੈ ਉਸ ਤੋਂ ਵਧ ਕੇ ਹੋਰਥੇ ਲਗਾਤਾਰ ਹੋਣੀ ਕਠਿਨ ਹੈ। ਫਿਰ ਗੁਰੂ ਜੀ ਮਹਾਰਾਜ ਦਿਆਂ ਸਿਦਕੀ ਅਤੇ ਵਿਸਵਾਸ਼ੀ ਸਿੱਖਾਂ ਨੇ ਜੋ ਕੁਛ ਕੁਰਬਾਨੀ ਦਾ ਸਬੂਤ ਜ਼ੁਲਮ ਦੇ ਸਮੇਂ ਵਿਖਾਇਆ ਹੈ ਉਸ ਦੀ ਇਤਿਹਾਸ ਪੁਕਾਰ ਕੇ ਗਵਾਹੀ ਦੇ ਰਿਹਾ ਹੈ ਅਤੇ ਉਨ੍ਹਾਂ ਮਹਾਤਮਾ ਦੀ ਸੂਰਬੀਰਤਾ ਅਤੇ ਬਹਾਦਰੀ ਲਈ ਵਾਹਿ, ਵਾਹਿ ! ਧੰਨ ! ਧੰਨ ! ਦੀਆਂ ਬਾਤਾਂ ਬੇਇਖਤਿਆਰ ਸਾਡੀ ਜ਼ਬਾਨ ਤੋਂ ਨਿਕਲ ਆਉਂਦੀਆਂ ਹਨ। ਸੋ ਇਸ ਕੁਰਬਾਨੀ ਦਾ ਮੁਢ ਇਹ ਹੈ ਕਿ ਉਹ ਬਹਾਦਰ ਸਿੰਘ ਜਪ, ਤਪ, ਹਠ, ਜਤ, ਸਤ ਦੇ ਪੂਰੇ ਸਨ ਅਤੇ ਜਦ ਤਕ ਧਰਮ ਦਾ ਅੰਕੁਰ ਹਿਰਦੇ ਵਿਚ ਪ੍ਰਵੇਸ਼ ਨਹੀਂ ਹੁੰਦਾ ਹੈ ਤਦ ਤਕ ਉਪਰਲੇ ਮਹਾਨ ਭਾਵ, ਜਿਨ੍ਹਾਂ ਦਾ ਉਚਾਰਣ ਹਰ ਰੋਜ਼ ਹਰ ਇਕ ਅਸਥਾਨ ਵਿਚ ਅਰਦਾਸਿਆਂ ਵਿਚ ਕੀਤਾ ਜਾਂਦਾ ਹੈ, ਪੈਦਾ ਨਹੀਂ ਹੁੰਦੇ ਹਨ। ਭਗਤ ਕਬੀਰ ਜੀ ਨੇ ਫਰਮਾਇਆ ਹੈ :

> "ਜਹਾਂ ਗਯਾਨ ਤਹਾਂ ਧਰਮ ਹੈ, ਜਹਾਂ ਝੂਠ ਤਹਾਂ ਪਾਪ।
> ਜਹਾਂ ਲੋਭ ਤਹਾਂ ਕਾਲ ਹੈ, ਜਹਾਂ ਖਿਮਾਂ ਤਹਿ ਆਪ।"

ਜਿਸ ਦਾ ਭਾਵ ਇਹ ਹੈ ਕਿ ਜਿਥੇ ਗਿਆਨ ਹੁੰਦਾ ਹੈ ਉਥੇ ਧਰਮ ਹੁੰਦਾ ਹੈ ਅਤੇ ਜਿਥੇ ਝੂਠ ਹੁੰਦਾ ਹੈ ਉਥੇ ਪਾਪ ਹੁੰਦਾ ਹੈ। ਜਿਥੇ ਲੋਭ ਹੁੰਦਾ ਹੈ ਉਥੇ ਮ੍ਰਿਤੂ ਹੁੰਦੀ ਹੈ ਅਤੇ ਜਿਥੇ ਖਿਮਾਂ ਹੁੰਦੀ ਹੈ ਉਥੇ ਅਕਾਲ ਪੁਰਖ ਸਹਾਈ ਅਤੇ ਅੰਗ ਸੰਗ ਹੁੰਦੇ ਹਨ ਸੋ ਅੱਜ

ਕਲ ਦੇ ਸਮੇਂ ਜਦਕਿ ਸਾਡੀ ਨਿਆਂਕਾਰੀ ਸਰਕਾਰ ਦਾ ਪ੍ਰਬੰਧ ਪੂਰਾ-ਪੂਰਾ ਹੈ ਅਤੇ ਅਮਨ ਚੈਨ ਸਭ ਤਰਫ ਫੈਲਿਆ ਹੋਇਆ ਹੈ ਜਦ ਕਿ ਜ਼ੁਲਮ ਅਤੇ ਅੰਧਕਾਰ ਦਾ ਕਿਤੇ ਨਾਮ ਨਿਸ਼ਾਨ ਨਹੀਂ ਹੈ, ਜਦਕਿ ਵਿਦਯਾ ਅਤੇ ਹੁਨਰ ਦੀ ਬ੍ਰਿਧੀ ਹੈ ਤਦ ਕੇਵਲ ਸਾਡੀ ਇਸ ਵੇਲੇ ਦੀ ਕੁਰਬਾਨੀ ਇਹੀ ਹੈ ਕਿ ਧਾਰਮਿਕ ਕੌਮਾਂ ਦੇ ਕਰਨੇ ਵਾਲੇ ਅਪਨੀਆਂ ਬੁਰੀਆਂ ਖਾਹਿਸ਼ਾਂ ਦੇ ਮਾਰਨ ਦਾ ਜਤਨ ਵਿਸ਼ੇ ਵਿਕਾਰਾਂ ਦੇ ਜਿਤਨ ਦੀ ਕੁਰਬਾਨੀ. ਲੋਭ ਅਤੇ ਝੂਠ ਤੇ ਬਚਨ ਦੀ ਬਰਕਤੀ ਵਲ ਧਿਆਨ ਦੇਣ, ਤਦ ਪੰਥ ਪਰ ਨਮੂਨਾ ਨਜ਼ਰ ਆ ਸਕਦਾ ਹੈ ਫਿਰ ਖੁਦ ਬਖੁਦ ਹੀ ਪੰਥ ਸੁਧਰ ਸਕਦਾ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਅਨੁਸਾਰ ਅਜਿਹਾ ਵਰਤਾਰਾ "ਜਹਾਂ ਖਿਮਾਂ ਤਹਾਂ ਆਪ" ਓਥੇ ਨਿਰੰਕਾਰ ਬ੍ਰਾਜਦਾ ਹੈ, ਉਥੇ ਸਭ ਕਾਰਜ ਸਿਧ ਹੁੰਦੇ ਹਨ, ਜਿਥੇ ਧਰਮ ਦੀ ਆੜ ਵਿਚ ਕੇਵਲ ਲੋਭ ਅਤੇ ਵਿਸ਼ੇ ਵਿਕਾਰਾਂ ਦੇ ਪਾਲਨੇ ਦੀ ਭਰਤੀ ਹੁੰਦੀ ਹੈ ਉਥੇ ਸਮਝੋ ਕਿ ਚੰਦ ਦਿਨ ਦੀ ਹੀ ਖੇਲ ਹੁੰਦੀ ਹੈ ਪ੍ਰਮਾਤਮਾ ਦਾ ਨਿਯਮ ਅਨੁਸਾਰ ਅਜਿਹਾ ਵਰਤਾਰਾ ਵਰਤਾਉਂਦਾ ਹੈ ਕਿ ਇਸ ਦੁਨੀਆਂ ਦੇ ਸਾਰੇ ਲੋਭ ਅਤੇ ਵਿਸ਼ੇ ਵਿਕਾਰਾਂ ਦੀ ਭਰਮਾਰ ਦੇ ਪਿਛੋਂ ਪਸ਼ਚਾਤਾਪ ਹੋ ਜਾਂਦਾ ਹੈ, ਸਾਰ ਇਹ ਹੈ ਕਿ ਸ਼ੁਧ ਆਤਮਾਂ, ਸ਼ੁਧ ਆਚਰਣ, ਰਹਿਣੀ ਬਹਿਣੀ ਤੇ ਕਹਿਣੀ ਦੇ ਸੂਰਮਿਆਂ ਵਿਦਵਾਨਾਂ, ਦਾਨਿਆਂ ਅਤੇ ਦੂਰ ਅੰਦੇਸ਼ਾਂ ਦੀ ਜ਼ਰੂਰਤ ਹੈ। ਅਜਿਹੇ ਆਦਮੀ ਜਦ ਪੰਥ ਵਿਚ ਬਹੁਤ ਸਾਰੇ ਕੰਮ ਕਰਨਗੇ ਤਦ ਪੰਥ ਦੀ ਉਨਤੀ ਅਵਸ਼ ਹੋਵੇਗੀ ਅਤੇ ਇਸ ਉਤਮ ਸਮੇਂ ਦੀ ਕਦਰ ਕਰਕੇ ਉਸ ਤੋਂ ਫਲ ਉਠਾਉਣ ਦਾ ਬੰਦੋਬਸਤ ਕਰਨਗੇ।

—0—

## 21

ਦੂਸਰੀ ਬਾਤ ਇਹ ਹੈ ਕਿ ਕੌਮਾਂ ਤਦ ਬਣਦੀਆਂ ਹਨ ਕਿ ਜਦ ਉਸ ਕੌਮ ਦੇ ਆਦਮੀ ਵਿਦਿਆ ਅਤੇ ਹੁਨਰ ਦੇ ਹਰ ਇਕ ਮਹਿਕਮੇ ਵਿਚ ਅੱਛੀ ਤਰ੍ਹਾਂ ਭਰਤੀ ਹੋਣ ਅਤੇ ਉਨ੍ਹਾਂ ਦੀ ਪ੍ਰਾਪਤੀ ਕਰਨ। ਸਿੱਖਾਂ ਦੀ ਹਾਲਤ ਵਿਚ ਕਈ ਮਹਿਕਮੇ ਐਸੇ ਹਨ ਜਿਨ੍ਹਾਂ ਵਿਚ ਉਹ ਅਜੇ ਤੱਕ ਦਾਖਲ ਨਹੀਂ ਹੋਏ ਅਤੇ ਜੇਕਰ ਕੋਈ ਥੋੜੇ ਬਹੁਤ ਦਾਖਲ ਹੋਏ ਭੀ ਹਨ ਤਦ ਉਹਨਾਂ ਦੀ ਤਾਦਾਦ ਅਜਿਹੀ ਕਾਫੀ ਨਹੀਂ ਹੈ ਜੋ ਉਸ ਪਰ ਅਸੀਂ ਘਮੰਡ ਕਰ ਸਕੀਏ। ਇਸ ਵਾਸਤੇ ਕੌਮ ਨੂੰ ਅੱਛੀ ਹਾਲਤ ਵਿਚ ਲਿਆਉਣੇ ਲਈ ਇਸ ਬਾਤ ਦੀ ਵਡੀ ਜ਼ਰੂਰਤ ਹੈ ਕਿ ਸਾਡੀ ਮਾਤ੍ਰੀ ਭਾਸ਼ਾ ਪੰਜਾਬੀ ਦੀ ਇਤਨੀ ਉਨਤੀ ਹੋਵੇ ਕਿ ਹਰ ਇਕ ਵਿਸ਼ੇ ਯਾ ਮਜ਼ਬੂਨ ਦੀਆਂ ਪੁਸਤਕਾਂ ਆਪਣੀ ਭਾਸ਼ਾ ਵਿਚ ਉਲਥਾ ਕੀਤੀਆਂ ਜਾਨ ਹਰ ਇਕ ਹੁਨਰ ਦੀਆਂ ਕਿਤਾਬਾਂ ਆਂਪਨੀ ਭਾਸ਼ਾ ਵਿਚ ਛਾਪੀਆਂ ਜਾਣ ਤਦ ਜਾਕੇ ਆਪਣੀ ਮਾਤ੍ਰੀ ਭਾਸ਼ਾ ਭਰਪੂਰ ਹੋ ਸਕਦੀ ਹੈ ਜਿਸ ਤੋਂ ਉਹ ਪੁਸਤਕਾਂ ਅਗਲੀਆਂ ਨਸਲਾਂ ਵਾਸਤੇ ਬਹੁਤ ਹੀ ਲਾਭ ਦਾ ਕਾਰਨ ਹੋਣਗੀਆਂ, ਸਾਡੇ ਪਾਠਕਾਂ ਨੂੰ ਇਹ ਬਾਤ ਅੱਛੀ ਤਰ੍ਹਾਂ ਮਾਲੂਮ ਹੈ ਕਿ ਕੌਮ ਬਨਣ ਦੇ ਵਾਸਤੇ ਇਕ ਗੰਭੀਰ ਤੇ ਅੱਛੀ ਭਾਸ਼ਾ ਦੀ ਵੱਡੀ ਜ਼ਰੂਰਤ ਹੁੰਦੀ ਹੈ। ਚੰਗੀ ਭਾਸ਼ਾ ਕੌਮ ਰੂਪੀ ਵੱਡੇ ਭਾਰੀ ਮਕਾਨ ਦੇ ਵਾਸਤੇ ਸ਼ਤੀਰ ਦਾ ਕੰਮ ਦੇਂਦੀ ਹੈ। ਇਸ ਤੋਂ ਬਿਨਾਂ ਕਦੀ ਕੌਮ ਨਹੀਂ ਬਣ ਸਕਦੀ ਹੈ, ਅਤੇ ਕੌਮੀ ਉਨਤੀ ਨਹੀਂ ਹੋ ਸਕਦੀ ਹੈ।

ਦੂਸਰੀ ਬਾਤ ਇਹ ਹੈ ਕਿ ਕੌਮ ਦੇ ਸੁਧਾਰ ਅਤੇ ਕੌਮ ਦੇ ਬਣਨ ਵਾਸਤੇ ਇਹ ਬਾਤ ਅਵੱਸ਼ ਹੈ ਕਿ ਇਖਲਾਕੀ ਅਰਥਾਤ ਸੁਧਾਚਰਨ ਦੇ ਅਸੂਲ ਗੁਰੂ ਜੀ ਮਹਾਰਾਜ ਦੇ ਪਵਿਤ੍ਰ ਉਪਦੇਸ਼ਾਂ ਅਨੁਸਾਰ ਹੋਣ ਨਾ ਕਿ ਆਦਮੀ ਆਪਣੀ ਮਰਜ਼ੀ ਅਨੁਸਾਰ ਉਨ੍ਹਾਂ ਨੂੰ ਬਣਾਉਣ ਦੀ ਕੋਸ਼ਿਸ਼ ਕਰੇ ਇਹ ਇਤਿਹਾਸ ਦੀ ਪਹਿਲੀ ਸਿਕਸ਼ਾ ਹੈ ਜਿਥੇ ਕਿ ਇਨਸਾਨ ਆਪ ਅਪਣੇ ਕਰਮਾਂ ਅਨੁਸਾਰ ਆਪਣੇ ਗੁਰੂ ਜਾਂ ਪੀਰ ਦੀਆਂ ਸਿਕਸ਼ਾ ਨੂੰ ਆਪਣੇ ਵਿਸ਼ੇ ਵਿਕਾਰਾਂ ਅਨੁਸਾਰ ਬਨਾਉਣੇ ਦੀ ਕੋਸ਼ਿਸ਼ ਕਰਦਾ ਹੈ ਉਹ ਛੇਤੀ ਹੀ ਗਿਰ ਜਾਂਦੀ ਹੈ ਸੋ ਸਿਖਾਂ ਲਈ ਇਹ ਬਾਤ ਵੱਡੀ ਗੁਣਕਾਰਕ ਹੈ ਕਿ ਗੁਰੂ ਜੀ ਮਹਾਰਾਜ ਨੇ ਜਿਨ੍ਹਾਂ ਚੀਜ਼ਾਂ ਤੋਂ ਇਨਸਾਨ ਨੂੰ ਬਚਣ ਵਾਸਤੇ ਸ਼ੁਭ ਉਪਦੇਸ ਕੀਤੇ ਹਨ ਉਨ੍ਹਾਂ ਤੋਂ ਜ਼ਰੂਰੀ ਬਚਣ

ਮੁਸਲਮਾਨ ਏਸੇ ਵਾਸਤੇ ਹੀ ਅਪਣੇ ਦੀਨ ਪਰ ਪੱਕੇ ਹਨ ਕਿ ਉਹਨਾਂ ਨੂੰ ਜੋ ਕੁਛ ਹਦਾਇਤਾਂ ਉਨ੍ਹਾਂ ਦੇ ਪੈਗੰਬਰਾਂ ਤੋਂ ਹੋਈਆਂ ਹਨ ਭਾਵੇਂ ਉਹਨਾਂ ਦੀ ਜਾਨ ਚਲੀ ਜਾਵੇ ਉਹ ਉਹਨਾਂ ਤੋਂ ਬਰਖਲਾਫ ਨਹੀਂ ਹੁੰਦੇ ਹਨ । ਕੋਈ ਮੁਸਲਮਾਨ ਆਪ ਨਹੀਂ ਵੇਖੋਗੇ ਜੋ ਸੁਨਤ ਕਰਵਾਉਣ ਤੋਂ ਬਗੈਰ ਹੋਵੇ ਪਰੰਤੂ ਲੱਖਾਂ ਸਿਖ ਵੇਖੋਗੇ ਜੋ ਅੰਮ੍ਰਿਤ ਛਕਣ ਤੋਂ ਬਿਨਾਂ ਹਨ ਫਿਰ ਜਿਨਾਂ ਨੂੰ ਅੰਮ੍ਰਿਤ ਛਕਾਇਆ ਵੀ ਹੈ ਉਨ੍ਹਾਂ ਵਿਚੋਂ ਵੀ ਥੋੜੇ ਹੀ ਆਦਮੀ ਹੋਣਗੇ ਜੋ ਰਹਿਤ ਤੇ ਜਤ ਸਤ ਦੇ ਪੂਰੇ ਹੋਣ ਅਤੇ ਰਹਿਨੀ ਵਿਚ ਪੱਕੇ ਹੋਣ ਮੁਸਲਮਾਨਾਂ ਵਿਚ ਭਾਵੇਂ ਕਈ ਫਿਰਕੇ ਹਨ ਪ੍ਰੰਤੂ ਕੁਰਾਨ ਸ਼ਰੀਫ ਅਤੇ ਮੁਹੰਮਦ ਸਾਹਿਬ ਪਰ ਸਭ ਦੇ ਸਭ ਪੂਰਾ ਯਕੀਨ ਰਖਦੇ ਹਨ ਅਤੇ ਅਨਪੜ ਤੋਂ ਅਨਪੜ੍ਹ ਮੁਸਲਮਾਨ ਭੀ ਅਪਣੇ ਵੱਡੇ 2 ਮਜ਼ਬੀ ਅਸੂਲਾਂ ਦੀ ਵਾਕਫੀ ਰਖਦਾ ਹੋਵੇਗਾ ਪ੍ਰੰਤੂ ਲੱਖਾਂ ਸਿਖ ਵੇਖੋਗੇ ਜਿਨ੍ਹਾਂ ਨੂੰ ਦਸ ਗੁਰੂ ਸਾਹਿਬਾਂ ਦੇ ਨਾਮ ਵੀ ਪੂਰੇ ਤੌਰ ਪਰ ਨਹੀਂ ਆਉਂਦੇ ਸੋ ਇਸ ਤੋਂ ਇਹ ਬਾਤ ਸਾਫ ਪ੍ਰਗਟ ਹੈ ਕਿ ਧਰਮ ਦਾ ਪ੍ਰਚਾਰ ਅਜੇ ਤੱਕ ਸਿੱਖਾਂ ਵਿਚ ਵੀ ਪੂਰਾ 2 ਨਹੀਂ ਹੈ ਜਿਸ ਦੀ ਕੌਮ ਬਣਨੇ ਵਾਸਤੇ ਵੱਡੀ ਭਾਰੀ ਜ਼ਰੂਰਤ ਹੈ।



## 22

ਸਭ ਤੋਂ ਵੱਡੀ ਬਾਤ ਕੌਮ ਬਣਨੇ ਦੀ ਇਹ ਹੁੰਦੀ ਹੈ ਕਿ ਕੌਮੀ ਖਿਆਲ ਇਕ ਤਰ੍ਹਾਂ ਦੇ ਹੋਣ ਜਿਸ ਤਰ੍ਹਾਂ ਇਕ ਦਰਯਾ ਵਿਚੋਂ ਨਹਿਰ ਕੱਢੀ ਜਾਂਦੀ ਹੈ, ਤਦ ਜਿਥੋਂ ਪਾਣੀ ਕੱਢੀਦਾ ਹੈ ਅਤੇ ਜਿਥੇ ਨਹਿਰ ਨੇ ਜਾਣਾ ਹੈ ਉਸ ਜ਼ਮੀਨ ਦੀ ਉਚਾਈ ਨਿਚਾਈ ਠੀਕ ਕਰਕੇ ਬਰਾਬਰ ਕੀਤੀ ਜਾਂਦੀ ਹੈ ਤਦ ਹਰ ਇਕ ਜਗ੍ਹਾ ਪਾਣੀ ਪਹੁੰਚ ਸਕਦਾ ਹੈ। ਜੇਕਰ ਜ਼ਮੀਨ ਦੀ ਪੈਮਾਇਸ਼ ਤੇ ਲੇਵਲ ਕਰਨੇ ਤੋਂ ਬਗੈਰ ਹੀ ਨਹਿਰ ਕੱਢੀ ਜਾਵੇ ਤਦ ਨਿਸਫਲ ਧੰਨ ਖਰਾਬ ਹੋ ਜਾਵੇਗਾ ਅਤੇ ਕੋਸ਼ਿਸ਼ ਵੀ ਅਕਾਰਥ ਜਾਵੇਗੀ, ਇਸੀ ਵਾਸਤੇ ਇੰਜਨੀਅਰ ਲੋਗ ਦਰਿਆ ਵਿਚੋਂ ਨਹਿਰ ਕੱਢਣ ਦੇ ਪਹਿਲੇ ਉਸ ਜ਼ਮੀਨ ਦੀ ਉਚਾਈ ਨਿਚਾਈ ਨੂੰ ਇਕੋ ਜਿਹਾ ਕਰ ਲੈਂਦੇ ਹਨ, ਫਿਰ ਜਾਕੇ ਨਹਿਰ ਕੱਢਣ ਦਾ ਖਿਆਲ ਕਰਦੇ ਹਨ, ਇਸੀ ਤਰ੍ਹਾਂ ਕੌਮ ਬਣਨੇ ਦੇ ਵਾਸਤੇ ਵੱਡੀ ਭਾਰੀ ਜ਼ਰੂਰੀ ਬਾਤ ਇਹ ਹੁੰਦੀ ਹੈ ਕਿ ਕੌਮੀ ਖਿਆਲ ਧਾਰਮਿਕ ਆਦਿ ਇਕੋ ਜਿਹੇ ਹਨ, ਜੇਕਰ ਇਹ ਬਾਤ ਨਾਮੁਮਕਿਨ ਭੀ ਹੋਵੇ ਤਦ ਕੋਈ ਨਾ

ਕੋਈ ਭਾਵ ਅਜਿਹਾ ਕੌਮਾਂ ਵਿਚ ਹੁੰਦਾ ਹੈ ਜਿਸ ਤਰ੍ਹਾਂ ਮਾਲਾ ਦਾ ਧਾਗਾ ਮਣਕਿਆਂ ਵਿਚ ਸਾਂਝਾ ਹੁੰਦਾ ਹੈ ਜਿਸ ਦੁਆਰਾ ਉਹ ਸਭ ਇਕੱਠੇ ਹੁੰਦੇ ਹਨ ਸੋ ਇਸੀ ਤਰ੍ਹਾਂ ਕੌਮ ਵਿਚ ਕੋਈ ਨਾ ਕੋਈ ਖਿਆਲ ਸਾਂਝਾ ਹੋਣੇ ਕਰਕੇ ਕੌਮਾਂ ਬਚ ਸਕਦੀਆਂ ਹਨ। ਹੁਣ ਦ੍ਰਿਸ਼ਟਾਂਤ ਦੇ ਤੌਰ ਤੇ ਅੰਗਰੇਜ਼ੀ ਕੌਮ ਦੇ ਵਲ ਵੇਖਣ ਤੋਂ ਆਪ ਨੂੰ ਇਕ ਅਦਭੁਤ ਬਾਤ ਮਾਲੂਮ ਹੋ ਜਾਵੇਗੀ ਕਿ ਪੰਜ ਸੌ ਬਰਸ ਤਕ ਬਹੁਤ ਸਾਰੀਆਂ ਤਕਲੀਫਾਂ ਅਤੇ ਆਪਸ ਵਿਚ ਝਗੜੇ ਦੇ ਪਿਛੋਂ ਇਹ ਕੌਮ ਅਜੇਹੇ ਮਰਕਜ਼ ਦੇ ਗਿਰਦ ਹੁਣ ਚਲਦੀ ਹੈ ਜਿਸਦਾ ਧੁਰਾ ਬਹੁਤ ਹੀ ਮਜ਼ਬੂਤ ਤੇ ਤਾਕਤ ਵਾਲਾ ਹੁੰਦਾ ਹੈ ਇਹ ਵੇਖਕੇ ਅਜੀਬ ਬਾਤ ਮਾਲੂਮ ਹੁੰਦੀ ਹੈ ਕਿ ਪਹਿਲੇ ਧਾਰਮਿਕ ਤੌਰ ਤੇ ਅੰਗਰੇਜ਼ੀ ਕੌਮ ਦੇ ਲੋਗ ਕਈ ਫਿਰਕਿਆਂ ਵਿਚ ਵੰਡੇ ਹੋਏ ਹਨ, ਦੋ ਵੱਡੇ ਫਿਰਕੇ ਇਨਾਂ ਦੇ ਹਨ ਇਕ ਤਾਂ ਪ੍ਰੋਟੈਸਟ ਅਤੇ ਰੋਮਨ ਕੈਥੋਲਿਕ, ਜਿਨਾਂ ਵਿਚੋਂ ਪ੍ਰੋਟੈਸਟੈਂਟ ਦਾ ਬਹੁਤ ਜੋਰ ਹੈ। ਫਿਰ ਰਾਜਨੀਤੀ ਦੇ ਤੌਰ ਤੇ ਪਰ ਕਈ ਫਿਰਕੇ ਬਨੇ ਹੋਏ ਹਨ ਇਕ ਕਨਸਰਵੇਟਵ. ਲਿਬਰਲ, ਯੂਨੀਆਸਟ, ਆਇਰਸ਼ਲੀਗ। ਧਾਰਮਿਕ ਤੌਰ ਪਰ ਕਈ ਬਾਤਾਂ ਆਪਸ ਵਿਚ ਝਗੜਿਆਂ ਦੀਆਂ ਹੁੰਦੀਆਂ ਹਨ ਪ੍ਰੰਤੂ ਇੰਗਲਸਤਾਨ ਵਿਚ ਇਸ ਕਦਰ ਧਰਮ ਦੇ ਝਗੜੇ ਹੁਣ ਘੱਟ ਹੁੰਦੇ ਹਨ ਉਥੋਂ ਦੇ ਲੋਗ ਲੱਖਾਂ ਰੁਪਏ ਚੰਦਾ ਦੇ ਕੇ ਪ੍ਰਚਾਰ ਦੇ ਕੰਮਾਂ ਨੂੰ ਉਨਤੀ ਦਿੰਦੇ ਹਨ। ਰਾਜਨੀਤੀ ਵਿਚ ਹਰ ਇਕ ਫਿਰਕਾ ਦੂਜੇ ਫਿਰਕੇ ਨੂੰ ਕਈ ਵਾਰੀ ਬੁਰਾ ਭਲਾ ਭੀ ਕਹਿੰਦਾ ਹੈ। ਪ੍ਰੰਤੂ ਉਹਨਾਂ ਵਿਚ ਸਾਂਝੀ ਇਕ ਕੌਮੀ ਬਾਤ ਇਹ ਹੈ ਕਿ ਅੰਗਰੇਜ਼ੀ ਕੌਮ ਦਾ ਜੋ ਮਖਾਲਫ ਹੋਵੇ ਅਤੇ ਉਸਦੇ ਕਾਰਨ ਕਿਸੇ ਮੁਲਕ ਵਿਚ ਲੜਾਈ ਜਾਂ ਝਗੜੇ ਹੋਵੇ ਤਦ ਉਹ ਸਾਰੇ ਭੀ ਇਕ ਹੋ ਜਾਣਗੇ ਭਾਵੇਂ ਪਿਛੋਂ ਫਿਰ ਆਪ ਵਿਚ ਦੀ ਝਗੜਨਗੇ ਪਰ ਉਸ ਵੇਲੇ ਮੁਖਾਲਫ ਪਾਰਟੀ ਭੀ ਚੁਪ ਹੋ ਜਾਵੇਗੀ। ਇਹ ਵੱਡਾ ਭਾਰੀ ਮਰਕਜ਼ ਯਾ ਸਾਂਝਾਪਨ ਹੈ ਅੰਗਰੇਜ਼ੀ ਕੌਮ ਵਿਚ। ਨਾਸਤਕ ਤੋਂ ਨਾਸਤਕ ਨੁਕਤਾਚੀਨ ਭੀ ਜੋ ਦਲੀਲਾਂ ਨਾਲ ਈਸਾਈ ਮਜ਼੍ਹਬ ਦੇ ਧੂਰੇ ਉਡਾਂਦਾ ਹੋਏ ਜਦ ਮੁਲਕ ਯਾ ਕੌਮ ਦਾ ਸਵਾਲ ਹੋਵੇਗਾ ਤਦ ਆਪਣੇ ਆਪਣੇ ਖਿਆਲਾਂ ਨੂੰ ਦੂਰ ਕਰ ਦੇਣਗੇ। ਹੁਣ ਜਦ ਸਿਖਾਂ ਵਲ ਵੇਖਦੇ ਹਾਂ, ਤਦ ਮਾਲੂਮ ਹੁੰਦਾ ਹੈ ਕਿ ਉਹਨਾਂ ਦੀ ਹਾਲਤ ਅਜੇ ਕਈ ਬਰਸਾਂ ਦੀ ਤਾਲੀਮ ਦੇ ਪਿਛੋਂ ਜਾ ਕੇ ਸੁਧਰੇਗੀ ਜਦ ਗੌਰ ਨਾਲ ਦੇਖਿਆ ਜਾਵੇ ਤਾਂ ਇਕ 2 ਸਭਾ ਦੇ ਮੈਂਬਰਾਂ ਵਿਚ ਧਾਰਮਿਕ ਫਰਕ ਕਈ ਤਰ੍ਹਾਂ ਦੇ ਹੁੰਦੇ ਹਨ, ਇਸੀ ਵਾਸਤੇ ਆਪਸ ਵਿਚ ਦੀ ਕੋਈ ਕੰਮ ਸਿਰੇ ਨਹੀਂ ਚੜ੍ਹਦਾ ਹੈ, ਅਤੇ ਨਾਫਾਕ ਰਹਿੰਦਾ ਹੈ ਬਾਜੇ ਬੇਲੇ ਦਬੇ ਦਬਾਏ ਹੋਇਆਂ ਕੋਈ ਚੁਪ ਕਰ ਰਹੇ ਪ੍ਰੰਤੂ ਥੋੜੇ ਹੀ ਦਿਨਾਂ ਪਿਛੋਂ ਫੁੱਟ ਪੈਂਦੇ ਹਨ ਅਤੇ ਫੈਟਕ ਅਪਨਾ ਅਸਰ ਵਿਖਾ ਦੇਂਦੀ ਹੈ। ਇਕ 2 ਖਿਆਲ ਵਾਲੇ ਆਦਮੀ ਇਕ ਇਕ ਸੁਸਾਇਟੀ ਬਣਾਉਣ ਤਦ ਜੋ ਕੰਮ ਕਰਨ ਸਿਰੇ ਚੜ੍ਹ ਸਕਦਾ ਹੈ? ਇਸਦਾ ਹੋਰ ਹੱਲ ਅਸੀਂ ਅਗਲੇ ਪਰਚੇ ਵਿਚ ਛਾਪਾਂਗੇ।

—※—

# ਗਿਆਨੀ ਦਿੱਤ ਸਿੰਘ ਦੀਆਂ ਅੰਤਮ ਪੁਕਾਰਾਂ

## *ਚਲਾਣੇ ਤੋਂ ਪਹਿਲਾ ਪੰਥਕ ਉੱਨਤੀ ਲਈ ਲਿਖੇ ਕੁਝ ਲੇਖ*

### ਹੱਡ ਤੋੜਵੀਂ ਮਿਹਨਤ ਪਰ ਨਿਰਾਰਥ

### 1. ਲੁੱਧਰਾਂ ਦੀਆਂ ਮੱਛੀਆਂ ਅਤੇ ਸਾਡੇ ਕੰਮ

ਲੁੱਧਰ ਇਕ ਕਿਸਮ ਦੇ ਜਾਨਵਰ ਹੁੰਦੇ ਹਨ ਜਿਨ੍ਹਾਂ ਦਾ ਹਾਲ ਲੋਕਾਂ ਵਿਚ ਇਸ ਪ੍ਰਕਾਰ ਪ੍ਰਸਿੱਧ ਹੈ । ਆਖਦੇ ਹਨ ਕਿ ਉਹ ਸਾਰੇ ਮਿਲਕੇ ਦਰਯਾ ਵਿਚੋਂ ਮੱਛੀਆਂ ਕੱਢ-ਕੱਢ ਕੇ ਕਿਨਾਰੇ ਪਰ ਢੇਰ ਲਉਂਦੇ ਰਹਿੰਦੇ ਹਨ ਅਰ ਜਦ ਆਪਣੀ ਭੁੱਖ ਦੇ ਦੂਰ ਕਰਨ ਵਾਸਤੇ ਕਾਫੀ ਸਮਝਦੇ ਹਨ ਤਦ ਸਾਰੇ ਬੈਠਕੇ ਵੰਡਣ ਲੱਗ ਜਾਂਦੇ ਹਨ, ਅਰ ਜਦ ਵੰਡਦੇ ਵੰਡਦੇ ਇਕ ਮੱਛੀ ਵੀ ਘੱਟ ਵੱਧ ਹੋ ਜਾਂਦੀ ਹੈ ਤਦ ਉਹ ਸਾਰੀਆਂ ਨੂੰ ਚੁੱਕ ਕੇ ਦਰਿਯਾ ਵਿੱਚ ਸੁੱਟ ਦੇਂਦੇ ਹਨ ਅਰ ਨਵੇਂ ਸਿਰੇ ਤੇ ਫੇਰ ਉਦਮ ਆਰੰਭ ਦੇਂਦੇ ਹਨ । ਏਸੇ ਤਰ੍ਹਾਂ ਉਹ ਮੱਛੀਆਂ ਦੇ ਕੰਮ ਜ਼ਿਆਦਾ ਹੋਣ ਪਰ ਸਾਰਾ ਦਿਨ ਖਪ-ਖਪ ਕੇ ਮਰਦੇ ਰਹਿੰਦੇ ਹਨ, ਪਰੰਤੂ ਜੇ ਉਨ੍ਹਾਂ ਦੇ ਸਿਰ ਵਿਚ ਇਤਨੀ ਅਕਲ ਆ ਜਾਏ ਕਿ ਜੋ ਮੱਛੀ ਵੱਧ ਯਾ ਘੱਟ ਹੈ ਉਹੋ ਦਰਯਾ ਵਿੱਚ ਸੁੱਟ ਦੇਈਏ ਅਰ ਜੋ ਆਪਸ ਵਿੱਚ ਪੂਰੀਆਂ ਹਨ ਸੋ ਰਲ ਕੇ ਵੰਡ ਲਈਏ ਤਦ ਕਿਆ ਹੀ ਹੱਛਾ ਹੋਵੇ, ਕਿੰਤੂ ਇਤਨੀ ਹੀ ਅਕਲ ਦੀ ਕਮੀ ਹੋਣ ਤੇ ਸਾਰਾ ਦਿਨ ਟੱਕਰਾਂ ਮਾਰਦੇ ਹਨ ਅਤੇ ਪ੍ਰਯੋਜਨ ਕੁਝ ਵੀ ਸਿੱਧ ਨਹੀਂ ਹੁੰਦਾ ।

ਜਦ ਅਸੀਂ ਵਿਚਾਰ ਕੇ ਦੇਖਦੇ ਹਾਂ ਤਦ ਸਾਡੇ ਕੰਮ ਭੀ ਉਨ੍ਹਾਂ ਲੁੱਧਰਾਂ ਵਾਂਗ ਹੀ ਅਪਨੀ ਸੂਰਤ ਦਖਾਉਂਦੇ ਹਨ, ਜਿਸਦਾ ਨਮੂਨਾ ਇਸ ਤਰ੍ਹਾਂ ਹੈ ਕਿ ਪਹਿਲੇ ਤਾਂ ਅਸੀਂ ਬਿਨਾਂ ਪ੍ਰੇਮ ਅਤੇ ਇਕ ਭਾਵ ਹੋਣੇ ਦੇ ਸਾਰੇ ਮਿਲਕੇ ਪੰਥ ਉੱਨਤੀ ਦੇ ਕੰਮ ਨੂੰ ਆਰੰਭਦੇ ਹਾਂ ਅਰ ਉਸ ਦੇ ਪੂਰਾ ਕਰਨ ਲਈ ਤਨ, ਮਨ ਅਤੇ ਧਨ ਤੇ ਯਤਨ ਕਰਦੇ ਹਾਂ ਪਰੰਤੂ ਜਦੋਂ ਅਸੀਂ ਆਪਨੀ ਮਿਹਨਤਾਂ ਅਰ ਤਕਲੀਫਾਂ ਦਾ ਨਤੀਜਾ ਉਸ ਕਾਰਜ ਦੀ ਸਿੱਧੀ ਲਈ ਦੇਖਦੇ ਹਾਂ ਅਰ ਚਾਹੁੰਦੇ ਹਾਂ ਕਿ ਹੁਣ ਅਸੀਂ ਉਸ ਕਾਰਜ ਨੂੰ ਫਲਦਾ ਫੁਲਦਾ ਦੇਖ਼ੀਏ ਤਦ ਸਾਡੇ ਵਿਚ ਉਸ ਮੱਛੀ ਦੀ ਨਯਾਈ ਕੋਈ ਨ ਕੋਈ ਪ੍ਰਸਪਰ ਵਿਰੋਧ ਦਾ ਭਾਵ ਵੱਧ ਘੱਟ ਹੋ ਜਾਂਦਾ ਹੈ ਜਿਸ ਤੇ ਅਸੀਂ ਇਹ ਸਮਝਦੇ ਹਾਂ ਕਿ ਬਸ ਹੁਣ ਇਹ ਕੰਮ ਠੀਕ ਨਹੀਂ ਰਿਹਾ ਜਿਸ ਤੇ ਉਹ ਸਾਰੇ ਦੇ ਸਾਰੇ ਬਣੇ ਬਣਾਏ ਕਾਰਜ ਨੂੰ ਐਵੇਂ ਰਹਿਣ ਦੇਂਦੇ ਹਾਂ ਅਰ ਉਸਨੂੰ ਛੱਡ ਕੇ ਫਿਰ ਨਵੇਂ ਸਿਰੇ ਹੋਰ ਕਮੇਟੀ ਬਣਾਕੇ ਕੁਝ ਨਾ ਕੁਝ ਕੰਮ ਆਰੰਭ ਕਰ ਦੇਂਦੇ ਹਾਂ, ਜਿਸ ਤੇ ਸਾਡੇ ਦੇਖਨੇ ਵਿਚ ਆਇਆ ਹੈ ਜੋ ਸਾਡੇ ਦੇਸ਼ ਅਤੇ ਪੰਥ ਹਿਤੈਸ਼ੀ ਸਿੰਘ ਭਾਈਆਂ ਨੇ ਸੈਂਕੜੇ ਕੰਮ ਆਰੰਭੇ ਸਨ ਅਰ ਅਰੰਭ ਰਹੇ ਹਨ ਪਰੰਤੂ ਅੰਤ ਨੂੰ ਉਹ ਸਾਰੇ ਹੀ ਲੁੱਧਰਾਂ ਦੀਆਂ ਮੱਛੀਆਂ ਵਾਂਗ ਨਿਸਫਲ ਗਏ ।

ਕਿੰਤੂ ਜੇ ਕਦੇ ਸਾਡੇ ਸਿੰਘ ਭਾਈਆਂ ਦੇ ਸਿਰ ਵਿਚ ਭੀ ਇਤਨੀ ਅਕਲ ਆ ਜਾਵੇ ਕਿ ਜੋ ਕਾਰਵਾਈ ਕਰੀਏ ਉਸ ਵਿੱਚ ਪ੍ਰਪਨ ਪ੍ਰੇਮ ਅਤੇ ਇਕ ਭਾਵ ਹੋਵੇ ਅਤੇ ਦਿਲ ਵਿਚ ਕਪਟ ਰੱਖਕੇ ਇਤਫਾਕ ਦੀ ਪੁਕਾਰ ਨਾ ਕਰੀਏ ਅਤੇ ਜੇਕਰ ਖਾਸ-ਖਾਸ ਆਦਮੀਆਂ ਨਾਲ ਪ੍ਰੇਮ ਹੈ ਤਾਂ ਉਨ੍ਹਾਂ ਨਾਲ ਹੀ ਕਾਰਜ ਆਰੰਭ ਕਰੀਏ ਫਿਰ ਉਸ ਕਾਰਜ ਦੀਆਂ ਹੋਰ

ਜਿਤਨੀਆਂ ਬਾਤਾਂ ਪੰਥ ਨੂੰ ਲਾਭਦਾਇਕ ਹਨ ਉਨ੍ਹਾਂ ਪਰ ਇਤਫਾਕ ਕਰਕੇ ਯਤਨ ਕਰੀਏ ਤਦ ਦੇਖ ਸਕੀਦਾ ਹੈ ਜੋ ਅਸੀਂ ਕਿਤਨੀ ਛੇਤੀ ਉੱਨਤੀ ਕਰ ਸਕਦੇ ਹਾਂ, ਅਰ ਕਿਸ ਤਰ੍ਹਾਂ ਕੌਮ ਨੂੰ ਲਾਭ ਪਹੁੰਚਾ ਸਕਦੇ ਹਾਂ ।

ਅੱਜ ਕੱਲ ਦੇਖਨੇ ਵਿਚ ਆਇਆ ਹੈ ਕਿ ਜਦ ਇਕ ਕਮੇਟੀ ਵਿਚ ਪ੍ਰਸਪਰ ਵਿਰੋਧ ਹੋ ਜਾਂਦਾ ਹੈ ਤਾਂ ਇਸ ਤੇ ਕਈ ਭਾਈ ਤੰਗ ਆ ਜਾਂਦੇ ਹਨ ਤਦ ਉਸ ਕਮੇਟੀ ਯਾ ਸਭਾ ਨੂੰ ਛੱਡ ਕੇ ਆਪਣੀ ਨਵੀਂ ਤਿਆਰੀ ਆਰੰਭ ਦੇਂਦੇ ਹਨ ਇਸ ਦਾ ਕਾਰਨ ਇਹ ਹੈ ਕਿ ਉਸ ਕਾਰਜ ਨੂੰ ਯਾ ਕਮੇਟੀ ਨੂੰ ਪਹਿਲੇ ਸੋਚ ਕੇ ਨਹੀਂ ਚਲਾਇਆ ਜੇਕਰ ਇਕ ਭਾਵ ਅਤੇ ਰਾਇ ਦੇ ਆਦਮੀ ਮਿਲਕੇ ਕੰਮ ਕਰਨ ਤਾਂ ਠੀਕ ਹੁੰਦਾ ਹੈ ਪਰੰਤੂ ਦਿਲਾਂ ਵਿਚ ਪ੍ਰਸਪਰ ਵਿਰੋਧ ਦੇ ਹੁੰਦਿਆਂ ਕੰਮ ਕਰਦੇ ਹਨ ਜਿਸ ਤੇ ਕੁਛ ਚਿਰ ਪਿਛੋਂ ਵਿਰੋਧ ਦੀ ਅਗਨੀ ਪ੍ਰਜੁਲਤ ਹੋ ਜਾਂਦੀ ਹੈ ।ਇਸੇ ਵ ਸਤੇ ਸਾਡੇ ਕੰਮ ਜਦ ਆਰੰਭ ਹੁੰਦੇ ਹਨ ਤਦ ਦੇਵਤੇ ਦੀ ਸੂਰਤ ਪਰ ਹੁੰਦੇ ਹਨ ਅਰ ਜਦ ਕੁਛਕ ਦੇਰ ਪੈ ਜਾਂਦੀ ਹੈ ਤਦ ਉਹੋ ਭੂਤਨੇ ਦੀ ਸ਼ਕਲ ਵਿਚ ਨਜ਼ਰ ਆਉਣ ਲੱਗ ਜਾਂਦੇ ਹਨ, ਜਿਨ੍ਹਾਂ ਪਰ ਦੂਸਰੇ ਲੋਗ ਦੇਖਕੇ ਹਾਸੀ ਕਰਦੇ ਹਨ ਅਰ "ਸਿੱਖਾਂ ਦੇ ਦਿਮਾਗ ਵਿਚ ਅਕਲ ਨਹੀਂ" ਆਖਣ ਦਾ ਹੌਂਸਲਾ ਕਰਦੇ ਹਨ, ਇਸ ਵਾਸਤੇ ਅਸੀਂ ਆਪਣੇ ਪੰਥ ਹਿਤੈਸ਼ੀਆਂ ਸੱਜਨਾਂ ਅੱਗੇ ਵੱਡੀ ਨਿਮ੍ਰਤਾ ਨਾਲ ਬੇਨਤੀ ਕਰਦੇ ਹਾਂ ਕਿ ਆਪ ਇਸ ਮਜ਼ਮੂਨ ਨੂੰ ਵੱਡੀ ਗਹਰੀ ਨਿਗ੍ਹਾਹ ਨਾਲ ਵਿਚਾਰੋ ਅਰ ਇਸ ਪਰ ਅਮਲ ਕਰਕੇ ਆਪਣੇ ਖਿਆਲ ਨੂੰ ਸੁਧਾਰੋ, ਆਸ਼ਾ ਹੈ ਕਿ ਸੱਜਨ ਜਨ ਇਸ ਬਾਤ ਨੂੰ ਜ਼ਰੂਰ ਵਿਚਾਰਨਗੇ ।

(ਮਈ 24 ਸੰ: 1901, ਜੇਠ ਦੀ 12 ਸੰਮਤ: 1958 ਬਿ:,
ਨੂੰ ਅਖਬਾਰ ਖਾਲਸਾ ਵਿਚ ਪ੍ਰਕਾਸ਼ਤ ਹੋਇਆ)

—0—

## 2. ਕੁੱਤਾ ਅਤੇ ਉਸ ਦੀ ਸਵਾਮੀ ਭਗਤੀ

ਕੁੱਤਾ ਇਕ ਐਸਾ ਜਾਨਵਰ ਹੈ ਜਿਸ ਦੇ ਨਾਲ ਛੂਹਨ ਤੇ ਭੀ ਆਦਮੀ ਆਪਣੇ ਤਾਈਂ ਅਪਵਿੱਤ੍ਰ ਸਮਝਦਾ ਹੈ ਅਰ ਹਰ ਇਕ ਪੁਰਖ ਉਸਨੂੰ ਦੂਰ ਦੂਰ ਕਰਕੇ ਦੁਰਕਾਰਦਾ ਹੈ, ਜਿਸਤੇ ਉਹ ਕਈ ਤਰ੍ਹਾਂ ਦੇ ਨਰਾਦਰ ਸਹਾਰਦਾ ਹੈ । ਇਸ ਤੇ ਬਿਨਾਂ ਜਦ ਪੁਰਖ ਵੱਡੇ ਆਨੰਦ ਨਾਲ ਅਪਨੇ ਅਗੇ ਕਈ ਪ੍ਰਕਾਰ ਦੇ ਭੋਜਨਾਂ ਦਾ ਥਾਲ ਰੱਖਕੇ ਛਕਦਾ ਹੈ ਤਦ ਇਹ ਵਿਚਾਰਾ ਦੂਰ ਬੈਠਾ ਹੀ ਝੁਰਕਦਾ ਅਰ ਪੂਛ ਹਲਾਉਂਦਾ ਹੈ । ਜਦ ਮਨੁੱਖ ਅਪਨਾ ਰਜਕੇ ਪੇਟ ਭਰ ਲੈਂਦਾ ਹੈ ਤਦ ਕੁਝ ਬਚਿਆ ਖੁਚਿਆ ਜੂਠਾ ਅੰਨ ਦੂਰ ਤੇ ਉਸਦੇ ਅੱਗੇ ਸੁੱਟਦਾ ਹੈ, ਜਿਸਤੇ ਜੁੱਤੀਆਂ ਯਾ ਮਿੱਟੀ ਵਿਚ ਸੁੱਟੇ ਹੋਏ ਅਨਾਜ ਨੂੰ ਉਹ ਹਜ਼ਾਰ ਹਜ਼ਾਰ ਧੰਨਯਵਾਦ ਕਰਕੇ ਖਾ ਜਾਂਦਾ ਹੈ ।

ਹਰ ਇਕ ਆਦਮੀ ਨੂੰ ਇਹ ਬਾਤ ਅਨੁਭਵ ਸਿੱਧ ਹੈ ਕਿ ਕੁੱਤਾ ਦਿਨ ਅਤੇ ਰਾਤ ਕਿਸ ਤਰ੍ਹਾਂ ਜ਼ਲੀਲ ਹੁੰਦਾ ਫਿਰਦਾ ਹੈ ਅਰ ਉਸਨੂੰ ਭੁਖ ਨੰਗ ਦਾ ਦੁਖ ਕਿਥੋਂ ਤਕ ਸਤਾਉਂਦਾ ਹੈ ਜੇਠ ਹਾੜ ਦੀ ਗਰਮੀ ਸਾਉਨ ਭਾਦੋਂ ਦੀ ਵਰਖਾ ਅਤੇ ਸਿਆਲ ਦੀ ਸਰਦੀ ਅਪਨੇ ਉਪਰ ਸਹਾਰਦਾ ਹੈ ਅਰ ਖੂਬੀ ਦੀ ਬਾਤ ਇਹ ਹੈ ਜੋ ਉਹ ਵਿਚਾਰਾ ਅਪਨਾ ਦੁਖ ਕਿਸੇ ਨੂੰ

ਭੀ ਨਹੀਂ ਸੁਣਾਉਂਦਾ ਅਤੇ ਜੇ ਇੰਨ੍ਹਾਂ ਆਫਤਾਂ ਦਾ ਸਤਾਇਆ ਹੋਇਆ ਕਿਸੇ ਪਾਸ ਜਾਂਦਾ ਭੀ ਹੈ ਤਦ ਉਹ ਵੱਡੇ ਜ਼ੋਰ ਨਾਲ ਉਸਨੂੰ ਦੂਰ ਦੂਰ ਕਰਦਾ ਹੈ। ਪਰੰਤੂ ਇਤਨਾ ਦੁੱਖ ਸਹਾਰ ਕੇ ਭੀ ਉਸ ਕੁੱਤੇ ਵਿਚ ਇਤਨੀ ਸਵਾਮੀ-ਭਗਤੀ ਹੈ ਜੋ ਆਪਣੇ ਮਾਲਕ ਦਾ ਸੱਚਾ ਖੈਰਖੁਆਹ ਰਹਿੰਦਾ ਹੈ, ਅਰ ਕਾਲੀ ਬੋਲੀ ਰਾਤ ਵਿਚ ਉਸ ਦੇ ਘਰ ਦੀ ਰਾਖੀ ਕਰਦਾ ਹੈ, ਚੋਰ ਅਤੇ ਉਚੱਕਿਆਂ ਨੂੰ ਦੇਖ ਉੱਚੀ ਉੱਚੀ ਭੌਂਕਦਾ ਹੈ ਅਰ ਪੁਕਾਰ ਪੁਕਾਰ ਕੇ ਆਖਦਾ ਕਿ ਹੇ ਪਾਪੀਓ ਤੁਸੀਂ ਚਲੇ ਜਾਉ ਅਰ ਮੇਰੇ ਮਾਲਕ ਦੇ ਘਰ ਦੀ ਹਾਨੀ ਨਾ ਕਰੋ ਅਰ ਇਸੇ ਤਰ੍ਹਾਂ ਨਾਲ ਆਪਣੇ ਮਾਲਕ ਨੂੰ ਆਖਦਾ ਹੈ ਕਿ ਹੇ ਸਵਾਮੀ ਜੀ ਉਠੋ ਜਾਗੋ ਅਰ ਆਪਣੇ ਘਰ ਨੂੰ ਇਸ ਦੁਸ਼ਟ ਚੋਰ ਤੇ ਬਚਾਓ ॥

ਇਸ ਤੇ ਬਿਨਾਂ ਉਸ ਵਿਚ ਇਕ ਹੋਰ ਵੱਡੀ ਸਿਫਤ ਹੈ ਕਿ ਆਪਣੇ ਸਵਾਮੀ ਦਾ ਇਤਨਾ ਸਨਧਾਲੂ ਅਤੇ ਪਯਾਰਾ ਹੈ ਜਿਸ ਤੇ ਉਹ ਸਦਾ ਹੀ ਉਸਦਾ ਭਲਾ ਚਾਹੁੰਦਾ ਹੈ, ਅਰ ਅਪਨੇ ਮਾਲਕ ਤੇ ਬਿਨਾਂ ਹੋਰ ਭਾਵੇਂ ਕਿਤਨਾ ਹੀ ਧਨਾਢ ਕਿਉਂ ਨਾ ਹੋਵੇ ਉਸ ਵੱਲ ਨਜ਼ਰ ਭਰਕੇ ਭੀ ਨਹੀਂ ਦੇਖਦਾ, ਧਨੀ, ਨਿਰਧਨ, ਚੰਗੇ ਅਤੇ ਮੰਦੇ ਗੁਣਾਂ ਵਾਲੇ ਅਪਨੇ ਪਤੀ ਦੀ ਹੀ ਭਗਤੀ ਅਪਨਾ ਪਰਮ ਧਰਮ ਜਾਣਦਾ ਹੈ, ਜਿਸ ਤੇ ਦੇਖ ਸਕੀਦਾ ਹੈ ਕਿ ਕੁੱਤਾ ਇਸ ਦੁਰਦਿਸ਼ਾ ਵਿਚ ਰਹਿਕੇ ਭੀ ਅਪਨੇ ਸਵਾਮੀ ਦੀ ਰਖਿਆ ਚਾਹੁੰਦਾ ਹੈ ਅਰ ਹਰ ਵੇਲੇ ਉਸ ਦੀ ਸੁੱਖ ਮਨਾਉਂਦਾ ਹੈ।

ਹੁਣ ਅਸੀਂ ਇਸ ਦੇ ਮੁਕਾਬਲੇ ਪਰ ਖਾਲਸਾ ਭਾਈਆਂ ਦੇ ਹਾਲ ਵੱਲ ਦੇਖਦੇ ਹਾਂ ਕਿ ਕਿਥੋਂ ਤਕ ਇਸਦੀ ਬਰਾਬਰੀ ਕਰ ਸਕਦਾ ਹੈ। ਜਦ ਅਸੀਂ ਦੇਖਦੇ ਹਾਂ ਤਦ ਗੁਰੂ ਦਸਮੇਂ ਪਾਤਸ਼ਾਹ ਕਲਗੀਧਰ ਜੀ ਮਹਾਰਾਜ ਨੇ ਇਨ੍ਹਾਂ ਨੂੰ ਚਿੜੀਆਂ ਤੇ ਬਾਜ਼ ਅਤੇ ਨਿਰਧਨਾਂ ਤੇ ਧਨਵਾਨ ਕੀਤਾ ਜਿਸ ਤੇ ਛੋਟੇ ਛੋਟੇ ਖਾਨਦਾਨਾਂ ਨੂੰ ਸਰਦਾਰੀਆਂ ਪ੍ਰਦਾਨ ਕੀਤੀਆਂ, ਅਰ ਪੰਜਾਬ ਨੂੰ ਵੱਡੀ ਇੱਜ਼ਤ ਬਖਸ਼ੀ ਜਿਸ ਤੇ ਛੋਟੇ ਛੋਟੇ ਆਦਮੀ ਭੀ ਸਰਦਾਰ ਕਹਾਏ ॥

ਪਰੰਤੂ ਸ਼ੋਕ ਦੀ ਬਾਤ ਇਹ ਹੈ ਜੋ ਖਾਲਸਾ ਜੀ ਨੇ ਉਸ ਅਪਨੇ ਰੱਖਕ ਦਸਮੇਂ ਗੁਰੂ ਜੀ ਦੇ ਪੁਰਖਾਰਥ ਨੂੰ ਸਫਲ ਕਰਨ ਲਈ ਕੁਝ ਭੀ ਯਤਨ ਨਹੀਂ ਕੀਤਾ, ਅਰ ਨਾਹੀ ਗੁਰੂ ਜੀ ਮਹਾਰਾਜ ਦੇ ਧਰਮ ਭਾਵ ਨੂੰ ਦੁਨੀਆਂ ਪਰ ਕਾਇਮ ਰੱਖਨੇ ਲਈ ਕੋਈ ਯਤਨ ਕੀਤਾ, ਬਲਕਿ ਦੇਖਨੇ ਵਿਚ ਆਉਂਦਾ ਹੈ ਜੋ ਖਾਲਸਾ ਜੀ ਅਜੇਹਾ ਕ੍ਰਿਤਘਨ ਹੋ ਗਿਆ ਜੋ ਜਿਸ ਗੁਰੂਦੀ ਕ੍ਰਿਪਾ ਤੇ ਇਸ ਨੇ ਇਸ ਤਰ੍ਹਾਂ ਦਾ ਸੁਖ ਭੋਗਿਆ ਹੈ ਉਸ ਤੋਂ ਬਿਲਕੁਲ ਉਲਟ ਹੋ ਰਿਹਾ ਹੈ।

ਸਾਡੇ ਸਾਮਨੇ ਹਜ਼ਾਰਾਂ ਐਸੇ ਸਿੱਖ ਹਨ ਜੋ ਗੁਰੂ ਜੀ ਦੀ ਕਿਰਪਾ ਤੇ ਸਰਦਾਰੀ ਪਾਕੇ ਸਖੀ ਸਰਵਰ ਦੇ ਚੇਲੇ ਬਣ ਗਏ ਹਨ, ਅਰ ਕਈ ਗੁਰੂ ਦੇ ਪ੍ਰਤਾਪ ਤੇ ਧਨ ਸੰਪਦਾ ਪਾਕੇ ਸ਼ਿਵਾਲਿਆ ਅਤੇ ਠਾਕਰ ਦੁਆਰਿਆਂ ਵਿਚ ਘੰਟੇ ਬਜਾ ਰਹੇ ਹਨ, ਇਸੀ ਪ੍ਰਕਾਰ ਕਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਗ੍ਹਾ ਪਰ ਗਰੜ ਪੁਰਾਣ ਨੂੰ ਵਡਾਈ ਦੇਂਦੇ ਹਨ, ਫਿਰ ਕਈ ਖਾਲਸਾ ਭਾਈ ਜੋ ਵੱਡੇ ਵੱਡੇ ਓਹਦੇਦਾਰ ਕਹਾਉਂਦੇ ਹਨ ਸੋ ਗੁਰੂ ਨੂੰ ਭੁਲਾ ਕੇ ਅੰਨਮਤੀ ਗੁਲਾਮ ਬਣ ਗਏ ਹਨ, ਫਿਰ ਕਈ ਅੱਛੇ ਅੱਛੇ ਘਰਾਣਿਆਂ ਦੇ ਆਦਮੀ ਸਿਰ ਦਾੜ੍ਹੀ ਮੁਨਾਕੇ ਅਪਨੇ ਖਾਨਦਾਨ ਦੀ ਇੱਜ਼ਤ ਗੁਵਾ ਰਹੇ ਹਨ, ਜਿਸ ਤੇ ਸਾਫ ਪਾਇਆ ਜਾਂਦਾ ਹੈ ਕਿ ਖਾਲਸਾ ਜੀ ਵਿਚ

ਗੁਰੂਆਂ ਦੇ ਉਪਕਾਰਾਂ ਦਾ ਪੂਰਾ ਪੂਰਾ ਪ੍ਰੇਮ ਨਹੀਂ ਹੈ, ਅਰ ਇਸ ਤੇ ਬਿਨਾਂ ਹਜ਼ਾਰਾਂ ਕੁਰੀਤੀਆਂ ਦੇ ਚੋਰ ਇਸ ਪੰਥ ਨੂੰ ਹਾਨੀ ਪਹੁੰਚਾ ਰਹੇ ਹਨ ਜਿਸ ਤੇ ਖਾਲਸਾ ਜੀ ਕੋਈ ਵੀ ਖਯਾਲ ਨਹੀਂ ਕਰਦਾ ਅਰ ਐਥੋਂ ਤਕ ਗਿਰ ਗਿਆ ਹੈ ਕਿ ਅਪਣੀ ਇੱਜ਼ਤ ਭੀ ਰੱਖਨ ਦੀ ਅਕਲ ਨਹੀਂ ਹੈ ॥

ਇਸ ਵਾਸਤੇ ਐ ਸੱਜਨ ਜਨੋ ਆਪ ਦੇਖੋ ਅਰ ਸੋਚੋ ਕਿ ਖਾਲਸਾ ਪੰਥ ਦੇ ਕਰਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਤੁਸੀਂ ਕਿਥੋਂ ਤਕ ਕਦਰ ਕੀਤਾ ਹੈ ਅਰ ਉਨ੍ਹਾਂ ਦੇ ਉਪਕਾਰਾਂ ਨੂੰ ਅੱਖੀਂ ਅੱਗੇ ਰੱਖਕੇ ਤੁਸੀਂ ਉਨ੍ਹਾਂ ਦੇ ਮਿਸ਼ਨ ਨੂੰ ਪੂਰਾ ਕਰਨ ਲਈ ਕਿੱਥੋਂ ਤਕ ਉੱਦਮ ਕੀਤਾ ਹੈ, ਅਰ ਅਪਨੇ ਗਿਰੇਬਾਨ ਵਿਚ ਮੂੰਹ ਪਾ ਕੇ ਦੇਖੋ ਜੋ ਆਪ ਵਿਚ ਕਿੱਥੋਂ ਤਕ ਕ੍ਰਿਤਗਤਾ ਹੈ ?

(ਜੇਠ ਦੀ 12 ਸੰ: 1958 ਬਿ: ਮਈ ਦੀ 24 ਸੰ: 1901 ਈ: ਨੂੰ ਲਾਹੌਰ ਤੋਂ 'ਖ ਲਸਾ ਅਖਬਾਰ' ਦੇ ਸਪਤਾਹਕ-ਪੱਤ੍ਰ ਵਿਚ ਛਪਿਆ)।

ਚੇਤਨਾ ਜਗਾਊ ਵੰਗਾਰ :

## 3. ਜਾਗਦਿਆਂ ਦੀਆਂ ਕੱਟੀਆਂ ਤੇ ਸੁੱਤਿਆਂ ਦੇ ਕੱਟੇ

ਇਹ ਇਕ ਆਮ ਬਾਤ ਇਸ ਦੇਸ਼ ਦੇ ਵਿੱਚ ਪ੍ਰਸਿੱਧ ਹੈ ਜਿਸਨੂੰ ਹਰ ਇਕ ਆਦਮੀ ਕਿਸੇ ਦੀ ਲਾ-ਪਰਵਾਹੀ ਪਰ ਹਾਨੀ ਉਠਾਉਣ ਤੇ ਬੋਲਦਾ ਹੈ ਅਰ ਇਸਦਾ ਬ੍ਰਿਤਾਂਤ ਇਸ ਤਰ੍ਹਾਂ ਕਰਦੇ ਹਨ, ਦੋ ਆਦਮੀਆਂ ਦੇ ਪਾਸ ਭੇਸਾਂ ਸੂਣ ਵਾਲੀਆਂ ਸਨ ਅਰ ਉਹ ਦੋਨੋਂ ਇਕੋ ਜਗ੍ਹਾ ਪਰ ਰਹਿੰਦੇ ਸੇ, ਉਨ੍ਹਾਂ ਦੋਨਾਂ ਵਿੱਚੋਂ ਇਕ ਤਾਂ ਹਰ ਵੇਲੇ ਉਨ੍ਹਾਂ ਦੀ ਖਬਰ ਲੈਂਦਾ ਰਹੇ ਕਿ ਕਦ ਸੂਣਗੀਆਂ ਅਤੇ ਕੱਟੇ ਦੇਣਗੀਆਂ ਕਿ ਕੱਟੀਆਂ, ਅਰ ਦੂਜਾ ਬੇਫਿਕਰ ਹੋ ਕੇ ਸੌਂ ਰਹੇ ਅਤੇ ਮਨ ਵਿੱਚ ਸਮਝ ਛੱਡੇ ਕਿ ਅਕਸਰ ਜੋ ਹੋਵੇਗਾ ਸੋ ਆਪੇ ਹੀ ਪ੍ਰਗਟ ਹੋ ਜਾਵੇਗਾ।

ਇਤਨੇ ਵਿਚ ਮਹੀਆਂ ਸੂਣੀਆਂ ਆਰੰਭ ਹੋਈਆਂ ਤਦ ਜੋ ਜਾਗਦਾ ਸੀ ਉਹ ਇਹ ਕਰੇ ਕਿ ਜੋ ਸੁੱਤੇ ਹੋਏ ਦੀ ਮੱਝ ਕੱਟੀ ਦੇਵੇ ਤਾਂ ਆਪਣੀ ਮੱਝ ਦੇ ਕੱਟੇ ਨਾਲ ਬਦਲ ਲੇਵੇ, ਅਰ ਉਸਨੂੰ ਜਗਾਕੇ ਆਖ ਦੇਵੇ ਕਿ ਤੇਰੀ ਮੱਝ ਨੇ ਕੱਟਾ ਦਿੱਤਾ ਹੈ। ਜਦ ਪੰਜ ਚਾਰ ਮਹੀਆਂ ਦਾ ਇਹੋ ਹਾਲ ਹੋਇਆ ਤਦ ਸੌਣ ਵਾਲੇ ਸੁਸਤ ਆਲਸੀ ਨੇ ਉਸ ਉੱਦਮੀ ਪਾਸੋਂ ਪੁੱਛਿਆ ਕਿ ਭਾਈ ਇਹ ਕਯਾ ਕਾਰਨ ਹੈ ਜੋ ਤੇਰੀਆਂ ਸਾਰੀਆਂ ਮੱਝਾਂ ਕੱਟੀਆਂ ਦਿੰਦੀਆਂ ਹਨ ਅਤੇ ਮੇਰੀਆਂ ਸਾਰੇ ਕੱਟੇ ?

ਇਸ ਪ੍ਰਸ਼ਨ ਨੂੰ ਸੁਣ ਕੇ ਉਸਨੇ ਇਹ ਉੱਤਰ ਦਿੱਤਾ ਕਿ ਭਾਈ "ਜਾਗਦਿਆਂ ਦੀਆਂ ਕੱਟੀਆਂ ਅਤੇ ਸੁੱਤਿਆਂ ਦੇ ਕੱਟੇ" ਹੁੰਦੇ ਹਨ ਜੇ ਤੂੰ ਭੀ ਮੇਰੇ ਵਾਂਗ ਜਾਗਦਾ ਤਾਂ ਤੇਰੀਆਂ ਮੱਝੀਆਂ ਭੀ ਜ਼ਰੂਰ ਹੀ ਕੱਟੀਆਂ ਦੇਂਦੀਆਂ।

ਇਹ ਕਹਾਵਤ ਨੂੰ ਜਦ ਅਸੀਂ ਖਾਲਸਾ ਭਾਈਆਂ ਪਰ ਲਗਾਕੇ ਦੇਖਦੇ ਹਾਂ ਤਦ ਠੀਕ ਏਹੋ ਮਾਲੂਮ ਹੁੰਦਾ ਹੈ ਜਿਸਤੇ ਇਹ ਆਪਣੇ ਅਸੂਲ ਤੇ ਆਪ ਹੀ ਬੇਮੁੱਖ ਹੋ ਕੇ ਉਨ੍ਹਾਂ ਤੇ ਦੂਜਿਆਂ ਨੂੰ ਲਾਭ ਪਹੁੰਚਾ ਰਹੇ ਹਨ, ਜਿਨ੍ਹਾਂ ਦੇ ਦ੍ਰਿਸ਼ਟਾਂਤ ਸਾਡੇ ਸਾਮ੍ਹਣੇ ਪ੍ਰਤੱਖ ਨਜ਼ਰ ਆ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਖਾਲਸਾ ਦਾ ਧਰਮ ਗ੍ਰੰਥ ਹੈ ਜੋ ਇਕ ਅਮੋਲਕ ਮੁਕਤੀ ਅਤੇ ਗਯਾਨ ਰੂਪ ਸੁਖ ਦੇਣ ਵਾਲਾ ਅਤੇ ਧਰਮ ਦੀ ਅਚਲਤਾ ਰੂਪ ਧਰਮਾਕਾਰ ਬਿਰਤੀ ਦੇਨੇ ਵਾਲਾ ਉਸ ਮੱਝ ਦੀ ਨਿਆਈਂ ਹੈ ।

ਇਸੇ ਤਰ੍ਹਾਂ ਮੁਸਲਮਾਨਾਂ ਦਾ ਕੁਰਾਨ, ਈਸਾਈਆਂ ਦੀ ਅੰਜੀਲ ਅਤੇ ਹਿੰਦੂਆਂ ਦੇ ਵੇਦ ਭੀ ਉਨ੍ਹਾਂ ਦੇ ਮੱਤ ਦੀਆਂ ਹੀ ਪੁਸਤਕਾਂ ਸਮਝੀਆਂ ਗਈਆਂ ਹਨ ਪਰੰਤੂ ਖੂਬੀ ਦੀ ਬਾਤ ਇਹ ਹੈ ਜੋ ਇਹ ਸਾਰੀਆਂ ਕੌਮਾਂ ਅਤੇ ਫਿਰਕੇ ਅਪਨੇ ਧਰਮ ਵਿਚ ਤਿਆਰ-ਬਰ-ਤਿਆਰ ਖੜ੍ਹੇ ਹਨ ਅਰ ਇਨ੍ਹਾਂ ਦੇ ਮੁਕਾਬਲੇ ਪਰ ਖਾਲਸਾ ਜੀ ਆਗਯਾਨ ਦੀ ਨੀਂਦ ਵਿੱਚ ਸੁੱਤਾ ਪਿਆ ਹੈ ਜਿਸਦਾ ਫਲ ਇਹ ਹੁੰਦਾ ਹੈ ਜੋ ਮੁਸਲਮਾਨ ਲੋਗ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਵਿੱਤਰ ਉਪਦੇਸ਼ਾਂ ਨੂੰ ਲੈ ਕੇ ਆਪਣੇ ਕੁਰਾਨ ਨਾਲ ਮਿਲਾ ਲੈਂਦੇ ਹਨ ਅਰ ਆਖਦੇ ਹਨ ਇਹ ਕੁਰਾਨ ਦਾ ਹੀ ਮੱਤ ਹੈ ਜਿਸਤੇ ਕਈ ਸਿਖੱਾਂ ਨੂੰ ਖਾਲਸਾ ਮੱਤ ਮੁਸਲਮਾਨ ਮੱਤ ਦਾ ਸਾਇਆ ਆਖਕੇ ਦੀਨ ਇਸਲਾਮ ਵਿੱਚ ਲਿਆ ਰਹੇ ਹਨ ।

ਇਸੀ ਪ੍ਰਕਾਰ ਬਹੁਤ ਸਾਰੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤੁਕਾਂ ਨੂੰ ਈਸਾਈ ਲੋਕ ਜਾਕੇ ਨੱਗਰਾਂ ਵਿਚ ਸੁਨਾਉਂਦੇ ਹਨ ਅਰ ਆਖਦੇ ਹਨ ਕਿ ਸਾਡੀ ਅੰਜੀਲ ਦਾ ਹੀ ਇਹ ਮੱਤ ਹੈ ਅਰ ਗ੍ਰੰਥ ਸਾਹਿਬ ਦਾ ਮੱਤ ਅੰਜੀਲ ਦਾ ਹੀ ਹੈ ।

ਇਸੇ ਤਰ੍ਹਾਂ ਹਿੰਦੂ ਭਾਈ ਤਾਂ ਪੁਕਾਰ-ਪੁਕਾਰ ਕੇ ਆਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵੇਦਾਂ ਦਾ ਹੀ ਤਰਜਮਾ ਹੈ ਅਰ ਇਸ ਵਿਚ ਜੋ ਗਿਆਨ ਹੈ ਸੋ ਵੇਦਾਂ ਵਿਚੋਂ ਹੀ ਨਿਕਲਿਆ ਹੈ ।

ਇਸੇ ਪ੍ਰਕਾਰ ਇਕ ਰਾਧਾਸਵਾਮੀ ਨਾਮੇਂ ਮੱਤ ਨਵਾਂ ਨਿਕਲਿਆ ਹੈ ਸੋ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਨੂੰ ਆਪਣੇ ਮੱਤ ਅਨੁਸਾਰ ਹੀ ਪ੍ਰਗਟ ਕਰਕੇ ਕਈ ਸਿੱਖਾਂ ਨੂੰ ਚਾਟੜੇ ਬਨਾਇ ਰਿਹਾ ਹੈ, ਇਸੇ ਪ੍ਰਕਾਰ ਆਰੀਆ ਸਮਾਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਨੂੰ ਆਪਣੇ ਹੀ ਮਨ ਘੜਤ 'ਵੇਦ ਭਾਸ਼ਾਂ' ਨਾਲ ਮਿਲਾ ਰਹੇ ਹਨ, ਇਸੇ ਤਰ੍ਹਾਂ ਬ੍ਰਹਮ ਭਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਨੂੰ ਆਪਣੇ ਬ੍ਰਹਮ ਧਰਮ ਦਾ ਰੂਪ ਹੀ ਆਖਦੇ ਹਨ, ਜਿਸਤੇ ਸਾਬਤ ਹੁੰਦਾ ਹੈ ਕਿ ਹਰ ਇਕ ਫਿਰਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੱਤ ਦਾ ਆਸਰਾ ਲੈ ਕੇ ਉਸ ਮੱਤ ਨੂੰ ਆਪਣੇ ਮੱਤ ਦੀ ਸਾਖ ਸਮਝਣ ਲੱਗ ਗਿਆ ਹੈ, ਜਿਸਦਾ ਅੱਜ ਤਕ ਖਾਲਸਾ ਜੀ ਨੂੰ ਕੋਈ ਭੀ ਪਤਾ ਨਹੀਂ ਹੈ ।

ਇਸਤੇ ਬਿਨਾਂ ਆਪਣੀਆਂ ਕੁਰੀਤੀਆਂ ਦੇ ਕੱਟੇ ਹਰ ਇਕ ਮੱਤ ਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਵਾਲੇ ਕਰ ਰਿਹਾ ਹੈ ਜੈਸਾ ਕਿ ਮੁਸਲਮਾਨ ਆਪਣੇ ਮਨ ਘੜਤ ਸ਼ਬਦ ਬਨਾਕੇ ਜੈਸਾ ਕਿ "ਬਾਝ ਮੁਹੰਮਦ ਭਗਤ ਅਜਾਈ" ਲਿਖਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੱਸਦੇ ਹਨ, ਇਸੇ ਤਰ੍ਹਾਂ ਈਸਾਈ "ਸ੍ਰੀ ਅਸਕੇਤ ਜਗਤਕੇ ਈਸਾ" ਰੂਪੀ ਕੱਟੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਦੇ ਅਨਰਥ ਕਰਕੇ ਜ਼ਿੰਮੇ ਲਾਉਂਦੇ ਹਨ, ਫਿਰ ਹਿੰਦੂ ਸਾਲਾਹੀ ਸਾਲਾਹ" ਦੀ ਤੁਕ ਪੜ੍ਹਕੇ ਬਿਨਾਂ ਵਿਚਾਰ ਗੁਰੂ ਮਹਾਰਾਜ ਨੇ ਹਿੰਦੂਆਂ ਨੂੰ ਸਲਾਹਿਆ ਹੈ ਆਖਕੇ ਹਿੰਦੂ ਮੰਨਦੇ ਹਨ, ਫਿਰ ਬ੍ਰਹਮ ਭਗਤਾਂ ਦੀ ਬਾਣੀ ਪੇਸ਼ ਕਰਕੇ ਹਰ ਇਕ ਜਗ੍ਹਾ ਤੇ ਸਚਾਈ ਚੁਰਾਨੇ ਦਾ ਕੱਟਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੱਥੇ ਮੜ੍ਹਦੇ

ਹਨ, ਜਿਸਤੇ ਸਾਫ ਪਾਇਆ ਜਾਂਦਾ ਹੈ ਐਸੀਆਂ ਚਾਲਾਕੀਆਂ ਜੋ ਹਰ ਇਕ ਫਿਰਕੇ ਦੇ ਲੋਕ ਕਰ ਰਹੇ ਹਨ ਸੋ ਕੇਵਲ ਖਾਲਸਾ ਜੀ ਦੀ ਸੁਸਤੀ ਦਾ ਹੀ ਨਤੀਜਾ ਹੈ ਜਿਸਤੇ ਹਜ਼ਾਰਾਂ ਸਿੱਖ ਇਨ੍ਹਾਂ ਦੇ ਜਾਲ ਵਿੱਚ ਫਸਕੇ ਧਰਮੋਂ ਅਧਰਮ ਹੋ ਰਹੇ ਹਨ, ਇਸ ਪਰ ਸਾਨੂੰ ਕਹਿਣਾ ਪੈਂਦਾ ਹੈ ਕਿ ਇਹ ਉਹੋ ਬਾਤ ਹੈ ਜੋ ਲੋਕ ਆਖਦੇ ਹਨ ਕਿ "ਜਾਗਦਿਆਂ ਦੀਆਂ ਕੱਟੀਆਂ ਅਤੇ ਸੁੱਤਿਆਂ ਦੇ ਕੱਟੇ ।"

ਇਸ ਵਾਸਤੇ ਅਸੀਂ ਪੰਥ ਦੇ ਹਿਤੈਸ਼ੀਆਂ ਅੱਗੇ ਬੇਨਤੀ ਕਰਦੇ ਹਾਂ ਕਿ ਐ ਸੱਜਣ ਜਨੋਂ ਹੁਣੇ ਤੁਸੀਂ ਜਾਗੋ ਅਰ ਆਪਣੇ ਧਰਮ ਪੁਸਤਕ ਦੀ ਸਾਰ ਲੇਵੋਂ ਜਿਸਤੇ ਇਸਦੇ ਤੱਤ ਗਯਾਨ ਨੂੰ ਵਿਚਾਰੋ ਅਰ ਅੰਨਮਤਾਂ ਦੇ ਹਮਲਿਆਂ ਤੋਂ ਇਸ ਨੂੰ ਬਚਾਓ । ਆਸ਼ਾ ਹੈ ਜੋ ਆਪ ਜ਼ਰੂਰ ਖ਼ਯਾਲ ਕਰੋਗੇ ।

(ਜੇਠ ਦੀ 19 ਸੰ: 1958 ਬਿ:, ਮਈ ਦੀ 31 ਸੰ: 1901 ਈ: ਨੂੰ ਲਾਹੌਰ ਤੋਂ 'ਖ਼ਾਲਸਾ ਅਖ਼ਬਾਰ' ਸਪਤਾਹਕ-ਪੱਤਰ ਵਿੱਚ ਪ੍ਰਕਾਸ਼ਤ ਹੋਇਆ)

—0—

ਜੇ ਧਰਮ ਨਾ ਰਹੇ ਤਾਂ ਕੁਝ ਨਹੀਂ ਰਹਿੰਦਾ

## 4. ਜਿੱਥੇ ਧਰਮ ਓਥੇ ਸੱਭੋ ਕੁਛ

ਸੰਸਾਰ ਦੇ ਸਾਰੇ ਪਦਾਰਥਾਂ ਵਿਚੋਂ ਸਭ ਤੇ ਸੁਖਦਾਈ ਅਤੇ ਆਤਮਾ ਦਾ ਸਹਾਇਕ ਕੇਵਲ ਇਕ ਧਰਮ ਹੀ ਹੈ । ਜਿਸ ਕੌਮ ਯਾ ਦੇਸ਼ ਦੇ ਪੁਰਖਾਂ ਨੇ ਧਰਮ ਨੂੰ ਤਿਆਗ ਦਿੱਤਾ ਹੈ ਉਨ੍ਹਾਂ ਨੇ ਕੇਵਲ ਅਪਨੇ ਇਸ ਲੋਗ ਦੇ ਸੁਖਾਂ ਦਾ ਹੀ ਨਾਸ਼ ਨਹੀਂ ਕੀਤਾ ਕਿੰਤੂ ਉਨ੍ਹਾਂ ਨੇ ਪਰਲੋਕ ਦੇ ਸੁਖਾਂ ਦੀ ਭੀ ਅਪਨੇ ਆਤਮਾਂ ਸਮੇਤ ਹਾਨੀ ਕਰ ਲਈ ਹੈ । ਰਾਜਾ ਯੁਧਿਸ਼ਟਰ ਨੇ ਜਿਸ ਨੂੰ ਧਰਮਤਾਤ ਸੱਦਦੇ ਸਨ ਏਹੋ ਆਖਯਾ ਸੀ ਕਿ ਜਿਸ ਪੁਰਖ ਨੇ ਧਰਮ ਦਾ ਤਿਆਗ ਕਰ ਦਿੱਤਾ ਉਸ ਨੇ ਸਭ ਸੁਖ ਸੰਪਦਾ ਦਾ ਘਾਤ ਕਰ ਦਿੱਤਾ ਹੈ ਅਰ ਜਿਸ ਨੇ ਧਰਮ ਨੂੰ ਰਖਿਆ ਹੈ ਉਸਨੇ ਸੰਪੂਰਨ ਸੰਪਦਾ ਦੀ ਰਖਿਆ ਕੀਤੀ ਹੈ, ਇਸ ਵਾਸਤੇ ਮੈਂ ਧਰਮ ਦਾ ਤਿਆਗ ਨਹੀਂ ਕਰਾਂਗਾ । ਇਸ ਲੋਕ ਵਿਚ ਵੀ ਧਰਮੀ ਪੁਰਖਾਂ ਨੂੰ ਪੁੰਨੀ ਅਤੇ ਅਧਰਮੀਂ ਨੂੰ ਪਾਪੀ ਸਮਝਦੇ ਹਨ ਜਿਸ ਤੇ ਪੁੰਨੀ ਸਵਰਗੀ ਅਤੇ ਪਾਪੀ ਨਰਕੀ ਹੁੰਦਾ ਹੈ । ਇਸਤੇ ਭੀ ਸਾਫ ਸਾਬਤ ਹੈ ਕਿ ਜਿਸ ਕੌਮ ਦੇ ਆਦਮੀਆਂ ਵਿਚ ਯਾ ਜਿਸ ਕੌਮ ਵਿਚ ਧਰਮ ਨਹੀਂ ਹੈ ਉਹ ਪਾਪੀ ਕੌਮ ਨਰਕ ਦੀ ਅਧਕਾਰੀ ਹੁੰਦੀ ਹੈ ਅਰ ਜਿਸ ਵਿਚ ਧਰਮ ਦਾ ਭਾਵ ਹੈ ਉਹ ਸਦਾ ਹੀ ਸੁਭਾਗ ਸਮਝੀ ਜਾਂਦੀ ਹੈ ਅਰ ਸਾਰੀਆਂ ਸੁਖ ਸੰਪਦਾ ਉਸ ਕੌਮ ਦੇ ਅੱਗੇ ਦਾਸੀਆਂ ਹੋਕੇ ਖੜੀਆਂ ਰਹਿੰਦੀਆਂ ਹਨ । ਇਸ ਪਰ ਇਕ ਕਹਾਣੀ ਹੈ ਜੋ ਸਾਨੂੰ ਦੱਸਦੀ ਹੈ ਕਿ ਧਰਮ ਕੈਸਾ ਉੱਤਮ ਪਦਾਰਥ ਹੈ ।

ਆਖਦੇ ਹਨ ਕਿ ਇਕ ਧਨੀ ਪੁਰਖ ਨੇ ਨੱਗਰ ਵਸਾਇਆ ਸਾ ਅਰ ਉਸ ਨੇ ਇਹ ਧਰਮ ਕਰ ਲੀਤਾ ਸੀ ਕਿ ਮੈਂ ਕਿਸੇ ਬਿਉਪਾਰੀ ਨੂੰ ਨਰਾਸ ਨਹੀਂ ਜਾਣ ਦਿਆਂਗਾ, ਅਰਥਾਤ ਜੋ ਉਸ ਦਾ ਮਾਲ ਮੇਰੇ ਨੱਗਰ ਦਾ ਕੋਈ ਆਦਮੀ ਭੀ ਨਹੀਂ ਖਰੀਦੇਗਾ ਉਸ ਨੂੰ ਮੈਂ ਖਰੀਦਾਂਗਾ । ਆਖਦੇ ਹਨ ਕਿ ਇਕ ਦਿਨ ਕਿਸੇ ਆਦਮੀ ਨੇ ਇਕ ਮੂਰਤੀ ਬਨਾਈ ਜਿਸ ਦਾ ਨਾਉਂ 'ਦਾਰਿਦ੍' ਰੱਖਯਾ ਅਰ ਉਸ ਨੱਗਰ ਵਿਚ ਵੇਚਨੇ ਲਈ ਗਿਆ । ਜਦ

ਜਾਕੇ ਇਕ ਹੋਕਾ ਦੇਵੇ ਕਿ "ਲੈ ਲਵੋ ਦਾਰਿੱਦ੍ਰ" ਤਦ ਇਸ ਨਾਮ ਤੇ ਸਾਰੇ ਘ੍ਰਿਣਾਂ ਕਰਨ ਅਰ ਆਖਨ ਕਿ ਅਸਾਂ ਨੇ ਦਾਰਿੱਦ੍ਰ ਘਰ ਵਿਚ ਰੱਖਕੇ ਕੰਗਾਲ ਹੋਣਾ ਹੈ, ਜਿਸ ਤੇ ਉਹ ਮੂਰਤੀ ਕਿਸੇ ਨੇ ਭੀ ਨਾ ਖਰੀਦੀ। ਜਦ ਉਹ ਆਦਮੀ ਨਰਾਸ ਹੋਕੇ ਮੁੜ ਚਲਿਆ ਤਦ ਉਹ ਸਾਹੂਕਾਰ ਨੇ ਦੇਖਿਯਾ ਅਰ ਪੁਛਿਆ ਕਿ ਭਾਈ ਤੇਰੀ ਇਹ ਮੂਰਤੀ ਕਿਸੇ ਕਿਉਂ ਨਾ ਖਰੀਦੀ ਉਸ ਨੇ ਉੱਤਰ ਦਿੱਤਾ ਕਿ ਮਹਾਰਾਜ ਇਹ ਦਾਰਿੱਦ੍ਰ ਹੈ ਉਸ ਤੇ ਸਾਰੇ ਪਰੇ ਨੱਸਦੇ ਹਨ। ਇਸ ਬਾਤ ਨੂੰ ਸੁਨਕੇ ਸਾਹੂਕਾਰ ਨੇ ਆਖਿਆ ਕਿ ਭਾਈ ਇਸਨੂੰ ਮੈਂ ਖਰੀਦਦਾ ਹਾਂ, ਜਿਸ ਪਰ ਉਸ ਨੇ ਮੂਰਤੀ ਨੂੰ ਖਰੀਦ ਕੇ ਘਰ ਪਹੁੰਚਾ ਦਿੱਤਾ ਅਰ ਅਪਣੇ ਧਰਮ ਦਾ ਪਾਲਨ ਕੀਤਾ।

ਆਖਦੇ ਹਨ ਕਿ ਜਦ ਰਾਤ ਪਈ ਤਦ ਪਹਿਲੇ ਪਹਿਰ ਸਾਹੂਕਾਰ ਦੇ ਪਾਸ 'ਭਾਗ' ਆਇਆ ਜਿਸਨੇ ਕਿਹਾ ਕਿ ਮਹਾਰਾਜ ਸਾਨੂੰ ਹੁਣ ਵਿਦਾ ਦਿਓ ਜਿਸ ਪਰ ਉਸ ਨੇ ਪੁਛਿਆ ਕਿ ਭਾਈ ਤੁਸੀਂ ਕੌਣ ਹੋ ਜਿਸ ਦਾ ਉੱਤਰ ਉਨ੍ਹਾਂ ਇਹ ਦਿੱਤਾ ਕਿ ਅਸੀਂ 'ਭਾਗ' ਹਾਂ ਅਰ ਆਪ ਨੇ ਘਰ ਵਿਚ ਦਾਰਿੱਦ੍ਰ ਲੈ ਆਂਦਾ ਹੈ ਫਿਰ ਜਿੱਥੇ ਦਾਰਿੱਦ੍ਰ ਹੈ ਓਥੇ 'ਭਾਗ' ਦਾ ਕਿਆ ਕੰਮ ਹੈ, ਇਸ ਵਾਸਤੇ ਹੁਣ ਅਸੀਂ ਆਪ ਪਾਸੋਂ ਵਿਦਾ ਹੁੰਦੇ ਹਾਂ, ਇਸ ਬਾਤ ਦਾ ਉੱਤਰ ਸਾਹੂਕਾਰ ਨੇ ਇਹੋ ਦਿੱਤਾ ਕਿ ਭਾਈ ਮੈਂ ਵੱਡੇ ਅਨੰਦ ਨਾਲ ਤੁਹਾਨੂੰ ਵਿਦਾ ਦੇਂਦਾ ਹਾਂ॥

ਜਦ ਦੂਜਾ ਪਹਿਰ ਆਇਆ ਤਦ 'ਲਛਮੀ' ਆਈ ਅਰ ਓਸਨੇ ਭੀ ਆਕੇ ਓਸੇ ਤਰ੍ਹਾਂ ਵਿਦਾ ਮੰਗੀ, ਉਸਨੂੰ ਭੀ ਸਾਹੂਕਾਰ ਨੇ ਜਾਣ ਦਾ ਕਾਰਨ ਪੁਛਿਆ ਜਿਸਦਾ ਉੱਤਰ ਉਸ ਨੇ ਏਹੋ ਦਿੱਤਾ ਕਿ ਜਿਸ ਜਗ੍ਹਾ ਦਾਰਿੱਦ੍ਰ ਹੈ ਉਸ ਜਗ੍ਹਾ ਲੱਛਮੀ ਦਾ ਰਹਨਾਂ ਅਸੰਭਵ ਹੈ ਦੂਸਰਾ ਜਦ ਭਾਗ ਭੀ ਨਾ ਰਹੇ ਫਿਰ ਅਭਾਗ ਪਾਸ ਮੈਂ ਕਿਸ ਤਰ੍ਹਾਂ ਰਹ ਸਕਦੀ ਹਾਂ, ਜਿਸ ਨੂੰ ਸਾਹੂਕਾਰ ਨੇ ਏਹੋ ਕਿਹਾ ਕਿ ਮੈਂ ਤੈਨੂੰ ਅਨੰਦ ਨਾਲ ਵਿਦਾ ਦੇਂਦਾ ਹਾਂ।

ਫਿਰ ਜਦ ਤੀਜਾ ਪਹਿਰ ਆਇਆ ਤਦ 'ਯਸ਼' ਅਰਥਾਤ 'ਕੀਰਤੀ' ਆਈ ਅਰ ਆਕੇ ਓਸੇ ਤਰ੍ਹਾਂ ਵਿਦਾ ਮੰਗੀ, ਸਾਹੂਕਾਰ ਨੇ ਪੁੱਛਿਆ ਕਿ ਤੈਨੂੰ ਕਿਆਂ ਦੁੱਖ ਹੈ ਜਿਸਦਾ ਉੱਤਰ ਉਸਨੇ ਇਹ ਦਿੱਤਾ ਕਿ ਮਹਾਰਾਜ ਆਪ ਨੇ ਘਰ ਵਿਚ 'ਦਾਰਿੱਦ੍ਰ ਲੈ ਆਂਦਾ ਹੈ ਜਿਸ ਤੇ ਆਪ ਪਾਸੋਂ ਭਾਗ ਅਤੇ ਲਛਮੀ ਭੀ ਚਲੇ ਗਏ ਹਨ, ਸੋ ਦਾਰਿੱਦ੍ਰੀ ਭਾਗਹੀਨ ਅਤੇ ਨਿਰਧਨ ਦੇ ਪਾਸ ਯਸ਼ ਕਦੇ ਰਹ ਸਕਦਾ ਹੈ ਇਸ ਵਾਸਤੇ ਮੈਂ ਭੀ ਚਲਯਾ ਹਾਂ, ਸਾਹੂਕਾਰ ਨੇ ਉਸ ਨੂੰ ਕਿਹਾ ਕਿ ਮੈਂ ਵੱਡੀ ਖੁਸ਼ੀ ਨਾਲ ਤੈਨੂੰ ਜਾਨ ਦੀ ਆਗਿਆ ਦੇਂਦਾ ਹਾਂ॥

ਜਦ ਇਹ ਤਿੰਨੇ ਚਲੇ ਗਏ ਤਾਂ ਚੌਥੇ ਪਹਿਰ ਧਰਮ ਆਇਆ ਅਰ ਓਸੇ ਤਰ੍ਹਾਂ ਵਿਦਾ ਮੰਗੀ ਜਿਸ ਪਰ ਸਾਹੂਕਾਰ ਨੇ ਉਸ ਤੇ ਜਾਣ ਦਾ ਕਾਰਨ ਪੁੱਛਿਆ ਜਿਸ ਦਾ ਉੱਤਰ ਉਸ ਨੇ ਇਹ ਦਿੱਤਾ ਕਿ ਆਪ ਨੇ ਦਾਰਿੱਦ੍ਰ ਰੱਖ ਲੀਤਾ ਹੈ ਜਿਸ ਤੇ ਭਾਗ, ਲਛਮੀ ਅਤੇ ਯਸ਼ ਆਪ ਨੂੰ ਤਿਆਗ ਗਏ ਹਨ ਇਸ ਵਾਸਤੇ ਅਭਾਗ ਨਿਰਧਨ ਅਪਯਸ਼ੀ ਅਤੇ ਦਾਰਿੱਦ੍ਰੀ ਪੁਰਖ ਪਾਸ ਧਰਮ ਕਦ ਰਹ ਸਕਦਾ ਹੈ ਜਿਸ ਤੇ ਮੈਂ ਭੀ ਜਾਣਾ ਚਾਹੁੰਦਾ ਹਾਂ। ਜਦ ਸਾਹੂਕਾਰ ਨੇ ਇਹ ਬਾਤ ਸੁਨੀ ਤਦ ਹੱਸਕੇ ਉੱਤਰ ਦਿੱਤਾ ਕਿ ਐ ਧਰਮ ਮੈਂ ਤਾਂ ਤੈਨੂੰ ਰੱਖਯਾ ਹੈ ਜਿਸ ਤੇ ਹੋਰ ਕਿਸੇ ਦੀ ਪਰਵਾਹ ਨਹੀਂ ਕੀਤੀ ਕਿਉਂਕਿ ਮੇਰਾ ਧਰਮ ਸੀ ਕਿ ਜੋ ਚੀਜ਼ ਕੋਈ ਨਾ ਖਰੀਦੇ ਉਸ ਨੂੰ ਮੈਂ ਖਰੀਦਾਂਗਾ ਸੋ ਇਹ ਦਾਰਿੱਦ੍ਰ ਕਿਸੇ ਨੇ ਨਾ ਖਰੀਦਿਆ ਜਿਸ

ਤੇ ਮੈਂ ਅਪਨੇ ਧਰਮ ਨੂੰ ਨਿਭਾਇਆ ਸੋ ਜਦ ਮੈਂ ਸਭ ਸੰਸਾਰ ਦੇ ਪਦਾਰਥਾਂ ਦਾ ਤਿਆਗ ਕਰਕੇ ਨਿਭਾਇਆ ਕੀ ਤੈਨੂੰ ਇਹ ਭਾਉਂਦਾ ਹੈ ਜੋ ਮੈਨੂੰ ਛੱਡ ਜਾਏ ॥

ਇਸ ਬਾਤ ਨੂੰ ਸੁਨਕੇ ਧਰਮ ਵੱਡਾ ਹੀ ਪ੍ਰਸੰਨ ਹੋਇਆ ਅਰ ਸਾਹੂਕਾਰ ਦਾ ਧੰਨਵਾਦ ਕਰਕੇ ਘਰ ਨੂੰ ਹੀ ਮੁੜਿਆ, ਪ੍ਰੰਤੂ ਉਹ ਤਿੰਨ ਅੱਗੇ ਖੜੇ ਧਰਮ ਨੂੰ ਉਡੀਕ ਰਹੇ ਸਨ ਪਰ ਜਦ ਉਹ ਨਾ ਆਇਆ ਉਨ੍ਹਾਂ ਨੇ ਦਰਯਾਫਤ ਕੀਤੀ ਕਿ ਉਸ ਨੇ ਸਾਹੂਕਾਰ ਦੇ ਪਾਲਨ ਕਰਨ ਪਰ ਓਥੇ ਹੀ ਰਹਨਾਂ ਮਨਜ਼ੂਰ ਕੀਤਾ ਹੈ, ਤਦ ਫਿਰ ਉਨ੍ਹਾਂ ਨੇ ਭੀ ਸੋਚਿਆ ਕਿ ਧਰਮ ਤੇ ਬਿਨ੍ਹਾਂ ਅਸੀਂ ਤਿੰਨੇ ਕਿਸੇ ਕੰਮ ਦੇ ਨਹੀਂ, ਜਿਸਤੇ ਪਹਿਲੇ ਓਸੇ ਤਰ੍ਹਾਂ ਭਾਗ ਆਏ ਅਰ ਸਾਹੂਕਾਰ ਤੇ ਘਰ ਜਾਣ ਦੀ ਆਗਯਾ ਮੰਗੀ ਜਿਸ ਪਰ ਉਸ ਨੇ ਕਿਹਾ ਕਿ ਤੁਸੀਂ ਤਾਂ ਮੈਨੂੰ ਦਾਰਿੱਦ੍ਰੀ ਜਾਨ ਕੇ ਛੱਡ ਗਏ ਸੋ ਫਿਰ ਹੁਣ ਕਿਉਂ ਆਏ ਹੋ ਜਿਸ ਦਾ ਉੱਤਰ ਉਨ੍ਹਾਂ ਨੇ ਇਹ ਦਿੱਤਾ ਕਿ ਮਹਾਰਾਜ ਜਿਥੇ ਧਰਮ ਓਥੇ ਹੀ ਅਸੀਂ ਰਹਾਂਗੇ ਫਿਰ ਲਛਮੀ ਆਈ ਅਰ ਘਰ ਜਾਣ ਦੀ ਆਗਿਆ ਮੰਗੀ ਜਿਸ ਪਰ ਉਸ ਨੂੰ ਭੀ ਸਾਹੂਕਾਰ ਨੇ ਪੁੱਛਿਆ ਕਿ ਤੂੰ ਕਿਉਂ ਮੁੜੀ ਹੈ ਉਸਨੇ ਭੀ ਇਹੋ ਕਿਹਾ ਕਿ ਮਹਾਰਾਜ ਜਿਥੇ ਧਰਮ ਓਥੇ ਮੈਂ ਰਹਾਂਗੀ, ਜਿਸਤੇ ਮਗਰੋਂ ਜਸ਼ ਆਇਆ ਉਸਨੇ ਤਾਂ ਏਹੋ ਕਿਹਾ ਕਿ ਜਿਸ ਜਗ੍ਹਾ ਧਰਮ ਨਿਵਾਸ ਕਰਦਾ ਹੈ ਓਥੇ ਹੀ ਮੈਂ ਰਹਿੰਦਾ ਹਾਂ ਇਹ ਵਾਸਤੇ ਮੈਨੂੰ ਆਗਯਾ ਦੇਵੋ ਜੋ ਘਰ ਜਾਵਾਂ, ਗੱਲ ਕਾਹਦੀ ਜੋ ਦਿਨ ਚੜ੍ਹਦੇ ਤਕ ਸਾਰੇ ਹੀ ਮੁੜਕੇ ਘਰ ਆ ਬਿਰਾਜੇ ।

ਇਸ ਕਹਾਣੀ ਤੇ ਇਹ ਨਤੀਜਾ ਨਿਕਲਦਾ ਹੈ ਕਿ ਧਰਮ ਦੇ ਸਮਾਨ ਜਗਤ ਵਿਚ ਹੋਰ ਕੋਈ ਭੀ ਵਸਤੂ ਨਹੀਂ ਹੈ ਅਰ ਜਿਸ ਪਾਸ ਧਰਮ ਹੈ ਉਸ ਪਾਸ ਨੌ ਨਿਧਾ ਅਤੇ ਅਠਾਰਾਂ ਸਿਧਾਂ ਹਨ, ਅਰ ਜਿਸ ਵਿਚ ਧਰਮ ਨਹੀਂ ਹੈ ਉਸ ਪਾਸ ਕੁਝ ਭੀ ਨਹੀਂ ਹੈ। ਜਦ ਅਸੀਂ ਕਹਾਣੀ ਦੇ ਭਾਵ ਨੂੰ ਕੌਮਾਂ ਵੱਲ ਲਗਾਉਂਦੇ ਹਾਂ ਤਦ ਇਸ ਦਾ ਫਲ ਪ੍ਰਤੱਖ ਦੇਖਦੇ ਹਾਂ। ਪਹਿਲੇ ਈਸਾਈ ਕੌਮ ਜੋ ਧਰਮ ਪਰ ਪੱਕੀ ਹੈ ਇਸ ਨੇ ਇਸ ਧਰਮ ਦੇ ਹੀ ਪ੍ਰਤਾਪ ਨਾਲ ਇਤਨਾ ਅਰੂਜ ਪਾਇਆ ਹੈ, ਇਸੇ ਤਰ੍ਹਾਂ ਮੁਸਲਮਾਨ ਕੌਮ ਨੇ ਭੀ ਅਪਨੇ ਧਰਮ ਨੂੰ ਅੱਛੀ ਤਰ੍ਹਾਂ ਨਾਲ ਦ੍ਰਿੜ੍ਹ ਰੱਖਯਾ ਹੈ ਜਿਸ ਤੇ ਇਸ ਨੇ ਭੀ ਅਪਨੀ ਵਡਾਈ ਕੁਝ ਘੱਟ ਹਾਸਲ ਨਹੀਂ ਕੀਤੀ, ਇਸੇ ਤਰ੍ਹਾਂ ਜਿਤਨਾ ਚਿਰ ਖਾਲਸਾ ਕੌਮ ਅਪਨੇ ਧਰਮ ਵਿਚ ਪੱਕੀ ਰਹੀ ਉਤਨਾ ਚਿਰ ਇਸ ਦਾ ਸਤਾਰਾ ਬੁਲੰਦ ਰਿਹਾ, ਅਰ ਇਸਨੇ ਦੀਨੀ ਅਤੇ ਦੁਨਿਆਵੀ ਕੰਮ ਨੂੰ ਸਭ ਤੇ ਵਧਕੇ ਕੀਤਾ ਪਰੰਤੂ ਜਦ ਤੇ ਇਸ ਕੌਮ ਨੇ ਧਰਮ ਦਾ ਪੱਲਾ ਛੱਡ ਦਿੱਤਾ ਤਦ ਤੇ ਹੀ ਇਸ "ਸੰਸਾਰਕ ਅਤੇ ਪਰਮਾਰਥਕ ਸੁਖਾਂ ਦਾ ਨਾਸ਼ ਹੋ ਗਿਆ ਜਿਸ ਤੇ ਇਹ ਕੌਮ ਧਰਮ ਤੇ ਪਤਤ ਹੋਨੇ ਦੇ ਕਾਰਨ ਦਿਨੋ ਦਿਨ ਅਧੋਗਤੀ ਨੂੰ ਜਾ ਰਹੀ ਹੈ ਅਰ ਆਸ਼ਾ ਪੈਂਦੀ ਹੈ ਕਿ ਜੇ ਇਸ ਨੇ ਅਪਨੇ ਤਾਈਂ ਨਾ ਸੰਭਾਲਯਾ ਅਤੇ ਧਰਮ ਤੇ ਇਸੇ ਤਰ੍ਹਾਂ ਗਿਰੀ ਰਹੀ ਤਦ ਜੋ ਰਹੀ ਸਹੀ ਭੀ ਗਿੱਲ ਸੁੱਕ ਜਾਏਗੀ, ਇਸ ਵਾਸਤੇ ਐ ਖਾਲਸਾ ਪੰਥ ਦੇ ਪਿਆਰੇ ਸੱਜਨ ਜਨੋ ਆਪ ਯਾਦ ਕਰੋ ਉਪਰਲੀ ਕਹਾਣੀ ਦੇ ਤਾਤ ਪਰਜ ਨੂੰ ਅਰ ਧਾਰਨ ਕਰੋ ਧਰਮ ਨੂੰ ਜਿਸ ਤੇ ਤੁਸੀਂ ਸੰਸਾਰ ਪਰ ਹੋਰਨਾਂ ਕੌਮਾਂ ਦੇ ਸਮਾਨ ਸੁਭਾਗ ਹੋਕੇ ਰਹੋ। ਆਸ਼ਾ ਹੈ ਜੋ ਸਾਡੇ ਖਾਲਸਾ ਭਾਈ ਇਸ ਪਹਿਲੂ ਪਰ ਜ਼ਰੂਰ ਹੀ ਖਿਆਲ ਕਰਨਗੇ। (ਖਾਲਸਾ ਅਖਬਾਰ ਕੱਤਕ ਹਾੜ੍ਹ ਦੀ 1 ਸੰ: 1958 ਬਿ: ਜੂਨ ਦੀ 14 ਸੰ: 1901 ਈ:)

## 5. 'ਕੋਹ ਨਾ ਚੱਲੀ ਬਾਬਾ ਤਿਹਾਈ'

ਇਸ ਬਾਤ ਨੂੰ ਹਰ ਇਕ ਆਦਮੀ ਜਾਣਦਾ ਹੈ ਕਿ ਸੁਆਂਕ ਜੋ ਇਕ ਕਿਸਮ ਦਾ ਘਾਸ ਹੁੰਦਾ ਹੈ ਉਹ ਬਹੁਤ ਛੇਤੀ ਵਰਖਾ ਪੈਣ ਤੋਂ ਵੱਧ ਜਾਂਦਾ ਹੈ ਅਤੇ ਥੋੜ੍ਹੀ ਜਿਹੀ ਧੁੱਪ ਦੇ ਲਗਣ ਤੇ ਸੜਕੇ ਸੁਆਹ ਹੋ ਜਾਂਦਾ ਹੈ, ਪਰੰਤੂ ਉਸ ਦੇ ਮੁਕਾਬਲੇ ਪਰ ਅੰਬ ਦਾ ਪੇੜ ਧੀਰੇ ਧੀਰੇ ਵੱਧਦਾ ਹੈ ਅਤੇ ਸਦੀਆਂ ਤਾਈਂ ਆਪਣੇ ਮਿੱਠੇ ਫਲਾਂ ਨਾਲ ਲਾਭ ਪਹੁੰਚਾਉਂਦਾ ਹੈ। ਇਸੀ ਤਰ੍ਹਾਂ ਮੁਰਗੀ ਦਾ ਬੱਚਾ ਜੋ ਅੰਡੇ ਵਿਚੋਂ ਨਿਕਲਦਾ ਹੀ ਮਾਂ ਤੋਂ ਪਹਿਲੇ ਆਪਣੇ ਖਾਣੇ ਦਾ ਉੱਦਮ ਕਰ ਲੈਂਦਾ ਹੈ ਉਹ ਸਾਲ ਦੋ ਸਾਲ ਦੇ ਅੰਦਰ-ਅੰਦਰ ਹੀ ਇਸ ਦੁਨੀਆਂ ਤੋਂ ਕੂਚ ਕਰ ਜਾਂਦਾ ਹੈ ਕਿੰਤੂ ਆਦਮੀ ਦਾ ਬੱਚਾ ਜੋ ਵੱਡੀਆਂ-ਵੱਡੀਆਂ ਤਕਲੀਫਾਂ ਨਾਲ ਪਰਵਰਸ਼ ਪਾਉਂਦਾ ਹੈ ਉਹ ਸੌ ਸਾਲ ਤਕ ਯਾ ਕੁਛ ਘੱਟ-ਵੱਧ ਆਪਣੇ ਅੱਛੇ ਕੰਮਾਂ ਤੇ ਲੋਕਾਂ ਨੂੰ ਲਾਭ ਪਹੁੰਚਾ ਕੇ ਅਪਣੇ ਨਾਮ ਨੂੰ ਜ਼ਿੰਦਾ ਛੱਡ ਜਾਂਦਾ ਹੈ, ਇਸੀ ਤਰ੍ਹਾਂ ਵਿਚਾਰ ਕੇ ਦੇਖਣੇ ਤੇ ਕੌਮਾਂ ਦੀ ਹਾਲਤ ਨਜ਼ਰ ਆਉਂਦੀ ਹੈ। ਜਿਸ ਕੌਮ ਯਾ ਫਿਰਕੇ ਨੇ ਆਪਣੀ ਤਰੱਕੀ ਸੁਆਂਕ ਅਤੇ ਮੁਰਗੇ ਦੇ ਬੱਚੇ ਵਾਂਗ ਬਹੁਤ ਛੇਤੀ ਕਰ ਲੀਤੀ ਹੈ, ਉਹ ਦੁਨੀਆਂ ਪਰ ਥੋੜ੍ਹੇ ਹੀ ਚਿਰ ਰਹਿ ਕੇ ਨਾਸ਼ ਹੋ ਜਾਂਦੀ ਹੈ, ਪਰੰਤੂ ਜਿਸ ਕੌਮ ਨੇ ਕਈ ਸਦੀਆਂ ਤਾਈਂ ਠੋਕਰਾਂ ਖਾਕੇ ਆਪਣੇ ਆਪ ਨੂੰ ਵਧਾਇਆ ਹੈ ਉਹ ਹਜ਼ਾਰਾਂ ਅਤੇ ਲੱਖਾਂ ਸਦੀਆਂ ਤਕ ਦੁਨੀਆਂ ਪਰ ਕਾਇਮ ਰਹਿੰਦੀ ਹੈ।

ਇਸ ਬਾਤ ਨੂੰ ਹਰ ਇਕ ਆਦਮੀ ਜਾਣਦਾ ਹੈ ਕਿ ਕੌਮਾਂ ਹਮੇਸ਼ਾਂ ਸਿੱਧੇ-ਸਾਦੇ ਅਤੇ ਵਿਸਵਾਸ਼ੀ ਪੁਰਖਾਂ ਦੇ ਹੱਥੋਂ ਪੈਦਾ ਹੁੰਦੀਆਂ ਹਨ ਅਰ ਉਨ੍ਹਾਂ ਦੇ ਸੱਚੇ ਅਤੇ ਅੱਛੇ ਪੁਰਖਾਰਥ ਨਾਲ ਉਸ ਕੌਮ ਵਿੱਚ ਬੜੇ-ਬੜੇ ਧਨੀ, ਰਾਜਾ, ਮਹਾਰਾਜਾ, ਆਲਮ ਅਤੇ ਫਾਜ਼ਿਲ ਪੈਦਾ ਹੋ ਕੇ ਉਸ ਕੌਮ ਨੂੰ ਸ਼ੋਭਾ ਦੇ ਦਿੰਦੇ ਹਨ। ਈਸਾਈ ਕੌਮ ਦੇ ਬਨਾਉਣੇ ਵਾਲੇ ਹਜ਼ਰਤ ਮਸੀਹ ਕੋਈ ਧਨੀ ਅਤੇ ਆਲਮ ਨਹੀਂ ਸਨ ਅਰ ਉਨ੍ਹਾਂ ਦੇ ਸ਼ਾਗਿਰਦ ਮੱਛੀਆਂ ਫੜਨੇ ਵਾਲੇ ਮਛੁਏ ਅਤੇ ਟਿੱਡੀਆਂ ਖਾਣੇ ਵਾਲੇ ਗਰੀਬ ਆਦਮੀ ਸਨ। ਉਨ੍ਹਾਂ ਤੋਂ ਮਗਰੋਂ ਇਸ ਕੌਮ ਦੇ ਆਦਮੀਆਂ ਨੂੰ ਕਪੜਾ ਤਕ ਪਹਿਨਣ ਦੀ ਅਕਲ ਨਹੀਂ ਸੀ ਜਿਸ ਤੇ ਉਹ ਜਾਨਵਰਾਂ ਦੇ ਕੱਚੇ ਚਮੜੇ ਕਪੜੇ ਦੀ ਜਗ੍ਹਾ ਪਿੰਡੇ ਪਰ ਲਪੇਟਦੇ ਸੇ। ਮਿੱਟੀ ਦੇ ਪੱਤੇ ਦੇ ਕੇ ਆਪਣੇ ਅੰਗਾਂ ਨੂੰ ਢੱਕਦੇ ਸੇ, ਖਾਣੇ ਦੇ ਵਾਸਤੇ ਜੰਗਲੀ ਜਾਨਵਰਾਂ ਦੇ ਕੱਚੇ ਮਾਸ ਅਤੇ ਭੁਨੇ ਹੋਏ ਆਲੂ ਖਾਕੇ ਗੁਜ਼ਾਰਾ ਕਰਦੇ ਸੇ ਪਰੰਤੂ ਉਨ੍ਹਾਂ ਸਿਦਕੀ ਅਤੇ ਵਿਸਵਾਸ਼ੀਆਂ ਦੀ ਲਗਾਤਾਰ ਮਿਹਨਤ ਅਤੇ ਤਾਕਤ ਨੇ ਐਥੋਂ ਤਕ ਆਪਣੀ ਸਮਰੱਥਾ ਦਿਖਾਈ ਜੋ ਦੁਨੀਆਂ ਦੀਆਂ ਸਾਰੀਆਂ ਕੌਮਾਂ ਵਿੱਚੋਂ ਸੁਭਾਗ ਸਮਝੀ ਜਾਂਦੀ ਹੈ।

ਕਿਆ ਉਨ੍ਹਾਂ ਮਛੂਆਂ ਅਤੇ ਟਿੱਡੀ ਖਾਣ ਵਾਲਿਆਂ ਆਦਮੀਆਂ ਤੇ ਕਿਸੇ ਨੂੰ ਏਹ ਖਯਾਲ ਪੈਂਦਾ ਸੀ ਕਿ ਕੋਈ ਉਹ ਦਿਨ ਆਏਗਾ ਕਿ ਜਦ ਇਨ੍ਹਾਂ ਦਾ ਜਲਾਲ ਸਾਰੀ ਦੁਨੀਆਂ ਪਰ ਹੋਵੇਗਾ ਅਰ ਰੇਲ, ਤਾਰ, ਥ੍ਰੈਸ, ਕਪੜੇ ਦੀਆਂ ਮਸ਼ੀਨਾਂ ਫੋਟੋਗਰਾਫ ਆਦਿਕ ਵਿੱਦਯਾ ਨਾਲ ਸਾਰੇ ਭੂਗੋਲ ਨੂੰ ਲਾਭ ਪਹੁੰਚਾਣਗੇ ਅਰ ਮਸੀਹ ਦਾ ਧਾਰਮਕ ਝੰਡਾ ਦੁਨੀਆਂ ਦੇ ਬਹੁਤ ਸਾਰੇ ਹਿੱਸੇ ਪਰ ਝੁਲੇਗਾ।

ਇਸੀ ਤਰ੍ਹਾਂ ਮੁਸਲਮਾਨੀ ਦੀਨ ਨੇ ਜਦ ਆਪਣਾ ਜ਼ੋਹਰ ਦਿਖਾਇਆ ਤਦ ਇਕ ਮੁਹੰਮਦ ਸਾਹਿਬ ਉਸੀ ਦੇ ਹੱਥੋਂ ਕੁਛ ਦਾ ਕੁਛ ਦਿਖਾਇਆ, ਅਰਬ ਦੇ ਰੇਗੀਸਥਾਨ ਵਿੱਚ ਵਸਨੇ ਵਾਲੇ ਉਹ ਆਦਮੀ ਜਿਨ੍ਹਾਂ ਨੂੰ ਬੋਲਣ ਅਤੇ ਦੁਨਿਆਵੀ ਵਰਤਾਓ ਦੀ ਕੁਛ ਤਮੀਜ਼ ਨਹੀਂ ਸੀ ਹਜ਼ਰਤ ਮੁਹੰਮਦ ਸਾਹਿਬ ਦੇ ਉਹ ਖਯਾਲ ਜੋ ਖੁਦਾ ਦੇ ਵੱਲੋਂ ਪਵਿੱਤਰ ਸਮਝੇ ਜਾਂਦੇ ਹਨ ਉਸਮਾਨ ਖਲੀਫਾ ਉਨ੍ਹਾਂ ਨੂੰ ਪੱਥਰਾਂ ਉਤੇ ਲਿਖਦਾ ਰਹਿੰਦਾ ਸੀ ਜਿਸ ਤੇ ਹਜ਼ਾਰਾਂ ਆਦਮੀ ਦੋਹਾਂ ਪਾਸਿਆਂ ਦੇ ਦਿਨ ਵਿਚ ਕਤਲ ਹੁੰਦੇ ਸੇ। ਕਿਆ ਉਸ ਵਕਤ ਕੋਈ ਕਹਿ ਸਕਦਾ ਸੀ ਕਿ ਇਸ ਕੌਮ ਵਿੱਚ ਵੱਡੇ-ਵੱਡੇ ਸੁਲਤਾਨ ਪੈਦਾ ਹੋ ਕੇ ਭੂਗੋਲ ਦੇ ਬਹੁਤ ਹਿੱਸੇ ਪਰ ਹਕੂਮਤ ਕਰਨਗੇ ਅਰ ਇਨ੍ਹਾਂ ਵਿੱਚ ਵੱਡੇ-ਵੱਡੇ ਆਲਮ ਫਾਜ਼ਿਲ ਅਤੇ ਦੀਨਦਾਰ ਪੈਦਾ ਹੋ ਕੇ ਇਸ ਕੌਮ ਨੂੰ ਰੌਣਕ ਦੇਣਗੇ ਪਰੰਤੂ ਇਹ ਸਾਰਾ ਫਲ ਉਨ੍ਹਾਂ ਸਿੱਧੇ-ਸਾਦੇ ਸਿਦਕੀਆਂ ਦੀ ਮਿਹਨਤਾਂ ਦਾ ਹੈ। ਇਹ ਬਾਤ ਆਮ ਪ੍ਰਸਿਧ ਹੈ ਕਿ ਮਿਸਰ ਇਕ ਦਿਨ ਵਿੱਚ ਨਹੀਂ ਉਸਰਿਆ। ਜਿਸ ਦਾ ਤਾਤਪਰਜ ਇਹ ਹੈ ਕਿ ਆਪਨੇ-ਅਪਨੇ ਵਕਤ ਪਰ ਉੱਨਤੀ ਕਰਨ ਵਾਲੇ ਆਦਮੀਆਂ ਦੇ ਕੰਮ ਆਪਣੇ-ਆਪਣੇ ਸਮੇਂ ਪਰ ਨਤੀਜੇ ਦਿਖਲਾਉਂਦੇ ਰਹਿੰਦੇ ਹਨ, ਜਿਸਤੇ ਸਾਡੇ ਸਾਮ੍ਹਣੇ ਇਨ੍ਹਾਂ ਦੋਹਾਂ ਕੌਮਾਂ ਵਿੱਚ ਵੱਡੇ-ਵੱਡੇ ਰਾਜੇ ਮਹਾਰਾਜੇ, ਸਹਿਨਸ਼ਾਹ, ਧਨਾਢ ਅਤੇ ਆਲਿਮ, ਫਾਜ਼ਿਲ ਬ੍ਰਾਜਮਾਨ ਹੋ ਰਹੇ ਹਨ ਜੋ ਆਪੋ-ਆਪਣੀ ਜਗ੍ਹਾ ਆਪਣੀ ਦੀਨੀ ਅਤੇ ਦੁਨਿਆਵੀ ਉੱਨਤੀ ਵਿੱਚ ਲੱਗੇ ਹੋਏ ਹਨ।

ਹੁਣ ਜਦ ਅਸੀਂ ਖਾਲਸਾ ਕੌਮ ਦੇ ਆਦਿ ਕਰਤਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵੱਲ ਦੇਖਦੇ ਹਾਂ ਤਾਂ ਸਾਫ ਪਾਇਆ ਜਾਂਦਾ ਹੈ ਜੋ ਉਹ ਉਸ ਧਰਤੀ ਪਰ ਪੈਦਾ ਹੋਏ ਸਨ ਜਿੱਥੋਂ ਚਾਰੋਂ ਤਰਫ ਜੰਗਲ ਅਤੇ ਜੰਗਲੀ ਜਾਨਵਰਾਂ ਦਾ ਹੀ ਦਰਸ਼ਨ ਹੁੰਦਾ ਸੀ ਪਰੰਤੂ ਜਦ ਉਨ੍ਹਾਂ ਨੇ ਇਸ ਕੌਮ ਦੇ ਪੈਦਾ ਕਰਨੇ ਦੀ ਬੁਨਿਆਦ ਰੱਖੀ ਤਦ ਆਪਣੇ ਨਾਲ ਇਕ ਗਰੀਬ ਜੱਟ ਜਿਸਦਾ ਨਾਉ ਬਾਲਾ ਸੀ ਅਤੇ ਦੂਸਰਾ ਮਰਦਾਨਾ ਰਬਾਬੀ ਕੀਤਾ ਸੀ। ਇਨ੍ਹਾਂ ਦੇ ਨਾਲ ਬੜੇ-ਬੜੇ ਪਹਾੜਾਂ, ਜੰਗਲਾਂ, ਸਮੁੰਦਰਾਂ ਅਤੇ ਦੁਰਗਮ ਟਾਪੂਆਂ ਵਿੱਚ ਭਰਮਣ ਕਰਕੇ ਆਪਣੇ ਪਵਿੱਤਰ ਉਪਦੇਸ਼ਾਂ ਨਾਲ ਖਾਲਸਾ ਧਰਮ ਅਤੇ ਕੌਮ ਦਾ ਬੀਜ ਬੀਜਿਆ, ਜਿਸਤੇ ਦਸਮੇਂ ਜਾਮੇਂ ਵਿੱਚ ਦਸਮ ਗੁਰੂ ਜੀ ਮਹਾਰਾਜ ਅਤੇ ਉਨ੍ਹਾਂ ਦੇ ਪਿੱਛੋਂ ਸਿਦਕੀ ਸਿੰਘਾਂ ਨੇ ਆਪਣੀਆਂ ਜਾਨਾਂ ਨੂੰ ਘਾਸ ਦੇ ਤਿਨਕਿਆਂ ਵਾਂਗੂ ਕੁਰਬਾਨ ਕਰਕੇ ਇਸ ਪੰਥ ਦੇ ਬੂੱਤ ਨੂੰ ਇਸ ਦੇਸ ਵਿੱਚ ਖੜ੍ਹਾ ਕੀਤਾ। ਕਿਆ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵੇਲੇ ਕੋਈ ਇਹ ਕਹਿ ਸਕਦਾ ਸੀ ਕਿ ਇਕ ਖਾਲਸਾ ਕੌਮ ਐਸੀ ਬਣੇਗੀ ਜਿਸ ਵਿੱਚ ਰਾਜੇ ਮਹਾਰਾਜੇ, ਹਠੀ, ਤਪੀ, ਜਤੀ, ਸਤੀ, ਗੁਣੀ, ਗਯਾਣੀ ਅਤੇ ਬਹਾਦਰ ਸਿੰਘ ਪੈਦਾ ਹੋ ਕੇ ਇਸ ਕੌਮ ਨੂੰ ਨੇਕ ਨਾਮ ਬਣਾਉਣਗੇ।

ਪਰ ਦੇਖਣੇ ਵਿੱਚ ਆਉਂਦਾ ਹੈ ਕਿ ਬਸੂਤ ਸਾਰੇ ਭਾਈ ਇਹ ਆਖਦੇ ਹਨ ਕਿ ਸਿੱਖਾਂ ਵਿੱਚ ਇਤਨੇ ਰਾਜੇ ਨਹੀਂ, ਸੌਦਾਗਰ ਨਹੀਂ, ਵਿਚਾਰਵਾਨ ਨਹੀਂ, ਵਿੱਦਯਵਾਨ ਨਹੀਂ, ਦੂਰੰਦੇਸ਼ ਅਤੇ ਇਤਫਾਕ ਵਾਲੇ ਪੁਰਖ ਨਹੀਂ ਹਨ ਜਿਸਤੇ ਇਹ ਕੌਮ ਛੇਤੀ ਹੀ ਗਿਰ ਜ਼ਾਏਗੀ ਪਰੰਤੂ ਇਸ ਪਰ ਅਸੀਂ ਵੱਡੀ ਨਿਮ੍ਰਤਾ ਨਾਲ ਉਨ੍ਹਾਂ ਅੱਗੇ ਬੇਨਤੀ ਕਰਦੇ ਹਾਂ ਕਿ ਐ ਸੱਜਣ ਜਨੋਂ ਦੇਖੋ ਕਿ ਇਹ ਕੌਮ ਕਿਤਨੇ ਕੁ ਚਿਰ ਦਾ ਛੋਟਾ ਜਿਹਾ ਬੱਚਾ ਹੈ ਜੋ ਹਰ

ਕੌਮਾਂ ਦੀ ਉਮਰਾਂ ਦੇ ਸਾਮ੍ਹਣੇ ਇਹ ਬਹੁਤ ਹੀ ਨਿੱਕਾ ਜਿਹ ਬਾਲ ਹੈ ਕਿੰਤੂ ਜਿਸਤਰ੍ਹਾਂ ਹਠੀ, ਤਪੀ, ਜਤੀ ਅਤੇ ਸਤੀ ਸਿੰਘਾਂ ਨੇ ਆਪਣੀਆਂ ਕੁਰਬਾਨੀਆਂ ਦਾ ਦੁੱਧ ਪਿਲਾਕੇ ਇਸ ਬੱਚੇ ਨੂੰ ਐਥੋਂ ਤਾਈਂ ਪਹੁੰਚਾਇਆ ਹੈ ਜਿਸਤੇ ਹੁਣ ਅੱਗੇ ਤੁਹਾਡਾ ਧਰਮ ਹੈ ਕਿ ਇਸ ਸਮੇਂ ਵਿੱਚ ਉਨ੍ਹਾਂ ਪੁਰਾਤਨੀ ਸਿੰਘਾਂ ਵਾਂਗੂ ਤੁਸੀਂ ਵੀ ਆਪਣੇ ਤਨ, ਮਨ ਅਤੇ ਧਨ ਦੀ ਇਸ ਪੰਥ ਵਾਸਤੇ ਕੁਰਬਾਨੀ ਕਰੋ ਜਿਸਤੇ ਆਸ਼ਾ ਪੈਂਦੀ ਹੈ ਕਿ ਸ੍ਰੀ ਗੁਰੂ ਜੀ ਤੁਹਾਡੀ ਮਿਹਨਤ ਨੂੰ ਸਫਲਾ ਕਰਨਗੇ ਪਰੰਤੂ ਜੇ ਤੁਸੀਂ ਕਰਦੇ ਤਾਂ ਕੁਛ ਨਹੀਂ ਅਰ ਨਿਰੀਆਂ ਗੱਲਾਂ ਨਾਲ ਹੀ ਪੰਥ ਉਨਤੀ ਚਾਹੁੰਦੇ ਹੋ ਤਾਂ ਯਾਦ ਰੱਖੋ ਜੋ ਤੁਹਾਡਾ ਇਹ ਖਯਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਬਚਨ ਦੀ ਨਿਆਈ ਹੈ, ਯਥਾ :—"ਲੋੜੇ ਦਾਖ ਬਿਜੌਰੀਆਂ ਕੀਕਰ ਬੀਜੈ ਜੱਟ ਹੰਢੇ ਉਨ ਕਤਾਇਦਾ ਪੈਧਾ ਲੋੜੈ ਪੱਟ'। ਅਰ ਇਸ ਹਾਲਤ ਵਿੱਚ ਪੰਥ ਦੀ ਉੱਨਤੀ ਪਰ ਸ਼ੋਕ ਕਰਨਾ ਇਸੇ ਤਰ੍ਹਾਂ ਹੈ ਜਿਸ ਤਰ੍ਹਾਂ "ਕੋਹ ਨਾ ਚੱਲੀ ਬਾਬਾ ਤਿਹਾਈ" ਵਾਲੀ ਗੱਲ ਹੈ।

(ਹਾੜ੍ਹ ਦੀ 15 ਸੰ: 1958 ਬਿ:, ਜੂਨ ਦੀ 28 ਸੰ: 1901 ਈ: ਨੂੰ ਲਾਹੌਰ ਤੋਂ 'ਖਾਲਸਾ ਅਖਬਾਰ' ਵਿੱਚ ਛਪਿਆ)

— 0 —

## 6. ਐ ਪੰਥ ਤੂੰ ਆਪਨੇ ਅਸੂਲਾਂ ਪਰ ਪੱਕਾ ਰਹੁ

ਅਸੀਂ ਇਸ ਬਾਤ ਨੂੰ ਅੱਛੀ ਤਰ੍ਹਾਂ ਜਾਣਦੇ ਹਾਂ ਕਿ ਜੋ ਵਸਤੂ ਆਪਣੀ ਅਸਲੀ ਹਾਲਤ ਪਰ ਕਾਇਮ ਰਹਿੰਦੀ ਹੈ ਤਦ ਉਹ ਸਭ ਦੇ ਸਾਮ੍ਹਣੇ ਇੱਜ਼ਤ ਦੀ ਨਿਗਾਹ ਨਾਲ ਦੇਖੀ ਜਾਂਦੀ ਹੈ ਕਿੰਤੂ ਜੋ ਵਸਤੂ ਅਪਨੀ ਅਸਲੀਅਤ ਨੂੰ ਛੱਡ ਬੈਠਦੀ ਹੈ ਤਦ ਉਹ ਹਰ ਇੱਕ ਦੇ ਮੂੰਹੋਂ ਧਿਕਾਰ ਅਤੇ ਨਫਰਤ ਦੇ ਜੋਗ ਹੋ ਜਾਂਦੀ ਹੈ, ਜਿਸ ਤੇ ਸਾਫ ਸਿੱਧ ਹੁੰਦਾ ਹੈ ਕਿ ਹਰ ਇੱਕ ਵਸਤੂ ਦਾ ਅਪਨੀ ਅਸਲੀ ਜਗ੍ਹਾ ਪਰ ਖੜੇ ਰਹਿਨਾਂ ਹੀ ਉਸ ਦੀ ਸ਼ੋਭਾ ਦੇ ਲਾਇਕ ਹੈ, ਜਿਸ ਦੇ ਦ੍ਰਿਸ਼ਟਾਂਤ ਸਾਡੇ ਸਾਮ੍ਹਣੇ ਪ੍ਰਤੱਖ ਹਨ।

ਕੇਸ ਜੋ ਪੁਰਖ ਦੀ ਸੁੰਦਰਤਾ ਦਾ ਇੱਕ ਨਮੂਨਾ ਹਨ, ਅਰ ਜਿਨ੍ਹਾਂ ਦੀ ਸ਼ੋਭਾ ਕਵੀ ਲੋਗ ਅਪਨੇ ਕਾਵਯ ਗ੍ਰੰਥਾਂ ਵਿੱਚ ਵੱਡੇ ਹੀ ਉਤਸ਼ਾਹ ਨਾਲ ਕਰਦੇ ਹਨ, ਉਨ੍ਹਾਂ ਦੀ ਇਤਨੀ ਸੁੰਦਰਤਾ ਅਰ ਸ਼ੋਭਾ ਉਤਨੇ ਚਿਰ ਹੀ ਹੈ ਜਿਤਨਾ ਚਿਰ ਉਹ ਅਪਨੀ ਜਗ੍ਹਾ ਪਰ ਕਾਇਮ ਰਹਿਨ ਪਰੰਤੂ ਜਦ ਉਹ ਅਪਣੇ ਅਪਨੇ ਅਸਥਾਨ ਤੋਂ ਕੱਟਕੇ ਗੇਰੇ ਜਾਨ ਤਦ ਮਹਾਂ ਭਯਾਨਕ ਅਤੇ ਘ੍ਰਿਣਾਂ ਦੇ ਜੋਗ ਹੋ ਜਾਂਦੇ ਹਨ ਅਰ ਉਨ੍ਹਾਂ ਨੂੰ ਹੱਥ ਲਾਉਣ ਤੇ ਭੀ ਚਿਤ ਨੂੰ ਘ੍ਰਿਣਾ ਆਉਂਦੀ ਹੈ।

ਇਸੇ ਤਰ੍ਹਾਂ ਦੰਦ ਜਿਨ੍ਹਾਂ ਨੂੰ ਮੁਖ ਦਾ ਸ਼ਿੰਗਾਰ ਦੇਖਿਆ ਜਾਂਦਾ ਹੈ ਅਰ ਕਵੀ ਲੋਗ ਜਿਨ੍ਹਾਂ ਨੂੰ ਚੰਬੇ ਦੀਆਂ ਕਲੀਆਂ ਅਤੇ ਅਨਾਰ ਦੇ ਦਾਣਿਆਂ ਦੀ ਸ਼ੋਭਾ ਦਿੰਦੇ ਹਨ ਉਹੋ ਦੰਦ ਜੇ ਟੁੱਟ ਕੇ ਮੂੰਹ ਤੇ ਬਾਹਰ ਨਿਕਲ ਜਾਣ ਤਦ ਉਨ੍ਹਾਂ ਨੂੰ ਦੇਖਨ ਲਈ ਭੀ ਚਿੱਤ ਨਹੀਂ ਕਰਦਾ ਅਰ ਉਸ ਵੇਲੇ ਪੁਰਖ ਹੱਥ ਲਾਉਂਦਾ ਭੀ ਘ੍ਰਿਣਾਂ ਕਰਦਾ ਹੈ, ਜਿਸ ਤੇ ਸਾਬਤ ਹੁੰਦਾ ਹੈ ਕਿ ਦੰਦ ਅਪਨੀ ਜਗ੍ਹਾ ਪਰ ਹੀ ਸ਼ੋਭਾ ਦੇ ਜੋਗ ਹੁੰਦੇ ਹਨ।

ਇਸੀ ਤਰ੍ਹਾਂ ਫਾਰਸੀ ਦੇ ਵਿੱਚ ਇੱਕ ਕਥਨ ਹੈ ਕਿ "ਸੰਗੇ ਸੰਗੀਣ ਬਜਾਏ ਖੁਦ ਅਸਤ" ਇਸ ਦਾ ਤਾਤਪ੍ਰਜ ਇਹ ਹੈ ਕਿ ਪੱਥਰ ਅਪਨੀ ਜਗ੍ਹਾ ਪਰ ਪਿਆ ਹੀ ਭਾਰੀ ਕਿਹਾ ਜਾਂਦਾ ਹੈ ਕਿੰਤੂ ਜਦ ਅਪਨੀ ਜਗ੍ਹਾ ਤੇ ਹਲ ਜਾਂਦਾ ਹੈ ਤਦ ਉਹ ਭਾਰਾ ਨਹੀਂ ਕਿਹਾ ਜਾਂਦਾ ।

ਇਸੀ ਤਰ੍ਹਾਂ ਜਦ ਅਸੀਂ ਕੌਮਾਂ ਦਾ ਹਾਲ ਦੇਖਦੇ ਹਾਂ ਤਦ ਭੀ ਇਹੋ ਪਾਉਂਦੇ ਹਾਂ ਅਰ ਖਿਆਲ ਕਰਦੇ ਹਾਂ ਕਿ ਜਿਤਨਾ ਚਿਰ ਕੋਈ ਕੌਮ ਅਪਨੀ ਅਸਲੀ ਜਗ੍ਹਾ ਪਰ ਖੜੀ ਰਹਿੰਦੀ ਹੈ ਉਤਨਾ ਚਿਰ ਉਹ ਸ਼ੋਭਾ ਨੂੰ ਨਾਸ ਕਰ ਦੇਂਦੀ ਹੈ । ਹਿੰਦੂ ਕੌਮ ਇਸੇ ਵਾਸਤੇ ਗਿਰੀ ਹੋਈ ਕਹੀ ਜਾਂਦੀ ਹੈ ਜੋ ਇਹ ਕੌਮ ਅਪਨੀ ਅਸਲੀ ਹਾਲਤ ਤੇ ਗਿਰੀ ਪਈ ਹੈ, ਪ੍ਰੰਤੂ ਈਸਾਈ ਅਤੇ ਮੁਸਲਮਾਨ ਕੌਮਾਂ ਨੇ ਅੱਜ ਕੱਲ ਜੋ ਇੱਜਤ ਹਾਸਲ ਕੀਤੀ ਹੈ ਇਸ ਦਾ ਕਾਰਨ ਇਹੋ ਹੈ ਜੋ ਇਹ ਅਪਨੀ ਜਗ੍ਹਾ ਪਰ ਕਾਇਮ ਰਹੀਆਂ ਹਨ ,ਜਸ ਤੇ ਕੌਮੀ ਖਯਾਲਾਤ ਇਨ੍ਹਾਂ ਦੇ ਮਨਾਂ ਵਿੱਚ ਕੁੱਟ ਕੁੱਟ ਕੇ ਭਰੇ ਹੋਏ ਹਨ ਜਿਸ ਦੇ ਪ੍ਰਤਾਪ ਇਹ ਕੌਮਾਂ ਪ੍ਰਤਾਪਵਾਨ ਹਨ ।

ਇਸੇ ਤਰ੍ਹਾਂ ਖਾਲਸਾ ਕੌਮ ਭੀ ਜਿਤਨੇ ਚਿਰ ਅੰਮ੍ਰਿਤ ਪਰ ਵਿਸ਼ਵਾਸ ਕਰਕੇ ਦਸਮੇਂ ਗੁਰੂ ਜੀ ਦੇ ਉਪਦੇਸ਼ਾਂ ਪਰ ਚਲਦੀ ਰਹੀ ਉਤਨਾ ਚਿਰ ਇਸ ਦੇ ਛੋਟੇ ਛੋਟੇ ਖਾਨਦਾਨ ਭੀ ਸਿੰਘ ਸਰਦਾਰ ਕਰਕੇ ਪੁਕਾਰੇ ਜਾਂਦੇ ਸਨ ਅਰ ਹੋਰ ਆਦਮੀਆਂ ਨੂੰ ਇਨ੍ਹਾਂ ਦੇ ਅੱਗੇ ਓਹ ਇੱਜ਼ਤ ਨਹੀਂ ਸੀ ਪਰੰਤੂ ਸ਼ੋਕ ਦੀ ਬਾਤ ਹੈ ਕਿ ਜਦ ਤੇ ਇਸ ਕੌਮ ਦੇ ਆਦਮੀ ਧਰਮ ਤੇ ਗਿਰ ਕੇ ਦਸਮੇਂ ਗੁਰੂ ਜੀ ਮਹਾਰਾਜ ਦੇ ਅੰਮ੍ਰਿਤ ਦੀ ਸ਼ਕਤੀ ਨੂੰ ਵਿਸਾਰ ਬੈਠੇ ਹਨ ਅਤੇ ਵਿਕਾਰਾਂ ਵਿੱਚ ਪੈ ਕੇ ਅਪਨਾ ਨਾਸ਼ ਕਰ ਬੈਠੇ ਹਨ ਤਦ ਤੇ ਇਹ ਕੌਮ ਹਾਸੀ ਦੇ ਜੋਗ ਹੋ ਗਈ ਹੈ ਜਿਸ ਤੇ ਮੂਰਖ ਤੇ ਮੂਰਖ ਆਦਮੀ ਭੀ ਹਰ ਇੱਕ ਬੇਵਕੂਫੀ ਦੀ ਬਾਤ ਵਿੱਚ 'ਸਿੱਖਾਂ ਸ਼ਾਹੀ' ਕਰਕੇ ਪੁਕਾਰਨ ਲਗ ਗਿਆ ਹੈ ਇਸ ਦਾ ਕਾਰਨ ਇਹੋ ਹੈ ਜੋ ਖਾਲਸਾ ਜੀ ਅਪਨੇ ਅਪਨੇ ਅਸੂਲਾਂ ਪਰ ਪੱਕਾ ਨਹੀਂ ਰਿਹਾ, ਜਿਸ ਤੇ ਇਸ ਦੀ ਦਸ਼ਾ ਇਹ ਹੋ ਗਈ ਹੈ ।

ਇਸ ਵਾਸਤੇ ਅਸੀਂ ਵੱਡੀ ਨਿੰਮ੍ਰਤਾ ਨਾਲ ਪੰਥ ਹਤੈਸ਼ੀਆਂ ਅੱਗੇ ਬੇਨਤੀ ਕਰਦੇ ਹਾਂ ਕਿ ਐ ਸੱਜਨ ਜਨੋ ਆਪ ਜਾਗੋ ਅਰ ਦੇਖੋ ਜੋ ਆਪ ਦੀ ਹਾਲਤ ਕਿੱਥੋਂ ਤੋੜੀ ਗਿਰ ਗਈ ਹੈ, ਅਰ ਜਿਸਦਾ ਨਤੀਜਾ ਇਹ ਹੋਵੇਗਾ ਕਿ ਆਪ ਦੀ ਇੱਜ਼ਤ ਇਸ ਸੰਸਾਰ ਪਰ ਰੱਤੀ ਭਰ ਭੀ ਨਹੀਂ ਰਹੇਗੀ, ਇਸ ਵਾਸਤੇ ਹੇ ਸੱਜਨ ਜਨੋਂ ਆਪ ਉਠੋ ਅਰ ਪੁਕਾਰੋ ਕਿ ਐ ਪੰਥ ਤੂੰ ਅਪਨੇ ਅਸੂਲਾਂ ਪਰ ਪੱਕਾ ਰਹੁ ।

(ਹਾੜ ਦੀ 29 ਸੰਮ: 1958 ਬਿ: ਜੁਲਾਈ ਦੀ 12 ਸੰ: 1901 ਈ: ਨੂੰ
ਲਾਹੌਰ ਤੋਂ: 'ਖਾਲਸਾ ਅਖਬਾਰ' ਸਪਤਾਹਕ ਵਿੱਚ ਛਪਿਆ)

— 0 —

## 7. ਸਾਡੀ ਸਿੰਘਣੀਆਂ ਦੀ ਉੱਨਤੀ

ਜਦੋਂ ਅਸੀਂ ਕੌਮੀ ਉੱਨਤੀ ਦੇ ਸਾਧਨ ਸੋਚਦੇ ਹਾਂ ਤਾਂ ਉਨ੍ਹਾਂ ਸਾਧਨਾਂ ਵਿਚੋਂ ਇਕ ਤਰੱਕੀ ਦਾ ਸਾਧਨ ਸਾਨੂੰ ਇਸਤ੍ਰੀਆਂ ਦਾ ਅੱਛਾ ਅਰ ਧਰਮ ਪਰ ਪਰਪੱਕ ਹੋਣਾ ਨਜ਼ਰ

ਆਉਂਦਾ ਹੈ ਕਿਉਂਕਿ ਜਿਸ ਕੌਮ ਦੀਆਂ ਇਸਤਰੀਆਂ ਧਰਮ ਪਰ ਦ੍ਰਿੜ ਅਤੇ ਸ੍ਰਿਸ਼ਟਾਚਾਰ ਰੱਖਦੀਆਂ ਹੋਣ ਉਸ ਕੌਮ ਦੇ ਹੋਣਹਾਰ ਬੱਚੇ ਭੀ ਛੋਟੀ ਉਮਰਾ ਤੋਂ ਹੀ ਧਰਮ ਦੇ ਨਿਸਚੇ ਵਾਲੇ ਹੁੰਦੇ ਹਨ। ਕਾਰਣ ਇਹ ਹੈ ਕਿ ਉਹ ਛੋਟੀ ਉਮਰਾ ਤੋਂ ਹੀ ਧਰਮ ਦੇ ਨਿਸਚੇ ਵਾਲੇ ਹੁੰਦੇ ਹਨ। ਕਾਰਣ ਇਹ ਹੈ ਕਿ ਉਹ ਛੋਟੀ ਉਮਰਾਂ ਤੋਂ ਹੀ ਧਰਮ ਦੀਆਂ ਗੱਲਾਂ ਆਪਣੀ ਮਾਈ ਪਾਸੋਂ ਸੁਣਦੇ ਰਹਿੰਦੇ ਹਨ ਜਿਸਤੇ ਉਨ੍ਹਾਂ ਦੇ ਹਿਰਦਿਆਂ ਵਿਚ ਧਰਮ ਦਾ ਅੰਕੁਰ ਦ੍ਰਿੜ ਹੋ ਜਾਂਦਾ ਹੈ, ਪਰੰਤੂ ਜਿਸ ਕੌਮ ਦੀਆਂ ਇਸਤ੍ਰੀਆਂ ਧਰਮ ਕਰਮ ਵਿਚ ਪ੍ਰੇਮ ਨਾ ਰੱਖਦੀਆਂ ਹੋਣ ਉਹ ਕੌਮਾਂ ਕਦੇ ਭੀ ਆਪਣੀ ਉੱਨਤੀ ਨਹੀਂ ਕਰ ਸਕਦੀਆਂ।

ਜਦੋਂ ਅਸੀਂ ਈਸਾਈ ਧਰਮ ਦੀਆਂ ਇਸਤ੍ਰੀਆਂ ਵੱਲ ਦੇਖਦੇ ਹਾਂ ਤਾਂ ਕੀ ਪਾਉਂਦੇ ਹਾਂ ਕਿ ਇਹ ਆਪਣੇ ਤਨ ਮਨ ਅਤੇ ਧਨ ਨੂੰ ਕੌਮੀ ਉਨਤੀ ਵਾਸਤੇ ਖਰਚ ਕਰ ਰਹੀਆਂ ਹਨ, ਅਤੇ ਦੁਨਯਾਵੀ ਕੰਮਾ ਧੰਦਿਆਂ ਨੂੰ ਉਹ ਧਰਮ ਦੇ ਮੁਕਾਬਲੇ ਪਰ ਤੁਛ ਜਾਣਦੀਆਂ ਹਨ। ਕੋਈ ਈਸਾਈ ਇਸਤ੍ਰੀ ਐਸੀ ਨਾ ਹੋਵੇਗੀ ਜਿਸ ਨੂੰ ਆਪਣੇ ਧਰਮ ਨਾਲ ਪ੍ਰੇਮ ਨਾ ਹੋਵੇ ਅਰ ਅੰਜੀਲਾ ਤੋਂ ਵਾਕਫ ਨਾ ਹੋਵੇ। ਉਨ੍ਹਾਂ ਦੇ ਧਾਰਮਕ ਨਿਸਚੇ ਦਾ ਥੋੜਾ ਜਿਹਾ ਨਮੂਨਾ ਅਸੀਂ ਏਥੇ ਦਸਦੇ ਹਾਂ। ਜਿਸ ਦਿਨ ਐਤਵਾਰ ਹੁੰਦਾ ਹੈ ਤਾਂ ਐਨ ਵਕਤ ਪਰ ਉਹ ਹੱਥ ਵਿਚ ਅੰਜੀਲਾਂ ਫੜੀ ਗਿਰਜੇ ਵਿਖੇ ਪਹੁੰਚਦੀਆਂ ਹਨ, ਭਾਵੇਂ ਘਰਾਂ ਵਿਚ ਉਨ੍ਹਾਂ ਨੂੰ ਕਿਤਨਾ ਹੀ ਕੰਮ ਕਿਉਂ ਨਾ ਹੋਵੇ, ਜਿਨ੍ਹਾਂ ਨੂੰ ਦੇਖ ਦੇਖ ਕੇ ਉਨ੍ਹਾਂ ਦੇ ਬੱਚੇ ਬਚਪਨ ਤੋਂ ਧਰਮੀ ਬਣਦੇ ਹਨ ਉਨ੍ਹਾਂ ਦੇ ਹਿਰਦਿਆਂ ਵਿਚ ਧਰਮ ਭਾਵ ਦੇ ਹੋਣੇ ਦਾ ਨਮੂਨਾਂ ਇਹ ਹੈ ਕਿ ਬੜੇ ਬੜੇ ਘਰਾਣਿਆਂ ਦੀਆਂ ਮਿਸਾਂ 'ਸੰਸਾਰ ਦੇ ਸਾਰੇ ਐਸ਼ ਅਤੇ ਆਰਾਮ ਨੂੰ ਆਪਣੇ ਧਰਮ ਦੀ ਤਰੱਕੀ ਲਈ ਛੱਡ ਕੇ ਤਮਾਮ ਧਨ ਪਦਾਰਥ ਮੁਲਕ ਅਤੇ ਸੰਬੰਧੀਆਂ ਨੂੰ ਤਿਆਗ ਕੇ ਦੇਸ਼ ਤੋਂ ਪਰਦੇਸ਼ਾਂ ਵਿਚ ਜਾਕੇ ਧਰਮ ਉੱਨਤੀ ਲਈ ਕਸ਼ਟ ਸਹਾਰਦੀਆਂ ਹਨ, ਅਰ ਸ਼ਹਰ ਬਸ਼ਹਰ ਗਾਂਉ ਗਾਂਉਂ ਅਤੇ ਘਰ ਘਰ ਵਿਚ ਫਿਰ ਫਿਰ ਕੇ ਆਪਣੇ ਧਰਮ ਦਾ ਪ੍ਰਚਾਰ ਕਰਦੀਆਂ ਹਨ। ਭਾਂਵੇਂ ਲੋਕੀਂ ਉਨ੍ਹਾਂ ਨੂੰ ਅਨੇਕ ਦੁਰਬਚਨ ਭੀ ਬੋਲਦੇ ਹਨ ਅਰ ਘਰਾਂ ਵਿਚ ਵੜਨੋਂ ਭੀ ਮਨ੍ਹਾ ਕਰਦੇ ਹਨ ਪਰੰਤੂ ਉਹ ਆਪਣੇ ਆਸ਼ੇ ਪਰ ਸਾਬਤ ਕਦਮ ਰਹਕੇ ਉਨ੍ਹਾਂ ਲੋਕਾਂ ਦੇ ਖੋਟੇ ਬਚਨਾ ਪਰ ਧਿਆਨ ਨਹੀਂ ਕਰਦੀਆਂ, ਜਿਸ ਦਾ ਫਲ ਇਹ ਹੋਯਾ ਹੈ ਕਿ ਅੱਜ ਕੱਲ ਕੋਈ ਐਸਾ ਮੁਲਕ ਅਤੇ ਦੇਸ਼ ਦੇਖਣ ਵਿਚ ਨਹੀਂ ਆਉਂਦਾ ਜਿਸ ਵਿਚ ਇਹ ਧਰਮ ਉੱਨਤੀ ਨਾਂ ਕਰਦਾ ਹੋਵੇ, ਦੂਰ ਕਿਉਂ ਜਾਂਦੇ ਹੋ ਮਦਰਾਸ ਅਤੇ ਆਸਾਮ ਵਿਚ ਇਸਾਈਆਂ ਦੇ ਨੱਗਰਾਂ ਦੇ ਨੱਗਰ ਵਸਦੇ ਹਨ।

ਹੁਣ ਲਵੋ ਮੁਸਲਮਾਨ ਇਸਤ੍ਰੀਆਂ ਇਹ ਆਪਣੇ ਧਰਮ ਵਿਚ ਐਸੀਆਂ ਪੱਕੀਆਂ ਹੁੰਦੀਆਂ ਹਨ ਕਿ ਪੰਜ ਵੇਲੇ ਨਮਾਜ਼ ਪੜ੍ਹਦੀਆਂ ਅਰ ਹਜ਼ਰਤ ਮੁਹੰਮਦ ਸਾਹਿਬ ਤੋਂ ਬਿਨਾਂ ਕਿਸੇ ਨੂੰ ਭੁਲੇਖੇ ਭੀ ਅੱਛਾ ਨਹੀਂ ਜਾਣਦੀਆਂ ਆਪਣੇ ਦੀਨ ਦੀ ਉੱਨਤੀ ਲਈ ਇਹ ਭੀ ਈਸਾਈ ਇਸਤ੍ਰੀਆਂ ਤੋਂ ਘਟ ਯਤਨ ਨਹੀਂ ਕਰਦੀਆਂ ਕਿੰਤੂ ਜਦੋਂ ਇਹ ਹੋਰ ਕੌਮਾਂ ਦੀਆਂ ਇਸਤ੍ਰੀਆਂ ਨੂੰ ਮਿਲਦੀਆਂ ਹਨ ਤਾਂ ਉਨ੍ਹਾਂ ਨੂੰ ਆਪਣੇ ਧਰਮ ਦੀ ਉੱਤਮਤਾ ਦੱਸਣਾ ਆਪਣਾ ਬੜਾ ਭਾਰਾ ਫਰਜ਼ ਜਾਣਦੀਆਂ ਹਨ। ਅਰ ਆਪ ਭੁੱਲਕੇ ਭੀ ਹੋਰ ਪਾਸੇ ਦਿਲ ਨਹੀਂ ਡੁਲਾਉਂਦੀਆਂ। ਇਨ੍ਹਾਂ ਦੇ ਯਤਨ ਨੇ ਭੀ 13 ਸੌ ਸਾਲ ਵਿਚ ਦੀਨ

ਮਹੰਮਦੀ ਨੂੰ ਐਸੀ ਤਰੱਕੀ ਦਿੱਤੀ ਹੈ ਕਿ ਤਕਰੀਬਨ ਸਾਰੀ ਦੁਨੀਆਂ ਵਿੱਚ ਇਹ ਮਜਹਬ ਪਾਯਾ ਜਾਂਦਾ ਹੈ ਅਰ ਹਿੰਦੁਸਤਾਨ ਵਿਚ ਤਾਂ ਬਹੁਤ ਸਾਰੇ ਮੁਸਲਮਾਨ ਹੋ ਗਏ ਹਨ ।

ਹੁਣ ਜਦੋਂ ਅਸੀਂ ਇਨ੍ਹਾਂ ਉਪਰਲੀਆਂ ਕੌਮਾਂ ਦੇ ਮੁਕਾਬਲੇ ਧਰ ਆਪਣੀ ਕੌਮ ਦੀਆਂ ਇਸਤ੍ਰੀਆਂ ਵੱਲ ਧਿਆਨ ਕਰਦੇ ਹਾਂ ਤਾਂ ਇਨ੍ਹਾਂ ਵਿਚ ਪ੍ਰੇਮ, ਪੰਥ ਉੱਨਤੀ ਦੀ ਗੰਧ ਮਾਤ੍ਰ ਭੀ ਨਹੀਂ ਪਾਉਂਦੇ ਕਿੰਤੂ ਅਨਪੜ੍ਹ, ਜਾਹਲ ਅਤੇ ਧਰਮ ਤੋਂ ਬਿਲਕੁਲ ਗਿਰੀਆਂ ਹੋਈਆਂ ਪਾਉਂਦੇ ਹਾਂ, ਦੇਸ਼ਾਂ ਪਰਦੇਸ਼ਾ ਵਿਚ ਭਰਮਨ ਕਰਕੇ ਧਰਮ ਦਾ ਪ੍ਰਚਾਰ ਕਰਨੇ ਦੀ ਉਮੰਦ ਤਾਂ ਇਕ ਪਾਸੇ ਰਹੀ ਇਨ੍ਹਾਂ ਦੇ ਘਰ ਦੇ ਬੱਚਿਆਂ ਨੂੰ ਭੀ ਮਾਲੂਮ ਨਹੀਂ ਹੁੰਦਾ ਕਿ ਧਰਮ ਕਿਸ ਵਸਤੂ ਦਾ ਨਾਮ ਹੈ ਅਰ ਅਸੀਂ ਕੌਣ ਹਾਂ ਅਰ ਸਾਡਾ ਧਰਮ ਕੀ ਹੈ । ਪਹਲੇ ਸਮਿਆਂ ਦੀਆਂ ਇਸਤ੍ਰੀਆਂ ਨਾਲ ਜੇ ਅੱਜ ਕੱਲ ਦੀਆਂ ਦਾ ਮੁਕਾਬਲਾ ਕੀਤਾ ਜਾਵੇ ਤਾਂ ਜ਼ਿਮੀਂ ਅਸਮਾਨ ਦਾ ਫਰਕ ਨਜ਼ਰ ਆਉਂਦਾ ਹੈ । ਕਿੱਥੇ ਭਾਗੋ ਦੀ ਸੂਰਬੀਰਤਾ ਅਰ ਨਿਸਚਾ, ਕਿੱਥੇ ਨਾਦਰਸ਼ਾਹ ਅਤੇ ਮੀਰ ਮੰਨੂੰ ਦੇ ਜ਼ੁਲਮਾਂ ਨੂੰ ਪ੍ਰਮੇਸ਼ਵਰ ਦਾ ਭਾਣਾ ਮਿੱਠਾ ਜਾਣ ਕੇ ਸਿਰ ਸਹਨੇ ਦੀ ਸਮ੍ਰੱਥਾ ਰੱਖਣ ਵਾਲੀਆਂ ਸਿੰਘਣੀਆਂ, ਜਿਨ੍ਹਾਂ ਦੇ ਕਾਰਨਾਮੇ ਸੁਣਕੇ ਮੁਰਦਾ ਦਿਲ ਵਿਚ ਭੀ ਇਕ ਵਾਰ ਤਾਂ ਧਰਮ ਦਾ ਜੋਸ਼ ਲਹਿਰਾਂ ਮਾਰ ਆਉਂਦਾ ਹੈ ਪ੍ਰੰਤੂ ਜਦੋਂ ਅਸੀਂ ਅੱਜ ਕੱਲ ਉਨ੍ਹਾਂ ਸਿਦਕਵਾਨਾਂ ਸਿੰਘਣੀਆਂ ਦੀ ਔਲਾਦ ਹੁਣ ਦੀਆਂ ਸਿੰਘਣੀਆਂ ਵੱਲ ਵੇਖਦੇ ਹਾਂ ਤਾਂ ਇਨ੍ਹਾਂ ਵਿਚ ਉਹ ਗੁਣ ਜੋ ਕਿ ਮਾਤਾ ਦੇ ਗੁਣ ਪੁਤਰੀਆਂ ਵਿੱਚ ਸਿਆਣੇ ਪੁਰਖ ਆਖਦੇ ਹਨ ਬਿਲਕੁਲ ਨਹੀਂ ਪਾਉਂਦੇ । ਉਹ ਜ਼ੁਲਮ ਦੇ ਸਮਿਆਂ ਵਿਚ ਜੂਹਾਂ ਅਤੇ ਜੰਗਲਾਂ ਵਿਚ ਜਿੱਥੇ ਸ਼ੇਰ ਆਦਿਕ ਜਾਨਵਰਾਂ ਦੇ ਭੈ ਸਨ ਨਿਧੜਕ ਵਿਚਰਦੀਆਂ ਅਰ ਆਪਣੇ ਭਰਾਵਾਂ ਦੀ ਸੇਵਾਂ ਵਿਚ ਹਿੱਸਾ ਲੈਂਦੀਆਂ ਸਨ ਕਿੱਥੇ ਇਹ ਅੱਜ ਕਲ ਆਪਣੇ ਘਰਾਂ ਵਿਚ ਬਿੱਲੀਆਂ ਅਤੇ ਚੂਹਿਆਂ ਪਾਸੋਂ ਡਰਕੇ ਅੰਧੇਰੇ ਵਿਚ ਅੰਦਰ ਨਹੀਂ ਵੜਦੀਆਂ, ਕਿਥੇ ਕੈਦ ਖਾਨਿਆਂ ਅਰ ਜੰਗਲਾਂ ਵਿਚ ਭੁਖੇ ਅਤੇ ਪਿਆਸੇ ਰਹਿ ਕੇ ਬਾਣੀ ਦੇ ਪਾਠ ਅਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਬਿਨਾਂ ਨਾਗਾ ਦਰਸ਼ਨ ਕਰਨ ਵਾਲੀਆਂ ਸੁਭਾਗ ਇਸਤਰੀਆਂ, ਕਿੱਥੇ ਆਨੰਦ ਯੁਕਤ ਘਰਾਂ ਵਿਚ ਰਹਿ ਕੇ ਸ੍ਰੀ ਗੁਰੂ ਗਰੰਥ ਸਾਹਿਬ ਅਤੇ ਨਿਤਨੇਮ ਨੂੰ ਛੱਡ ਕੇ ਮੰਤਰਾਂ ਜੰਤਰਾਂ ਅਤੇ ਕਬਰਾਂ ਪਰ ਭਟਕਣ ਵਾਲੀਆਂ ਸਿੰਘਣੀਆਂ, ਕਿਥੇ ਅਕਾਲ ਪੁਰਖ ਤੋਂ ਬਿਨਾਂ ਕਿਥੇ ਦੇਵੀ, ਦੇਵਤੇ, ਭੂਤ ਪਰੇਤ ਅਤੇ ਅਵਤਾਰਾਂ ਪੈਗੰਬਰਾਂ ਨੂੰ ਤੁੱਛ ਸਮਝਣ ਵਾਲੀਆਂ ਸਿਦਕਵਾਨ ਭੈਣਾਂ, ਕਿਥੇ ਭਰਾਈਆਂ ਦੀਆਂ ਸ਼ੀਰਨੀਆਂ ਖਾਣ ਵਾਲੀਆਂ, ਕਿਥੇ ਔਲਾਦ ਨੂੰ ਸ਼੍ਰੇਸ਼ਟਾਚਾਰ ਦੀ ਹਰਦਮ ਸਿੱਖਿਆ ਦੇਣ ਵਾਲੀਆਂ ਕਿੱਥੇ ਆਪਣੀ ਹੱਥੀਂ ਕੁਰੀਤਾਂ ਦੀ ਸਿੱਖਿਯਾ ਦੇਣ ਵਾਲੀਆਂ, ਇਸ ਮੁਕਾਬਲੇ ਤੇ ਸਾਨੂੰ ਮਜਬੂਰਨ ਇਹ ਆਖਣਾ ਪੈਂਦਾ ਹੈ ਕਿ ਇਹ ਅੱਜ ਕਲ ਦੀਆਂ ਸਿਘਣੀਆਂ ਸਿੰਘਣੀਆਂ ਕਹਾਉਣ ਦੇ ਯੋਗ ਨਹੀਂ ਹਨ । ਜਿਤਨੀ ਕੌਮੀ ਉੱਨਤੀ ਵਿਚ ਰੁਕਾਵਟ ਹੈ ਇਨ੍ਹਾਂ ਦੇ ਅਗਿਆਨ ਦੇ ਕਾਰਨ ਹੈ । ਅਸੀਂ ਜੋ ਕੁਝ ਕਰਦੇ ਹਾਂ ਇਹ ਸਾਡੇ ਵਿਰੁਧ ਕਰਦੀਆਂ ਹਨ, ਭਲਾਂ ਸੋਚੋ ਜਿਸ ਘਰ ਵਿਚ ਦੋ ਆਦਮੀਆਂ ਦੇ ਦੋ ਮਤੇ ਹੋਣ ਉਹ ਕਿੰਨਾ ਕੁ ਚਿਰ ਵੱਸੇਗਾ, ਇਸਤਰੀ ਨੂੰ ਲੋਕੀਂ ਪੁਰਖ ਦੀ ਵਜ਼ੀਰ ਆਖਦੇ ਹਨ ਭਲਾਂ ਜੇ ਵਜ਼ੀਰ ਹੀ ਬਾਦਸ਼ਾਹ ਦੇ ਉਲਟ ਹੋਵੇ ਤਾਂ ਫਿਰ ਕੌਣ ਰੱਖ ਸਕਦਾ ਹੈ ਇਸੀ ਪਰ ਇਕ ਮਹਾਤਮਾਂ ਦਾ ਕਥਨ ਵੀ ਹੈ ਯਥਾ :

"ਖਸਮ ਪੂਜੇ ਦੇਵਤਾ ਭੂਤ ਪੂਜਨੀ ਜੋਇ।"
"ਏਕ ਗ੍ਰਿਹਿ ਵਿਖੇ ਦੋ ਮਤਾ ਕੁਸ਼ਲ ਕਵਨ ਵਿਧ ਹੋਇ"

ਹੁਣ ਜ਼ਰਾ ਇਸ ਲੇਖ ਨੂੰ ਵਿਚਾਰਕੇ ਸਾਡੀਆਂ ਮਾਈਆਂ, ਭੈਣਾਂ ਤੇ ਬੀਬੀਆਂ ਹੀ ਦੱਸਣ ਕਿ ਤੁਸੀਂ ਹੋਰ ਕੌਮਾਂ ਦੀਆਂ ਇਸਤਰੀਆ ਦੇ ਮੁਕਾਬਲੇ ਪਰ ਆਪਣੇ ਵਿਚ ਕੀ ਉੱਨਤੀ ਕੀਤੀ ਹੈ ? ਸੁਵਾਏ ਇਸ ਦੇ ਕਿ ਤੁਸੀਂ ਆਪਣੀ ਉੱਤਮਤਾ ਅਤੇ ਧਰਮ ਭਾਵ ਤੋਂ ਗਿਰ ਕੇ ਅਧੋਗਤੀ ਨੂੰ ਚਲੀਆਂ ਗਈਆਂ ਹੋ ਦੇਖੋ ਤੁਹਾਡੇ ਹਮਸਾਇਆਂ ਦੀਆਂ ਇਸਤ੍ਰੀਆਂ ਕਿਤਨੀ ਤਰੱਕੀ ਕਰ ਗਈਆਂ ਹਨ, ਅਰ ਤੁਸੀਂ ਇਤਨੀਆਂ ਗਿਰ ਗਈਆਂ ਹਨ ਅਰ ਦਿਨੋਂ ਦਿਨ ਗਿਰੀਆਂ ਜਾ ਰਹੀਆਂ ਹੋ, ਸੋਚੋ ਅਰ ਸੁਧਾਰੋ ਆਪਣੇ ਆਪ ਨੂੰ ਅਰ ਆਪਣੀਆਂ ਸਿੰਘਣੀਆਂ ਦੇ ਨਮੂਨੇ ਬਣਕੇ ਦੱਸੋ। ਇਸ ਸੁਖ ਅਮਨ ਦੇ ਰਾਜ ਵਿਚ ਉੱਤਮ ਸਮਯ ਹੈ ਇਹ ਯਾਦ ਰੱਖੋ ਜੇ ਹੁਣ ਵੀ ਨਾ ਉੱਨਤੀ ਕੀਤੀ ਤਾਂ ਫੇਰ ਤੁਸੀਂ ਕਦੇ ਧਰਮ ਭਾਵ ਦੀ ਹਾਲਤ ਵਿਚ ਆ ਸਕੋਗੀਆਂ।

ਅਸੀਂ ਬੜੀ ਨਿੰਮ੍ਰਤਾ ਨਾਲ ਆਪਣੀਆਂ ਮਾਈਆ, ਭੈਣਾਂ, ਬੀਬੀਆਂ ਅੱਗੇ ਬੇਨਤੀ ਕਰਦੇ ਹਾਂ ਕਿ ਇਸ ਉੱਤਮ ਰਾਜ ਵਿਚ ਹੁਣ ਤੁਹਾਡਾ ਉੱਨਤੀ ਕਰਨੇ ਦਾ ਵੇਲਾ ਹੈ, ਆਪਣੇ ਆਪ ਨੂੰ ਸੁਧਾਰੋ ਅਰ ਪੁਰਾਤਨੀ ਸਿੰਘਣੀਆਂ ਦੇ ਨਿਸਚੇ ਅਤੇ ਵਿਸ਼ਵਾਸ਼ ਨੂੰ ਕਾਇਮ ਰੱਖੋ ਜੋ ਤੁਹਾਡਾ ਪਰਮ ਕਰਤੱਵ ਅਤੇ ਕ੍ਰਿਤਗਯਤਾ ਹੈ, ਨਹੀਂ ਤਾਂ ਯਾਦ ਰੱਖੋ ਜੇ ਤੁਸੀਂ ਉਨ੍ਹਾਂ ਆਪਣੀਆਂ ਬੜੀਆਂ ਪਰਉਪਕਾਰਨਾਂ ਦਾ ਕਦਰ ਨਾ ਕੀਤਾ ਤਾ ਤੁਸੀਂ ਉਸ ਕ੍ਰਿਤਘਣਤਾ ਦੇ ਪਾਪ ਨਾਲ ਐਥੋਂ ਤਕ ਗਿਰ ਜਾਓਗੀਆਂ ਕਿ ਫੇਰ ਕਦੇ ਭੀ ਨਹੀਂ ਸੰਭਾਲ ਸਕੋਗੀਆਂ। ਸੋ ਆਸ਼ਾ ਹੈ ਸਾਡੀਆਂ ਭੈਣਾਂ ਜ਼ਰੂਰ ਉੱਜ ਤੋਂ ਆਪੋ ਆਪਣੀ ਥਾਂ ਧਰਮ ਉੱਨਤੀ ਦੇ ਬੀੜੇ ਉਠਾ ਕੇ ਪਹਿਲੇ ਆਪਣੇ ਆਪ ਨੂੰ ਸੁਧਾਰਨ ਦਾ ਯਤਨ ਕਰਨਗੀਆਂ।

(ਸਾਉਣ ਦੀ 26 ਸੰ: 1958 ਬਿ:, ਅਗਸਤ 9 ਸੰ: 1901 ਈ: ਨੂੰ ਨੰ: 15, ਜਿ: ਨੰ: 9 ਵਿਚ ਲਾਹੌਰ 'ਖਾਲਸਾ-ਅਖਬਾਰ' ਸਪਤਾਹਕ ਵਿਚ ਛਪਿਆ।)



## 8. ਮੁੰਡਨ ਈਸ਼ਵਰ ਵੱਲੋਂ ਨਹੀਂ

ਮੁੰਡਨ ਦੀ ਰਸਮ ਅੱਜ ਕਲ ਇਤਨੀ ਤਰੱਕੀ ਪਰ ਹੈ ਕਿ ਕੋਈ ਹਿੰਦੂ ਸ਼ਾਇਦ ਹੀ ਇਸਤੇ ਬਚਿਆ ਹੋਵੇਗਾ, ਇਹ ਰਸਮ ਤਕਰੀਬਨ ਰੋਜ਼ ਰੋਜ਼ ਉੱਨਤੀ ਪਰ ਹੀ ਦੇਖੀ ਜਾ ਰਹੀ ਹੈ, ਇਸ ਦਾ ਪਹਿਲਾ ਸਬੂਤ ਇਹ ਹੈ ਕਿ ਬੀਸ ਬਰਸ ਪਹਿਲੋਂ ਜਿਤਨੇ ਹਿੰਦੂ ਹੁੰਦੇ ਜੇ ਉਨ੍ਹਾਂ ਦੇ ਸਿਰਾਂ ਪਰ ਲੰਮੇ ਲੰਮੇ ਪਟੇ ਅਤੇ ਦਾੜ੍ਹੀਆਂ ਹੁੰਦੀਆਂ ਸਨ ਜਿਨ੍ਹਾਂ ਦਾ ਨਮੂਨਾ ਕਿਤੇ-ਕਿਤੇ ਅਜੇ ਭੀ ਪਾਯਾ ਜਾਂਦਾ ਹੈ ਪਰੰਤੂ ਉਨ੍ਹਾਂ ਦੇ ਹੀ ਪੁੱਤਰ ਹੁਣ ਮੂੰਹ ਸਿਰ ਮੁਨਾਉਂਦੇ ਹਨ ਜਿਸ ਤੇ ਉਹ ਪਟਿਆਂ ਅਤੇ ਦਾੜ੍ਹੀ ਦੀ ਰਸਮ ਭੀ ਤਕਰੀਬਨ ਗੁੰਮ ਹੀ ਹੋ ਚੁੱਕੀ ਹੈ।

ਦੂਸਰਾ ਅੱਗੇ ਸਿਰਫ ਆਦਮੀ ਹੀ ਸਿਰ ਮੁਨਾਯਾ ਕਰਦੇ ਸੇ ਪਰੰਤੂ ਹੁਣ ਸਿਰ ਮੁੰਨੀ ਬੀਮਾਰੀ ਨੇ ਐਥੋਂ ਤਾਈਂ ਉੱਨਤੀ ਕੀਤੀ ਹੈ ਕਿ ਹਿੰਦੂਆਂ ਦੀਆਂ ਹਜ਼ਾਰਾਂ ਇਸਤ੍ਰੀਆਂ ਹਰਦੁਆਰ ਅਤੇ ਪ੍ਰਯਾਗ ਰਾਜ ਜਾਕੇ ਸਿਰ ਮੁਨਾਕੇ ਬੁਟੀਆਂ ਸ਼ਕਲਾਂ ਬਣਾਕੇ ਆਉਂਦੀਆਂ ਹਨ, ਖਾਸ ਕਰਕੇ ਮਾਰਵਾੜ ਅਤੇ ਨੇਪਾਲ ਆਦਿਕ ਇਲਾਕਿਆ ਨੇ ਇਸ ਵਿੱਚ ਬਹੁਤ ਉੱਨਤੀ ਕੀਤੀ ਹੈ।

ਬਹੁਤ ਸਾਰੇ ਵਿਚਾਰ ਤੋਂ ਰਹਿਤ ਪੁਰਸ਼ਾਂ ਦਾ ਇਹ ਖਿਆਲ ਹੈ ਕਿ ਇਹ ਮੁੰਡਨ ਈਸ਼ਵਰ ਦੀ ਆਗਿਆ ਅਨੁਸਾਰ ਹੈ ਜੋ ਈਸ਼ਵਰ ਨੇ ਵੇਦਾਂ ਵਿੱਚ ਲਿਖੀ ਹੋਈ ਹੈ ਇਸ ਵਾਸਤੇ ਇਸ ਰਸਮ ਦਾ ਕਰਨਾ ਸਾਡਾ ਪਰਮ ਧਰਮ ਹੈ, ਪਰੰਤੂ ਜਦੋਂ ਵੇਦਾਂ ਵੱਲ ਨਿਗਾਹ ਕਰਦੇ ਹਾਂ ਤਾਂ ਉਨ੍ਹਾਂ ਵਿੱਚ ਉਸ ਵੇਦਕ ਈਸ਼ਵਰ ਦੀ ਸ਼ਕਲ ਇਹ ਦੱਸੀ ਹੋਈ ਹੈ ਯਥਾ : "ਹ੍ਰਿਣਯ ਮੈ ਕੇਸ਼ ਹ੍ਰਿਣਯ ਸ਼ਮਸ਼੍ਰ" ਅਰਥਾਤ ਉਸ ਈਸ਼ਵਰ ਦੇ ਕੇਸ ਸੋਨੇ ਵਰਗੇ ਹਨ ਅਰ ਇਸੇ ਤਰ੍ਹਾਂ ਦੀ ਉਸ ਦੀ ਦਾੜ੍ਹੀ ਹੈ, ਹੁਣ ਇਸ ਵੇਦ ਵਾਕ ਦੇ ਵਿਚਾਰਨ ਤੇ ਇਹ ਸਿੱਧ ਹੁੰਦਾ ਹੈ ਕਿ ਜਿਸ ਈਸ਼ਵਰ ਦਾ ਵਰਨਣ ਇਨ੍ਹਾਂ ਵੇਦਾਂ ਵਿੱਚ ਹੈ ਉਹ ਕੇਸਾਂ ਅਤੇ ਦਾੜ੍ਹੀ ਵਾਲਾ ਹੈ ਫਿਰ ਕਿਆ ਕਾਰਨ ਹੈ ਕਿ ਉਹੋ ਈਸ਼ਵਰ ਆਪਣੀ ਔਲਾਦ ਨੂੰ ਇਸ ਸਿਰ ਮੁੰਨੀ ਰਸਮ ਦੀ ਸਿੱਖਿਆ ਦੇ ਕੇ ਇਹ ਆਖਦਾ ਹੈ ਕਿ ਮੁੰਡਨ ਤੁਹਾਡਾ ਪਰਮ ਧਰਮ ਹੈ, ਪਰੰਤੂ ਵਿਚਾਰ ਕਰਨੇ ਤੋਂ ਮਾਲੂਮ ਹੁੰਦਾ ਹੈ, ਕਿ ਇਹ ਈਸ਼ਵਰੀਯ ਹੁਕਮ ਨਹੀਂ ਹੈ ਕਿੰਤੂ ਖ਼ੁਦਗਰਜ਼ ਲੋਕਾਂ ਨੇ ਆਪਣੇ ਮਨੋਰਥ ਦੀ ਸਿੱਧੀ ਵਾਸਤੇ ਇਕ ਢਕਵੰਜ ਚਲਾਏ ਹੋਏ ਹਨ।

ਜੇ ਇਹ ਮੁੰਡਨ ਈਸ਼ਵਰ ਦੇ ਹੁਕਮ ਅਨੁਸਾਰ ਹੁੰਦਾ ਤਾਂ ਉਸ ਨੂੰ ਇਸ ਤੁਛ ਬਾਤ ਦੀ ਜ਼ਰੂਰਤ ਨਹੀਂ ਸੀ ਕਿੰਤੂ ਉਹ ਸਰਬ ਸ਼ਕਤੀਮਾਨ ਹੋਣੇ ਕਰਕੇ ਖੁਦ ਬਖੁਦ ਇਸ ਰਸਮ ਨੂੰ ਪੂਰਾ ਕਰ ਸਕਦਾ ਸੀ।

ਪਹਿਲੇ ਜੇ ਕਰਕੇ ਤਾਂ ਸਿਰ ਦੇ ਵਾਲਾ ਦਾ ਮੁੰਡਨ ਉਸ ਦੇ ਹੁਕਮ ਅਨੁਸਾਰ ਹੁੰਦਾ ਤਾਂ ਉਸ ਸਰਬ ਸ਼ਕਤੀਮਾਕ ਈਸ਼ਵਰ ਨੂੰ ਨਾਈਆਂ ਦੀ ਜ਼ਰੂਰਤ ਨਹੀਂ ਸੀ ਕਿੰਤੂ ਉਹ ਆਪਣੀ ਸ਼ਕਤੀ ਨਾਲ ਮਿਆਦ ਮੁਕੱਰਰ ਪਰ ਸਾਰੇ ਜੀਵਾਂ ਦੇ ਮੁੰਡਨ ਕਰ ਸਕਦਾ ਸੀ, ਜਿਸ ਦਾ ਸਬੂਤ ਇਤਨਾ ਹੀ ਕਾਰੀ ਹੈ ਕਿ ਜਦੋਂ ਲੜਕਾ ਸੱਤਾਂ ਕੁ ਬਰਸਾਂ ਦਾ ਹੁੰਦਾ ਹੈ ਤਾਂ ਉਸ ਦੇ ਪਹਿਲੇ ਦੰਦ ਜੋ ਦੁੱਧ ਦੀਆਂ ਦੰਦੀਆਂ ਅਖਵਾਉਂਦੀਆਂ ਹਨ ਇਕ ਵਾਰ ਈਸ਼ਵਰ ਦੀ ਆਗਿਆ ਨਾਲ ਉਖੜ ਜਾਂਦੇ ਹਨ ਜਿਨ੍ਹਾਂ ਦੀ ਥਾਂ ਹੋਰ ਦੰਦ ਪੈਦਾ ਹੋ ਕੇ ਉਸ ਦੇ ਮੂੰਹ ਦੀ ਸ਼ੋਭਾ ਅਤੇ ਖਾਣਾ ਖਾਣੇ ਦਾ ਕੰਮ ਦੇਂਦੇ ਹਨ। ਜੇ ਮੁੰਡਨ ਈਸ਼ਵਰ ਦੀ ਆਗਿਆ ਅਨੁਸਾਰ ਹੁੰਦਾ ਤਾਂ ਉਹ ਜ਼ਰੂਰ ਕੋਈ ਸਮਾਂ ਨਿਯਤ ਕਰਕੇ ਆਪਣੀ ਕੁਦਰਤ ਨਾਲ ਦੰਦਾਂ ਵਾਂਗੂੰ ਸਾਰੀ ਸ੍ਰਿਸ਼ਟੀ ਦੇ ਵਾਲ ਉਤਾਰ ਦਿਆ ਕਰਦਾ ਜਿਸ ਤੋਂ ਹਰ ਇਕ ਆਦਮੀ ਨੂੰ ਭਰੋਸਾ ਹੁੰਦਾ ਕਿ ਇਹ ਠੀਕ ਈਸ਼ਵਰ ਦੀ ਆਗਿਆ ਦੇ ਅਨੁਸਾਰ ਹੈ ਅਰ ਇਹ ਭੀ ਦੰਦਾਂ ਵਾਂਗਰ ਸਾਰੀ ਦੁਨੀਆਂ ਦੇ ਲੜਕੇ ਲੜਕੀਆਂ ਦਾ ਹੋਣਾ ਚਾਹੀਦਾ ਸੀ ਨਾ ਕਿ ਸਿਰਫ ਮੁੰਡਿਆਂ ਦਾ ਜਿਕੁਰ ਈਸ਼ਵਰ ਸਭ ਦਾ ਇਕ ਅਤੇ ਸਰਬ ਵਿਆਪੀ ਹੈ ਇਕੁਰ ਹੀ ਉਸ ਦਾ ਨਿਯਮ ਭੀ ਸਾਰੀ ਸ੍ਰਿਸ਼ਟੀ ਵਾਸਤੇ ਇਕ ਹੋਣਾ ਚਾਹੀਦਾ ਸੀ।

ਦੂਸਰਾ ਜੋ ਸਿਰ ਅਤੇ ਦਾੜ੍ਹੀ ਮੁਨਾਉਂਦੇ ਹਨ ਉਹ ਅੱਛੀ ਤਰ੍ਹਾਂ ਅਨੁਭਵ ਕਰ ਚੁੱਕੇ ਹਨ ਕਿ ਇਨ੍ਹਾਂ ਦਾ ਮੁਨਾਉਣਾ ਈਸ਼ਵਰ ਦੀ ਆਗਿਆ ਦੇ ਵਿਰੁੱਧ ਹੈ ਕਿਉਂਕਿ ਇਹ ਮੁਨਾਉਂਦੇ ਹਨ ਅਰ ਈਸ਼ਵਰ ਰੋਜ਼ ਫਿਰ ਪੈਦਾ ਕਰ ਦੇਂਦਾ ਹੈ, ਜੇ ਉਸ ਨੂੰ ਮਨਜ਼ੂਰ ਹੁੰਦਾ ਤਾਂ ਉਹ ਕਰ ਸਕਦਾ ਸੀ ਸਿਰ ਨੂੰ ਪਹਿਲੇ ਹੀ ਸਾਫ ਰੱਖਦਾ ਅਰ ਵਿਚਕਾਰ ਇਕ ਬੋਦੀ ਰੱਖ ਦੇਂਦਾ।

ਤੀਜਾ ਜੋ ਉਹ ਦਾੜ੍ਹੀ ਨੂੰ ਹੀ ਬੁਰਾ ਜਾਣਦਾ ਤਾਂ ਕਿਸੇ ਨੂੰ ਭੀ ਪੈਦਾ ਨਾ ਕਰਦਾ ਕਿਉਂਕਿ ਇਕੋ ਪਿਤਾ ਅਰ ਮਾਤਾ ਤੋਂ ਪੈਦਾ ਹੋਏ ਪੁੱਤਰਾਂ ਅਤੇ ਧੀਆਂ ਨੂੰ ਜਦੋਂ ਦੇਖੀਦਾ ਹੈ, ਤਾਂ ਉਸ ਦੀ ਇੱਛਾ ਸਾਫ ਪ੍ਰਗਟ ਹੋ ਜਾਂਦੀ ਹੈ ਜੋ ਲੜਕੇ ਨੂੰ ਦਾੜ੍ਹੀ ਅਤੇ ਮੁੱਛਾਂ ਆਉਂਦੀਆਂ ਹਨ ਅਰ ਲੜਕੀ ਨੂੰ ਨਹੀਂ ਆਉਂਦੀਆਂ, ਜੇ ਪੁਰਖਾਂ ਵਾਸਤੇ ਭੀ ਉਹ ਬੁਰਾ ਸਮਝਦਾ ਤਾਂ ਕਦੇ ਭੀ ਪੈਦਾ ਨਾ ਕਰਦਾ ਕਿੰਤੂ ਗੰਜੇ ਅਤੇ ਖੋਜੇ ਪੈਦਾ ਕਰ ਸਕਦਾ ਸੀ। ਇਨ੍ਹਾਂ ਥੋੜ੍ਹੀਆਂ ਜਿਹੀਆਂ ਯੁਕਤੀਆਂ ਤੋਂ ਸਿੱਧ ਹੁੰਦਾ ਹੈ ਕਿ ਮੁੰਡਨ ਸੰਸਕਾਰ ਅਥਵਾ ਵਾਲਾਂ ਦਾ ਕਟਵਾਉਣਾ ਈਸ਼ਵਰ ਦੀ ਆਗਿਆ ਨਹੀਂ ਕਿੰਤੂ ਇਹ ਈਸ਼ਵਰ ਦੇ ਨਿਯਮਾਂ ਨੂੰ ਨਾ ਜਾਨਣੇ ਕਰਕੇ ਢਕਵੰਜ ਬਾਜ਼ੀ ਹੈ।

ਜੇ ਇਹ ਈਸ਼ਵਰ ਦਾ ਹੁਕਮ ਹੁੰਦਾ ਤਾਂ ਉਹ ਆਪ ਭੀ ਰੋਡਾ ਭੋਡਾ ਹੀ ਰਹਿੰਦਾ ਅਰਥਾਤ ਸੋਨੇ ਵਰਗੇ ਕੇਸ ਅਤੇ ਦਾੜ੍ਹੀ ਨਾ ਰੱਖਦਾ ਜੇ ਉਹ ਆਪ ਤਾਂ ਜਟਾਜੂਟ ਰਹੇ ਅਰ ਲੋਕਾਂ ਨੂੰ ਮੁੰਡਨ ਦੱਸੇ ਉਸ ਦੀ ਬਾਤ ਮੰਨਣ ਯੋਗ ਨਹੀਂ ਹੈ ਕੰਮ ਆਪ ਤਾਂ ਕਰਦਾ ਨਹੀਂ ਹੋਰਨਾਂ ਨੂੰ ਦੱਸਦਾ ਹੈ ਉਸ ਪਰ ਕੌਣ ਵਿਸ਼ਵਾਸ਼ ਕਰ ਸਕਦਾ ਹੈ।

ਬਹੁਤ ਸਾਰੇ ਬੁੱਧੀਮਾਨਾਂ ਨੇ ਜੋ ਰਸਮਾਂ ਦੇ ਬੰਧਨਾਂ ਵਿੱਚ ਹੋਏ ਹਨ ਇਤਨਾ ਮੰਨ ਲਿਆ ਹੈ ਕਿ ਬੇਸ਼ਕ ਇਹ ਮੁੰਡਨ ਦੀ ਰਸਮ ਈਸ਼ਵਰ ਵੱਲੋਂ ਯਾ ਉਸ ਦੀ ਆਗਿਆ ਅਨੁਸਾਰ ਨਹੀਂ ਹੈ, ਕਿੰਤੂ ਮੁੰਡਨ ਇਸ ਵਾਸਤੇ ਕੀਤਾ ਜਾਂਦਾ ਹੈ ਕਿ ਉਹ ਵਾਲ ਜੋ ਮਾਤਾ ਦੇ ਗਰਭ ਵਿੱਚੋਂ ਆਏ ਹਨ ਮਹਾਂ ਅਸ਼ੁਧ ਅਤੇ ਮਲੀਨ ਹੁੰਦੇ ਹਨ ਜਿਸ ਤੇ ਦਾਨਾਵਾਂ ਇਨ੍ਹਾਂ ਦਾ ਮੁਨਾਉਣਾ ਜ਼ਰੂਰੀ ਕਥਨ ਕੀਤਾ ਹੈ। ਜਿਸ ਪਰ ਸਾਡੀ ਇਤਨੀ ਯੁਕਤੀ ਕਾਫੀ ਹੈ ਕਿ ਜੇ ਮੁੰਡਨ ਇਸ ਵਾਸਤੇ ਹੁੰਦਾ ਕਿ ਇਹ ਵਾਲ ਮਾਤਾ ਦੇ ਗਰਭ ਵਿੱਚੋਂ ਆਏ ਹਨ ਜਿਸਤੇ ਅਸ਼ੁਧ ਹੋਣੇ ਕਰਕੇ ਕਟਾਉਣੇ ਯੋਗ ਹੁੰਦੇ ਹਨ ਤਾਂ ਲੜਕੇ ਦਾ ਬਾਕੀ ਸਰੀਰ ਭੀ ਤਾਂ ਮਾਤਾ ਦੇ ਗਰਭ ਵਿੱਚੋਂ ਨਾਲ ਹੀ ਆਯਾ ਹੈ ਇਸ ਲਈ ਉਸ ਦਾ ਚਮੜਾ ਭੀ ਉਤਾਰ ਦੇਣਾ ਚਾਹੀਦਾ ਸੀ ਬਲਕਿ ਉਹ ਭੀ ਬਾਲਾਂ ਨਾਲੋਂ ਭੀ ਅਸ਼ੁੱਧ ਹੈ ਕਿਉਂਕਿ ਉਸ ਦੇ ਅੰਦਰ ਵਿਸ਼ਟਾ, ਮੂਤਰ, ਲਹੂ, ਹੱਡ ਅਤੇ ਮਾਸ ਆਦਿਕ ਮਹਾਂ ਮਲੀਨ ਚੀਜ਼ਾਂ ਹਨ ਪਰੰਤੂ ਉਸ ਬੱਚੇ ਨੂੰ ਅਸ਼ੁਧਤਾ ਦਾ ਭੰਡਾਰ ਜਾਣਕੇ ਕੋਈ ਨਹੀਂ ਸਿੱਟ ਦਿੰਦਾ ਅਰ ਨਾ ਹੀ ਕਿਸੇ ਮਾਤਾ ਦੇ ਗਰਭ ਵਿੱਚੋਂ ਆਯਾ ਹੋਇਆ ਚਮੜਾ ਹੀ ਉਤਰਾਯਾ ਹੈ ਜਿਸ ਤੋਂ ਸਾਫ ਸਿੱਧ ਹੁੰਦਾ ਹੈ ਕਿ ਸਾਰੀ ਕਪੋਲ ਕਲਪਨਾ ਹੀ ਹੈ।

ਹੁਣ ਜਦੋਂ ਅਸੀਂ ਇਸ ਸਿਰ ਮੁੰਨੀ ਮਰਜ ਦੀ ਬੁਨਿਆਦ ਢੂੰਡਦੇ ਹਾਂ ਤਾਂ ਇਹੋ ਮਿਲਦੀ ਹੈ ਕਿ ਪ੍ਰਯੋਗ ਮਹਾਤਮ ਦੇ ਕਰਤਾ ਨੇ ਪੁਰਾਣੇ ਵੇਲਿਆਂ ਵਿੱਚ ਇਕ ਨਾਵਲ ਦੇ ਢੰਗ ਪਰ ਦੋ ਪ੍ਰਤਿਸ਼ਟਤ ਪੁਰਖਾਂ ਦੇ ਨਾਮ ਪਰ ਲਿਖਿਆ ਸੀ ਜਿਸ ਵਿਚ ਉਸ ਨੇ ਮੁੰਡਨ ਦਾ★

# ਮੁਸਲਮਾਨਾਂ ਨੇ ਕੀਕੁਰ ਤਰੱਕੀ ਕੀਤੀ

(ਭਾਈ ਵੀਰ ਸਿੰਘ)

ਦਿੱਲੀ ਦੇ ਪ੍ਰਸਿੱਧ ਕਵੀ ਹਾਲੀ ਨੇ ਅਪਨੀ ਕੌਮ ਦੀ ਬੁਰੀ ਹਾਲਤ ਵੇਖਕੇ ਅਪਨੇ ਇਸ਼ਕ ਹੁਸਨ ਦੇ ਝਗੜੇ ਅੱਗ ਵਿਚ ਪਾ ਕੇ ਕੌਮ ਦੇ ਹਾਲ ਪਰ ਰੋਣਾ ਸ਼ੁਰੂ ਕੀਤਾ ਜਿਸਦੇ ਅਸਰ ਤੇ ਮੁਸਲਮਾਨ ਲੋਕ ਸੁਤੇ ਜਾਗ ਉਠੇ। ਸਰ ਸੱਯਦ ਸਵਰਗਵਾਸੀ ਨੇ ਲਕ ਬੰਨ ਲਿਆ। ਉਸਨੇ ਕੌਮੀ ਖਿਦਮਤ ਚੱਕੀ, ਹਾਲੀ ਨੇ ਜਗਾਉਣਾ ਤੇ ਪੁਕਾਰਨਾ ਅਰੰਭ ਕੀਤਾ, ਅਜ ਵੇਖੋ ਕਿ ਮੁਸਲਮਾਨ ਹਿੰਦ ਵਿਚ ਸਭ ਤੋਂ ਅੱਗੇ ਲੰਘ ਗਏ। ਸਿਖਾਂ ਵਿਚ ਇਕ ਭਾਈ ਦਿੱਤ ਸਿੰਘ ਜੀ ਹੋਏ। ਉਨ੍ਹਾਂ ਦੀ ਪੁਕਾਰ ਅਜੇ ਸਾਰੇ ਨਹੀਂ ਪਹੁੰਚੀ ਸੀ ਕਿ ਚਲ ਬਸੇ ਤੇ ਸਿਰ ਸੱਯਦ ਦੀ ਤੁਲੱਤਾ ਦਾ ਕੋਈ ਨਹੀਂ ਨਿੱਤਰਦਾ, ਸੋ ਸਾਡੀ ਕੌਮ ਦਿਨੋਂ ਦਿਨ ਗਿਰਦੀ ਜਾਂਦੀ ਹੈ। ਇਥੇ ਅਸੀਂ ਆਪ ਨੂੰ ਹਾਲੀ ਦਾ ਇਕ ਵਿਰਲਾਪ ਕੌਮੀ ਦਸ਼ਾ ਪਰ ਦਸਦੇ ਹਾਂ, ਆਪ ਦੇਖੋ ਹਣ ਏਹ ਸਾਡੇ ਪਰ ਸਭ ਤੋਂ ਵਧੀਕ ਘਟਦਾ ਹੈ ਕਿ ਨਹੀਂ ਯਥਾ :—

ਕਿਸੀ ਨੇ ਇਹ ਬੁਕਰਾਤ ਸੇ ਜਾਕਰ ਪੁਛਾ (ਕਿਸੀ ਨੇ ਬੁਕਰਾਤ ਹਕੀਮ ਪਾਸੋਂ ਜਾਕੇ ਪੁਛਿਆ)
ਮਰਜ਼ ਤੇਰੇ ਨਜ਼ਦੀਕਮੁਹਲ ਕਹੱਕਿਆ ਕਿਆ (ਕਿ ਆਪ ਦੀ ਸਮਝ ਵਿਚ ਮਾਰੂ ਰੋਗ ਕਿਹੜਾ-2 ਹੈ ?)

---

★ਭਾਰਾ ਮਹਾਤਮ ਦਸਿਆ ਸੀ ਜਿਸ ਨੂੰ ਪੜ੍ਹ ਸੁਣਕੇ ਲੋਕ ਉਧਰ ਫਸ ਗਏ ਹਨ, ਅਸਲ ਵਿੱਚ ਇਹ ਈਸ਼ਵਰ ਆਗਿਆ ਦੇ ਵਿਰੁੱਧ ਹੈ ਕਿਉਂਕਿ ਈਸ਼ਵਰ ਦੀ ਆਗਿਆ ਇਸ ਤਰ੍ਹਾਂ ਹੈ, ਯਥਾ : —"ਮੂੰਡ ਮੁੰਡਾਏ ਜੋ ਸਿਧ ਪਾਈ। ਮੁਕਤੀ ਭੇਡ ਨ ਗਈਆ ਕਾਈ ॥" ਅਰਥਾਤ ਜੇ ਸਿਰ ਮਨਾਉਣ ਤੋਂ ਸਿੱਧ ਅਰਥਾਤ ਮੁਕਤੀ ਪਾ ਲੈਂਦਾ ਤਾਂ ਸਾਰੀਆਂ ਭੇਡਾਂ ਮੁਕਤ ਹੋ ਜਾਂਦੀਆਂ ਜੋ ਨਹੀਂ ਹੋਈਆਂ ਇਸ ਵਾਸਤੇ ਹੇ ਸੱਜਣ ਪੁਰਸ਼ੋ ਇਹ ਮੁੰਡਨ ਈਸ਼ਵਰ ਦੀ ਆਗਿਆਂ ਨਹੀਂ ਹੈ ਕਿੰਤੂ ਉਸ ਦੇ ਹੁਕਮ ਦੇ ਵਿਰੁੱਧ ਹੈ।

ਅਸੀਂ ਆਪਣੇ ਸੱਜਣਾਂ ਅੱਗੇ ਬੜੀ ਅਧੀਨਗੀ ਨਾਲ ਨਵੇਦਨ ਕਰਦੇ ਹਾਂ ਕਿ ਈਸ਼ਵਰ ਦਾ ਹੁਕਮ ਨਹੀਂ ਕਿੰਤੂ ਖੁਦਗਰਜ਼ ਲੋਕਾਂ ਨੇ ਮੂਰਖਾਂ ਦੇ ਠੱਗਣੇ ਵਾਸਤੇ ਢਕਵੰਜ ਬਣਾਏ ਹੋਏ ਹਨ ਅਰ ਤੁਹਾਨੂੰ ਈਸ਼ਵਰ ਦੀ ਆਗਿਆ ਦੇ ਵਿਰੁਧ ਕਰ ਰਹੇ ਹਨ। ਯਾਦ ਰੱਖੋ ਜੇ ਹੁਣ ਇਹ ਪਤਾ ਲੱਗਣ ਪਰ ਭੀ ਆਪ ਈਸ਼ਵਰ ਅਕਾਲ ਪੁਰਖ ਦੀ ਆਗਿਆ ਭੰਗ ਕਰਨ ਤੋਂ ਬਾਜ਼ ਨਹੀਂ ਆਓਗੇ ਤਾਂ ਯਾਦ ਰੱਖੋ ਕਿ ਸੁਆਇ ਪਸਚਾਤਾਪ ਤੋਂ ਕੋਈ ਯਤਨ ਤੁਸੀਂ ਨਹੀਂ ਕਰ ਸਕੋਗੇ, ਆਸ਼ਾ ਹੈ ਆਪ ਹੁਣ ਜ਼ਰੂਰ ਆਪਣੇ ਆਪ ਨੂੰ ਸੰਭਾਲੋਗੇ ਤਾਂ ਕਿ ਪਿਛੋਂ ਪਛਤਾਉਣਾ ਨਾ ਪਵੇ।

(ਭਾਦੋਂ ਦੀ 1 ਸੰ: 1958 ਬਿ:, ਅਗਸਤ ਦੀ 16 ਸੰ: 1909 ਈ. ਨੂੰ
'ਖਾਲਸਾ ਅਖਬਾਰ' ਲਾਹੌਰ ਨੰ: 16, ਜਿ: ਨੰ; 9 ਵਿੱਚ ਛਪਿਆ)

——

ਕਹਾ 'ਦੁਖ ਜਹਾਂ ਨਹੀਂ ਕੋਈ ਐਸਾ, (ਉਸ ਨੇ ਉਤਰ ਦਿਤਾ ਕਿ ਸੰਸਾਰ ਵਿਚ ਕੋਈ
ਨਹੀਂ ਕਿ ਜਿਸ ਕੀ ਦਵਾ ਹਕਨੇ ਕੀ ਨ ਰੋਗ ਐਸਾ ਨਹੀਂ ਜਿਸ ਦਾ ਦਾਰੂ ਪਰਮੇਸ਼ਰ ਨੇ
ਪੈਦਾ, ਨਾ ਬਨਾਯਾ ਹੋਵੇ।)
ਮਗਰ, ਵਹ, ਮਰਜ਼ ਜਿਸਕੋ ਆਸਾਨ ਸਮਝੇਂ (ਪਰ ਉਹ ਰੋਗ ਜ਼ਰੂਰ ਮਾਰ ਦਿੰਦਾ ਹੈ ਜਿਸਨੂੰ
ਰੋਗੀ ਤੁਛ ਸਮਝੇ)
ਕਹੇ ਜੋ ਤਬੀਬ ਉਸਕੋ ਹਿਜ਼ਯਾਨ ਸਮਝੇਂ (ਜੋ ਕੁਛ ਹਕੀਮ ਉਸਨੂੰ ਕਹੇ ਉਸਨੂੰ ਬਕਵਾਸ ਸਮਝੇ)
ਸਬਬ ਯਾ ਅਲਾਮਤ ਗਰ ਉਨਕੋ ਸੁਝਾਏ (ਰੋਗ ਦਾ ਕਾਰਨ ਜਾਂ ਲੱਛਣ ਜੋ ਉਨ੍ਹਾਂ ਰੋਗੀਆਂ
ਨੂੰ ਸਮਝਾਈਏ)
ਤੋ ਤਸ਼ਖੀਸ ਮੇਂ ਸੌ ਨਿਕਲੇ ਖਤਾਏਂ। (ਤਦ ਹਕੀਮ ਦੀ ਪਛਾਣ ਵਿੱਚ ਸੌ ਭੁਲਾਂ ਕਢਣ)
ਦਵਾ ਔਰ ਪਰਹੇਜ਼ ਸੇ ਜੀ ਚੁਰਾਏਂ (ਦਾਰੂ ਤੇ ਪਥ ਤੋਂ ਨਕ ਵਟਣ)
ਯੂੰਹੀ ਰਫਤਾ ਰਫਤਾ ਮਰੱਜ ਕੋ ਬੜਾਏਂ। (ਇਕੁਰ ਸਹਿਜੇ ਸਹਿਜੇ ਰੋਗ ਵਧਾਈ ਜਾਣ)
ਤਬੀਬੋਂ ਸੇ ਹਰਗਿਜ਼ ਨ ਮਾਨੂਸ ਹੋ ਵੋਹ (ਹਕੀਮਾਂ ਨਾਲ ਮੂਲੋਂ ਹੀ ਪਿਆਰ ਨਾ ਕਰਨ)
ਯਹਾਂ ਤਕ ਕਿ ਜੀਨੇ ਸੇ ਮਾਯੂਸ ਹੋਂ ਵੁਹ (ਇਥੋਂ ਤਕ ਕਿ ਜਿੰਦ ਤੋਂ ਭੀ ਹੱਥ ਧੋ ਲੈਣ।)
ਯਹੀਂ ਹਾਲ ਦੁਨੀਆਂ ਮੇਂ ਉਸ ਕੌਮ ਕਾ ਹੈ, (ਠੀਕ ਇਹੋ ਹਾਲ ਦੁਨੀਆਂ ਵਿਚ ਉਸ ਕੌਮ
ਦਾ ਹੈ)
ਭੰਵਰ ਮੇਂ ਜ਼ਹਾਜ ਆਕੇ ਜਿਸ ਕਾ ਗਿਰਾ ਹੈ (ਕਿ ਜਿਸਦਾ ਜਹਾਜ ਘੁੰਮਨਘੇਰ ਵਿਚ ਪਿਆ ਹੈ)
ਕਿਨਾਰਾ ਹੈ ਦੂਰ ਔਰ ਤੂਫਾਂ ਬਪਾ ਹੈ (ਕਿਨਾਰਾ ਦੂਰ ਹੈ ਤੇ ਤੁਫਾਨ ਮਚ ਗਿਆ ਹੈ)
ਗਮ ਹੈ ਯਿ ਹਰਦਮ ਕਿ ਅਬ ਡੂਬਤਾ ਹੈ (ਇਹੋ ਉਮੀਦ ਹੈ ਕਿ ਹੁਣ ਡੁੱਬਾ ਕਿ ਹੁਣ ਡੁੱਬਾ)
ਨਹੀਂ ਲੇਤੇ ਕਰਵਟ ਮਗਰ ਅਹਿਲ ਕਿਸ਼ਤੀ (ਪਰ ਬੇੜੀ ਦੇ ਚੜ੍ਹਾਊ ਪਾਸਾ ਹੀ ਨਹੀਂ ਪਰਤਦੇ)
ਪੜੇ ਸੋਤੇ ਹੈਂ ਬੇਖਬਰ ਅਹਿਲ ਕਿਸ਼ਤੀ(ਨਿਸਲੀਆਂ ਤਾਣ ਕੇ ਬੇਸੁਰਤ ਸੌਂ ਰਹੇ ਨੇ ਬੇੜੀ ਵਾਲੇ)
ਘਟਾ ਸਿਰ ਪੈ ਅਦਬਾਰ ਕੀ ਛਾ ਰਹੀ ਹੈ (ਸਿਰ ਪਰ ਤਬਾਹੀ ਦੀ ਘਟਾ ਛਾ ਰਹੀ ਹੈ)
ਫਲਾਕਤ ਸਮਾਂ ਅਪਨਾ ਦਿਖਲਾ ਰਹੀ ਹੈ (ਕੰਗਾਲ ਪਨਾ ਅਪਣਾ ਰਾਜ ਜਮਾ ਰਿਹਾ ਹੈ)
ਨਹੂਸਤ ਪਸੋ ਪੇਸ਼ ਮੰਡਲਾ ਰਹੀ ਹੈ। (ਬਦਸਗਨੀ ਅਗੇ ਪਿਛੇ ਘੁਮਨ ਪਾ ਰਹੀ ਹੈ)
ਚਪੋ ਰਾਸ ਸੇ ਯਿਹ ਸਦਾ ਆ ਰਹੀ ਹੈ (ਸੱਜੇ ਖੱਬਿਓਂ ਇਹ ਆਵਾਜ਼ ਆ ਰਹੀ ਹੈ)
ਕਿ ਕਲ ਕੌਨ ਥੇ ਆਜ ਕਿਆ ਹੋ ਗਏ ਤੁਮ (ਕਿ ਕਲ ਤੁਸੀਂ ਕੀ ਸਾਓ ਤੇ ਅੱਜ ਕੀ ਹੋ
ਗਏ ਹੋ)
ਅਭੀ ਜਾਗਤੇ ਥੇ ਅਭੀ ਸੋ ਗਏ ਤੁਮ (ਹੁਣੇ ਜਾਗਦੇ ਸਾਓ ਤੇ ਹੁਣੇ ਸੌਂ ਗਏ ਹੋ।)
ਪਰ ਉਸ ਕੌਮ ਗਾਫਲ ਕੀ ਗਫਲਤ ਵਹੀ ਹੈ (ਪਰ ਹਾਏ ਉਸ ਗਾਫਲ ਕੌਮ ਦੀ ਘੌਸਲ
ਉਹੋ ਹੀ ਹੈ)
ਜ਼ੱਲਤ ਪੈ ਆਪਣੀ ਕਨਾਤ ਵੁਹੀ ਹੈ। (ਅਪਨੇ ਘਾਟ ਪਰ ਉਹੋ ਸੰਤੋਖ ਹੈ)
ਮਿਲੇ ਖਾਕ ਮੇਂ ਪਰ ਰਊਨਤ ਵਹੀ ਹੈ। (ਮਿਟੀ ਵਿਚ ਰਲ ਗਏ ਪਰ ਆਕੜ ਉਹੋ)
ਹੁਈ ਸੁਬਹ ਔਰ ਖਾਬਿ ਰਾਹਤ ਵਹੀ ਹੈ (ਸਵੇਰ ਗਈ ਹੈ ਪਰ ਮਿੱਠੀ ਮਿੱਠੀ ਨੀਂਦ ਉਹੋ
ਆ ਰਹੀ ਹੈ)
ਨ ਅਫਸੋਸ ਉਨ੍ਹੇਂ ਅਪਨੀ ਜਿਲਤ ਪੈ ਹੈ ਕੁਛ। (ਉਨ੍ਹਾਂ ਨੂੰ ਅਪਨੀ ਖੇਹ ਖੁਆਰੀ ਪਰ ਰਤਾ
ਅਫਸੋਸ ਨਹੀਂ)
ਨ ਰਸ਼ਕ ਔਰ ਕੌਮੋਂ ਕੀ ਇਜ਼ਤ ਪੈ ਹੈ ਕੁਛ। (ਨ ਹੋਰ ਕੌਮਾਂ ਨੂੰ ਵੇਖਕੇ ਕੁੜ ਰੀਸ ਹੀ
ਉਪਜਦੀ ਹੈ।)★

# ਭਾਈ ਦਿੱਤ ਸਿੰਘ ਜੀ ਦੀ ਹਸਤੀ

## *ਭਾਈ ਸਾਹਿਬ ਵੀਰ ਸਿੰਘ ਜੀ ਦੀ ਦ੍ਰਿਸ਼ਟੀ ਵਿੱਚ*

ਸਿੱਖ ਰਾਜ ਸਮੇਂ ਬ੍ਰਾਹਮਣੀ ਧਰਮ ਦੀ ਜਾਨ ਪਰਾਣ ਚੂਸਣ ਵਾਲੀ ਪ੍ਰੰਪਰਾ ਦੀ ਅਮਰ ਵੇਲ ਦੇ ਕਲਾਵੇ ਵਿਚ ਆਈ ਸਿੱਖੀ ਦੀ ਤਰਸਯੋਗ ਦਸ਼ਾ ਅਤੇ ਸਿਖ ਰਾਜ ਪਿਛੋਂ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦੇ ਨਾਲ ਨਾਲ ਤੰਦੂਏ ਵਾਂਗ ਲਪੇਟਾਂ ਤੇ ਹਲੀਮੀ ਨਾਲ ਮਾਰਨ ਵਾਲੇ ਇਸਾਈ ਧਰਮ ਤੋਂ ਸਿਖੀ ਦੀ ਰਖਿਆ ਕਰਨ ਵਾਲੀ ਔਖੇ ਵੇਲੇ ਜੋ ਹਸਤੀ ਪੰਥ ਸੇਵਾ ਦੇ ਮੈਦਾਨ ਵਿਚ ਕਿਸੇ ਅਗੰਮੀ ਪ੍ਰੇਰਨਾ ਨੇ ਉਭਾਰੀ ਉਨ੍ਹਾਂ ਦਾ ਨਾਂ ਭਾਈ ਦਿੱਤ ਸਿੰਘ ਜੀ ਗਿਆਨੀ ਸੀ। ਭਾਈ ਦਿੱਤ ਸਿੰਘ ਜੀ ਇਕ ਅਲੌਕਿਕ ਪ੍ਰਤਿਭਾ ਦੇ ਮਾਲਕ ਸਨ।

ਉਨ੍ਹਾਂ ਨੇ ਆਪਣੀ ਲੇਖਣੀ ਅਤੇ ਭਾਸ਼ਣਾਂ ਰਾਹੀਂ ਸਿਖੀ ਜੀਵਨ ਵਿਚ ਜੋ ਨਵੀਂ ਰੂਹ ਭਰੀ ਸਿੱਖ ਵਿਦਵਾਨ ਤੇ ਪੰਥ ਹਿਤੈਸ਼ੀ ਸਜਣ ਇਸ ਕਾਰਨ ਆਪ ਜੀ ਦੇ ਨਾਮ ਨਾਲ 'ਸੁਤੀ ਹੋਈ ਕੌਮ ਨੂੰ ਜਗਾਉਣ ਵਾਲੇ' ਆਦਿਕ ਸੰਗ੍ਹਾ ਵਾਲੇ ਵਾਕ ਵਰਤਦੇ ਰਹੇ ਹਨ। ਗਿ: ਦਿੱਤ ਸਿੰਘ ਜੀ ਜਿਥੇ ਪੰਜਾਬੀ ਪੱਤਰਕਾਰੀ ਦੇ ਪਿਤਾਮਾ ਸਨ ਉਥੇ ਪੰਜਾਬ ਯੂਨੀਵਰਸਿਟੀ ਲਾਹੌਰ ਦੇ ਪੰਜਾਬੀ ਦੇ ਪਹਿਲੇ ਅਧਿਆਪਕ (ਪ੍ਰੋਫੈਸਰ) ਵੀ ਸਨ ਆਪ ਜੀ ਹਜ਼ਾਰਾਂ ਦੇ ਇਕੱਠਾਂ ਨੂੰ ਕਈ ਘੰਟੇ ਸੰਬੋਧਨ ਕਰਨ ਦੀ ਪ੍ਰਬਲ ਸ਼ਕਤੀ ਤੇ ਵਿਦਵਤਾ ਦੇ ਮਾਲਕ ਵੀ ਸਨ। ਵੇਦਾਂ, ਸ਼ਾਸਤ੍ਰਾਂ, ਨਿਆਇ ਅਤੇ ਕਾਵਿ ਆਦਿਕ ਭਾਰਤੀ ਵਿਦਿਆ ਵਿਚ ਏਨੇ ਨਿਪੁੰਨ ਸਨ ਕਿ ਆਪ ਨੇ ਉਸ ਸਮੇਂ ਦੇ ਵਿਦਵਾਨ ਤੇ ਆਰੀਆ ਸਮਾਜ ਦੇ ਸੰਸਥਾਪਕ

---

★ਬਹਾਂਯਮ ਕੀ ਔਰ ਉਨਕੀ ਹਾਲਤ ਹੈ ਯਕਸਾਂ। (ਪਸ਼ੂਆਂ ਦੀ ਤੇ ਉਨ੍ਹਾਂ ਦੀ ਇਕੋ ਦਸ਼ਾ ਹੈ)
ਕਿ ਜਿਸ ਹਾਲ ਮੇਂ ਹੈ ਉਸੀ ਮੇਂ ਹੈ ਸ਼ਾਦਾਂ (ਕਿ ਜਿਸ ਹਾਲ ਵਿਚ ਹਨ ਉਸੇ ਵਿਚ ਖੁਸ਼ ਹਨ)
ਨ ਜ਼ਿਲਤ ਸੇ ਨਫਰਤ ਨ ਇਜ਼ਤ ਕਾ ਅਰਮਾਂ (ਨਾ ਖੁਆਰੀ ਤੋਂ ਨੱਕ ਵਟਦੇ ਹਨ ਨ ਅਬਰੋ ਦਾ ਅਫਸੋਸ ਹੈ)
ਨ ਦੋਜ਼ਖ ਮੇਂ ਤਰਸਾਂ ਨ ਜਿਨਤ ਕੇ ਖਾਹਾਂ (ਨਾ ਨਰਕਾਂ ਦਾ ਭੈ ਹੈ ਨਾ ਸਵਰਗ ਦੀ ਇਛਾ ਹੈ)
ਲੀਆ ਅਕਲੋ ਵ ਦੀਨ ਸੇ ਕੁਝ ਕਾਮ ਉਨ੍ਹੋਂ ਨੇ (ਉਨ੍ਹਾਂ ਨੇ ਧਰਮ ਤੇ ਅਕਲ ਦੋਹਾਂ ਤੋਂ ਕੰਮ ਨਹੀਂ ਲਿਆ)
ਕੀਆ ਦੀਨਿ ਬਰਹਕ ਕੋ ਬਦਨਾਮ ਉਨ੍ਹੋਂ ਨੇ (ਪਰਮੇਸਰ ਦੇ ਸਚੇ ਧਰਮ ਨੂੰ ਉਨਾਂ ਨੇ ਵਟਾ ਲਾ ਦਿਤਾ ਹੈ)

ਹੁਣ ਦਸੋ ਖਾਲਸਾ ਜੀ ਆਪ ਦੀ ਹਾਲਤ ਕੀ ਹੈ? ਟਿਚਕਰਾਂ ਕਰਕੇ ਤੇ "ਮੈਨੂੰ ਕੀ" ਕਹਕੇ ਦਿਲ ਪਰਚਾ ਲਿਆ ਕਰੋਗੇ ਯਾ ਜਾਂ ਮੁਸਲਮਾਨਾਂ ਦੀ ਤਰ੍ਹਾਂ ਜਾਗੋਗੇ ਅਰ ਅਪਨੀ ਕੌਮ ਦੇ ਡੁਬਦੇ ਜਹਾਜ ਨੂੰ ਬਚਾਓਗੇ। ਕੁਝ ਹਿੰਮਤ ਕਰੋ। ਮਖੌਲ ਤੇ ਝਗੜੇ ਬੋਲੀਆਂ ਤੇ ਠੱਠੇ ਬਹੁਤ ਹੋ ਚੁਕੇ। ਕੁਝ ਆਪਣੀ ਹਾਲਤ ਪਰ ਆਪ ਬੀ ਤਰਸ ਖਾਓ।

(ਖਾਲਸਾ ਸਮਾਚਾਰ, ਪੰਨਾ 4, ਕਲਮ 1, ਫਰਵਰੀ 19, 1902)

—0—

ਸਾਧੂ ਦਇਆ ਨੰਦ ਸਰਵਸਵਤੀ ਨੂੰ ਇਕ ਵਾਰ ਨਹੀਂ, ਤਿੰਨ ਵਾਰੀ ਸ਼ਾਸਤ੍ਰਰਥ ਵਿਚ ਹਾਰ ਦੇ ਕੇ ਆਪਣੀ ਵਿਦਵਤਾ ਦੀ ਵਿਜੈ ਪਤਾਕਾ ਲਹਿਰਾਈ ਸੀ, ਜਿਸ ਦਾ ਵੇਰਵੇ ਸਹਿਤ ਵਰਨਣ ਉਨ੍ਹਾਂ ਦੀ ਲਿਖੀ ਪੁਸਤਕ 'ਸਾਧੂ ਦਇਆ ਨੰਦ ਤੇ ਮੇਰਾ ਸੰਵਾਦ' ਵਿਚ ਕਲਮਬੰਧ ਕੀਤਾ ਹੋਇਆ ਮਿਲਦਾ ਹੈ।

ਆਪ ਦੀ ਸਭ ਤੋਂ ਵੱਡੀ ਘਾਲਣਾ ਸਿੱਖੀ ਸਿਧਾਂਤਾਂ ਨੂੰ ਅਨ-ਮਤਾਂ ਨਾਲੋਂ ਨਿਖੇੜਨ ਨਿਤਾਰਨ ਤੇ ਪ੍ਰਚਾਰਨ ਦੀ ਹੈ। ਇੰਜ 20 ਸਾਲ ਆਪ ਦੀ ਕਲਮ ਨੇ ਜੀਭ ਤੋਂ ਵਧ ਅਤੇ ਜੀਭ ਨੇ ਕਲਮ ਤੋਂ ਵਧ ਸਿੱਖੀ ਦੀ ਯਾਦਗਾਰੀ ਤੇ ਉਸਾਰੂ ਸੇਵਾ ਕੀਤੀ। ਆਪ ਦੇ ਲਿਖੇ ਸੈਂਕੜੇ ਲੇਖਾਂ, ਦਰਜਨਾਂ ਪੁਸਤਕਾਂ ਨੇ ਸਿੱਖ ਕੌਮ ਨੂੰ ਜੋ ਹਲੂਣਾ ਦਿਤਾ ਉਸੇ ਦਾ ਫਲ ਸਰੂਪ ਸੀ ਕਿ ਸਿੰਘ ਸਭਾ ਇਕ ਸਥਾਨਕ ਜਥੇਬੰਦੀ ਨਾ ਰਹਿੰਦੀ ਹੋਈ ਇਕ ਲਹਿਰ ਦਾ ਰੂਪ ਧਾਰਨ ਕਰ ਗਈ ਸੀ। ਖਾਲਸਾ ਕਾਲਜ ਅੰਮ੍ਰਿਤਸਰ ਵੀ ਆਪ ਜੀ ਤੇ ਉਹਨਾਂ ਦੇ ਦੇ ਸਜਣਾਂ ਮਿਤਰਾਂ ਦੀ ਚੇਤਨਤਾ ਅਤੇ ਮਿਹਨਤ ਦਾ ਫਲ ਸੀ। ਗਿਆਨੀ ਜੀ ਦੇ ਵਖੋ ਵਖਰੇ ਖੇਤਰ ਵਿਚ ਕੌਮ ਉਸਾਰੀ ਲਈ ਕੀਤੀ ਸੇਵਾ ਲਈ ਮਹਾਜ ਤੇ ਉਸਦਾ ਹਰ ਇਕ ਪਹਿਲੂ ਇਕ ਦੂਜੇ ਨਾਲੋਂ ਇਤਨਾ ਵਿਲੱਖਣ ਹੈ ਕਿ ਉਹ ਕਿਸੇ ਵਡੀ ਪੁਸਤਕ ਦੇ ਆਕਾਰ ਵਿਚ ਹੀ ਸਮਾ ਸਕਦੀ ਹੈ, ਜਿਸ ਲਈ ਵੀ ਯਤਨ ਜਾਰੀ ਹਨ। ਭਾਵੇਂ ਆਪ ਦੀ ਹਸਤੀ ਤੇ ਸੇਵਾ ਦਾ ਅੱਜ ਅਸੀਂ ਠੀਕ ਮੁਲਾਂਕਣ ਨਹੀਂ ਕਰ ਸਕਦੇ, ਸਮਾਂ ਤੇ ਸਥਿਤੀ ਬਦਲ ਜਾਣ ਨਾਲ ਅਜ ਕਈ ਗਲਾਂ ਸੌਖੀਆਂ ਤੇ ਸਾਧਾਰਨ ਜਾਪਦੀਆਂ ਹਨ ਪਰ ਉਦੋਂ ਦੇ ਕਈ ਸਾਧਨਾ ਤੋਂ ਊਕੇ ਹੀ ਸਖਣੇ ਜ਼ਮਾਨੇ ਵਿਚ ਬਿਨਾਂ ਕਿਸੇ ਫੌਜ ਤੋਂ ਹੀ ਕਲਗੀਆਂ ਵਾਲੇ ਦੇ ਇਸ ਜਰਨੈਲ ਨੇ ਰਣ ਮੈਦਾਨ ਵਿਚ ਉਤਰ ਕੇ ਕਿਵੇਂ ਚਹੁੰ ਪਾਸਿਆਂ ਤੋਂ ਹੋ ਰਹੇ ਹਮਲਿਆਂ ਨੂੰ ਠਲ੍ਹਿਆ ਅਤੇ ਸਿੱਖੀ ਦੇ ਤੱਤ ਗੁਣਾਂ ਅਤੇ ਗੁਰਮਤਿ ਦੀ ਮਹਾਨਤਾ ਦਰਸਾਈ ਸੀ, ਇਸ ਬਾਰੇ ਕੁਝ ਕੁ ਥਹੁ ਉਸ ਸਮੇਂ ਦੇ ਸਮਕਾਲੀਆਂ ਦੀਆਂ ਲਿਖਤਾਂ ਵਿਚੋਂ ਹੀ ਮਿਲ ਸਕਦਾ ਹੈ। ਇਸ ਸੰਬੰਧੀ ਵਿਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਪੰਥ ਪ੍ਰਸਿਧ ਹਸਤੀ ਦੀ ਲੇਖਣੀ ਤੋਂ ਲਿਖੀ ਸਮਗਰੀ ਵਿਸ਼ੇਸ਼ ਕਰਕੇ ਧਿਆਨ ਯੋਗ ਹੈ। ਗਿਆਨੀ ਦਿੱਤ ਸਿੰਘ ਜੀ ਦੀ ਪੰਥ ਨੂੰ ਸੇਵਾ ਨਿਰੀਖਣ ਵੇਲੇ ਇਹ ਨੁਕਤਾ ਵੀ ਪਿਛੋਕੜ ਵਿਚ ਰਖਣਾ ਜ਼ਰੂਰੀ ਹੈ ਕਿ ਉਸ ਵੇਲੇ ਸਿੰਘ ਸਭਾ ਐਮ੍ਰਿਤਸਰ ਅਤੇ ਸਿੰਘ ਸਭਾ ਲਾਹੌਰ ਦੋ ਪ੍ਰਸਪਰ ਵਿਰੋਧੀ ਧੜਿਆਂ ਵਿਚ ਵੰਡੀ ਹੋਈ ਸੀ। ਸਿੰਘ ਸਭਾ ਲਾਹੌਰ ਅੰਮ੍ਰਿਸਰੀ ਸਿੰਘ ਸਭਾ ਦੇ ਸਨਾਤਨਵਾਦੀ ਜਾਗੀਰਦਾਰੀ ਪ੍ਰਭਾਵ ਤੋਂ ਤੰਗ ਆਕੇ 1878 ਵਿਚ ਵਖਰੀ ਕਾਇਮ ਕੀਤੀ ਗਈ ਸੀ, ਜਿਸ ਨਾਲ ਤੀਹ ਪੈਂਤੀ ਸਿੰਘ ਸਭਾਵਾਂ ਮਿਲ ਜਾਣ ਤੋਂ ਜਲਦੀ ਹੀ ਪੰਥ ਦੀ ਪ੍ਰਤੀਨਿਧ ਸੰਸਥਾ ਖਾਲਸਾ ਦੀਵਾਨ ਲਾਹੌਰ ਹੋਂਦ ਵਿਚ ਲਿਆਂਦਾ ਗਿਆ ਸੀ।

ਅੰਮ੍ਰਿਤਸਰੀ ਸਿੰਘ ਸਭਾ ਵਾਲੇ ਪੁਜਾਰੀ ਜਗੀਰਦਾਰ ਅਤੇ ਗੁਰੂ ਕੇ ਸਾਹਿਬਜ਼ਾਦੇ ਅਖਵਾਉਣ ਵਾਲੇ ਲੋਕ ਲਾਹੌਰ ਸਿੰਘ ਸਭਾ ਦੇ ਸੁਧਾਰਵਾਦੀ ਆਗੂਆਂ, ਪ੍ਰੋਫੈਸਰ ਗੁਰਮੁਖ ਸਿੰਘ ਜੀ ਨੂੰ ਲਾਂਗਰੀ ਦਾ ਪੁਤਰ ਭਾਈ ਦਿੱਤ ਸਿੰਘ ਜੀ ਨੂੰ ਚਮਿਆਰ ਆਖਕੇ ਭੰਡਦੇ ਰਹਿੰਦੇ ਸਨ, ਪਰੰਤੂ ਭਾਈ ਸਾਹਿਬ ਵੀਰ ਸਿੰਘ ਜੀ ਨੇ ਉਮਰ ਭਰ ਇਹ ਖੂਬਸੂਰਤੀ ਨਿਭਾਈ ਕਿ ਉਹਨਾਂ ਆਪਣੇ ਵਿਰੋਧੀ ਉਪਰ ਕਦੇ ਕੋੜਾ ਅਤੇ ਕਮੀਨਾ ਹਮਲਾ ਨਹੀਂ ਕੀਤਾ। ਆਪ ਜੀ ਦਾ ਪਰਚਾ ਨਿਰਸੰਦੇਹ ਉਸੇ ਵੇਲੇ ਅੰਮ੍ਰਿਤਸਰੀ ਪਾਰਟੀ ਦਾ ਮੁਖਾਂਰਬਿੰਦ

ਹੀ ਮੰਨਿਆ ਜਾਂਦਾ ਸੀ, ਪਰੰਤੂ ਭਾਈ ਸਾਹਿਬ ਜੀ ਦੇ ਪਰਚੇ ਦੀਆਂ ਪੁਰਾਣੀਆਂ ਫਾਈਲਾਂ ਇਸ ਚੀਜ ਦੀਆਂ ਗਵਾਹ ਹਨ ਕਿ ਉਹ ਪੰਥ ਏਕਤਾ ਦੀ ਭਾਵਨਾਂ ਨੂੰ ਪਹਿਲ ਦਿੰਦੇ ਅਤੇ ਸ਼ੁਭ ਗੁਣਾਂ ਦੀ ਚੇਤਨਾਂ ਨੂੰ ਪਰਬਲ ਤੌਰ ਤੇ ਪਰਚਾਰਦੇ ਤੇ ਉਭਾਰਦੇ ਸਨ, ਜਿਸ ਦਾ ਪ੍ਰਮਾਣ ਆਪ ਜੀ ਦੇ ਭਾਈ ਦਿੱਤ ਸਿੰਘ ਜੀ ਬਾਰੇ ਲਿਖੇ ਸੰਪਾਦਕੀ ਲੇਖਾਂ ਤੇ ਨੋਟਾਂ ਅਤੇ ਦਰਦ ਭਿੰਨੀਆਂ ਕਵਿਤਾਵਾਂ ਤੋਂ ਪ੍ਰਗਟ ਹੈ। ਇਸ ਲਈ ਜਦੋਂ ਵਿਰੋਧੀ ਧੜੇ ਦਾ ਅਖਬਾਰ ਅਤੇ ਉਸਦਾ ਸੰਪਾਦਕ ਦੂਜੇ ਧੜੇ ਦੇ ਆਗੂ ਜਾਂ ਸੰਪਾਦਕ ਬਾਰੇ ਕੁਝ ਲਿਖਦਾ ਹੈ ਤਾਂ ਉਹ ਗਲ ਹੋਰ ਵੀ ਅਰਥ ਭਰਪੂਰ ਹੋ ਜਾਂਦੀ ਹੈ। ਪਰੰਤੂ ਭਾਈ ਵੀਰ ਸਿੰਘ ਜੀ ਨੇ ਤਾਂ ਗਿਆਨੀ ਦਿੱਤ ਸਿੰਘ ਜੀ ਨੂੰ ਜੋ ਭਾਵਾਂ ਭਿੰਨੀ ਸਰਧਾਂਜਲੀ ਭੇਂਟ ਕੀਤੀ ਉਸ ਜਿਹੀ ਉਨ੍ਹਾਂ ਸਾਇਦ ਹੀ ਜੀਵਨ ਵਿਚ ਹੋਰ ਕਿਸੇ ਲਈ ਦਿਲ ਦੇ ਖੂਨ ਵਿਚ ਰੰਗ ਕੇ ਪੇਸ਼ ਕੀਤੀ ਹੋਵੇ।

ਭਾਈ ਦਿੱਤ ਸਿੰਘ ਜੀ 21 ਅਪ੍ਰੈਲ 1952 ਨੂੰ ਪਿੰਡ ਨੰਦਪੁਰ ਕਲੌੜ (ਰਿਆਸਤ ਪਟਿਆਲਾ), ਜੋ ਕਈਆਂ ਦੇ ਦਸਣ ਮੁਤਾਬਕ ਆਪ ਜੀ ਦਾ ਨਾਨਕਾ ਪਿੰਡ ਹੈਸੀ, ਭਾਈ ਦੀਵਾਨ ਸਿੰਘ ਜੀ ਦੇ ਘਰ ਮਾਤਾ ਬਿਸ਼ਨ ਕੌਰ ਜੀ ਦੀ ਕੁਖੋਂ ਜਨਮੇ। ਆਰੰਭ ਵਿਚ ਆਪਣੇ ਸਾਧੂ ਪਿਤਾ ਅਤੇ ਅੰਬਾਲੇ ਜਿਲੇ ਦੇ ਵਿਦਵਾਨ ਸਾਧੂਆਂ ਦੇ ਡੇਰਿਆਂ, ਵਿਸ਼ੇਸ਼ ਕਰਕੇ ਉਘੇ ਵਿਦਵਾਨ ਸੰਤ ਗੁਰਬਖਸ਼ ਸਿੰਘ ਤੋਂ ਵਿਦਿਆ ਪੜ੍ਹਕੇ ਬਚਪਨ ਵਿਚ ਹੀ ਇਤਨੀ ਨਿਪੁੰਨਤਾ ਹਾਸਲ ਕਰ ਲਈ ਸੀ ਕਿ ਆਸ ਪਾਸ ਦੇ ਪਿੰਡਾਂ ਦੇ ਲੋਕ ਇਸ ਛੋਟੇ ਵਿਦਵਾਨ 'ਦਿੱਤ ਰਾਮ' ਸਾਧੂ ਦੀ ਪੂਜਾ ਕਰਨ ਲਗ ਪਏ ਸਨ। ਇਸ ਗੱਲ ਦਾ ਪਤਾ ਗੁਲਾਬ ਦਾਸੀਆ ਦੇ ਭਾਈ ਦਿੱਤ ਸਿੰਘ ਵਿਰੁੱਧ ਕਢੇ ਇਸ਼ਤਿਹਾਰ ਤੋਂ ਲਗਦਾ ਹੈ ਜੋ ਆਪ ਜੀ ਦੇ ਸਿਖੀ ਧਾਰਨ ਤੋਂ ਬਹੁਤ ਦੁਖੀ ਹੋ ਗਏ ਸਨ। ਲਾਹੌਰ ਪਾਸ ਪਿੰਡ ਚੱਠਿਆਂ ਵਾਲੇ ਦੇ ਗੁਲਾਬ ਦਾਸੀਆਂ ਦੇ ਡੇਰੇ ਕੁਝ ਚਿਰ ਟਿਕਕੇ ਸੰਤ ਦੇਸਾ ਸਿੰਘ ਆਦਿਕ ਪਾਸੋਂ ਉਹਨਾਂ ਨੇ ਵਿਦਿਆ ਦੀ ਨਿਧੀ ਰੱਜ ਕੇ ਸੰਚਿਤ ਕੀਤੀ। ਏਥੋਂ ਆਪ ਜੀ ਦੀ ਆਵਾਜਾਈ ਲਾਹੌਰ ਹੋ ਗਈ, ਜਿਥੇ ਪਹਿਲਾਂ ਭਾਈ ਜਵਾਹਰ ਸਿੰਘ ਜੀ (ਰੇਲਵੇ ਬਾਬੂ) ਨਾਲ ਮਿਲਣੀਆਂ ਹੋਈਆਂ, ਫਿਰ ਪੰਜਾਬ ਯੂਨੀਵਰਸਿਟੀ ਲਾਹੌਰ ਵਿਚ ਗਿਆਨੀ ਦਾ ਇਮਿਤਿਹਾਨ ਹੀ ਪਾਸ ਕਰਕੇ ਆਪ ਓਰੀਐਂਟਲ ਕਾਲਜ ਲਾਹੌਰ ਵਿਚ ਪੰਜਾਬੀ ਦੇ ਪਹਿਲੇ ਅਧਿਆਪਕ ਨਿਯੁਕਤ ਹੋਏ, ਜਿਥੇ ਗਿਆਨੀ ਜੀ ਨੇ ਬੜੇ ਯੋਗ ਤੇ ਸਮਾਜ ਸੇਵੀ ਸਿਸ਼ ਪੈਦਾ ਕੀਤੇ, ਜਿਨ੍ਹਾਂ ਵਿਚੋਂ ਯੋਗੀ ਸ਼ਿਵਨਾਥ ਤੇ ਭਾਈ ਤਖਤ ਸਿੰਘ ਫੀਰੋਜਪੁਰ ਜਿਹੇ ਉਘੇ ਵਿਅਕਤੀਆਂ ਦੇ ਨਾਮ ਵਰਨਣ ਯੋਗ ਹਨ। ਇਥੇ ਹੀ ਆਪ ਦਾ ਮੇਲ ਪ੍ਰੋਫੈਸਰ ਗੁਰਮੁਖ ਸਿੰਘ ਜੀ ਨਾਲ ਹੋਇਆ, ਜਿਨ੍ਹਾਂ ਦੀ ਪ੍ਰੇਰਨਾਂ ਤੋਂ ਆਪ ਜੀ ਅੰਮ੍ਰਿਤਧਾਰੀ ਸਿੰਘ ਸਜੇ ਅਤੇ ਸਿਖ ਧਰਮ ਦੀ ਸੇਵਾ ਦੇ ਖੇਤਰ ਵਿਚ ਵਿਦਿਆ ਦੇ ਬਲ ਨਾਲ ਸਨੱਧਬੱਧ ਹੋਕੇ ਜੂਝਣ ਲਈ ਮੈਦਾਨ ਵਿਚ ਉਤਰੇ।

ਸਾਧੂ ਦਇਆ ਨੰਦ ਨੂੰ ਤਿੰਨ ਵਾਰ ਸ਼ਾਸ਼ਤਾਰਥ ਵਿਚ ਹਰਾਉਣ ਪਿਛੋਂ ਆਪ ਦੀ ਵਿਦਵਤਾ ਤੇ ਲਿਆਕਤ ਦੀ ਧਾਕ ਤਾਂ ਸਾਰੇ ਪਾਸੇ ਪੈ ਚੁੱਕੀ ਸੀ। ਸ਼ੁਕਰ ਦੀ ਗੱਲ ਹੈ ਕਿ ਆਪ ਦੀ ਇਹ ਵਿਦਵਤਾ ਤੇ ਲਿਆਕਤ ਫਿਰ ਸਿੱਖੀ ਦੀ ਸੇਵਾ, ਗੁਰਮਤ ਉਪਰੋਂ ਅਨਮਤੀ ਪ੍ਰਭਾਵ ਦੂਰ ਕਰਨ ਅਤੇ ਗੁਰਮਤ ਪ੍ਰਚਾਰ ਲਈ ਅਖੰਡ ਰੂਪ ਵਿਚ ਕੰਮ ਆਈ ਅਤੇ ਜਿਸਦਾ ਵਧ ਤੋਂ ਵਧ ਲਾਭ ਸਿਖੀ ਨੂੰ ਪੁੱਜਿਆ। ਸਿੱਖੀ ਵਿਚ ਨਵੀਨ ਜਾਗ੍ਰਿਤੀ ਦੀ ਰੂਹ ਭਰ ਕੇ

ਕੌਮ ਨੂੰ ਮੁੜ ਆਪਣੇ ਪੈਰਾਂ ਉਤੇ ਖੜੋਣ ਅਤੇ ਇਕ ਵੱਖਰੀ ਤੇ ਸੁਤੰਤਰ ਕੌਮ ਦੀ ਰੂਪ ਰੇਖਾ ਦੇਣ ਲਈ ਆਪ ਜੀ ਨੇ ਕਥਨੀ ਅਤੇ ਲੇਖਣੀ ਨਾਲ ਵਿਚਾਰਾਂ ਦੀਆਂ ਲਿਖੀਆਂ ਕੁਲ ਪੁਸਤਕਾਂ ਦੀ ਗਿਣਤੀ 30 ਦੇ ਕਰੀਬ ਹੈ; ਜਿਹਨਾ ਨੂੰ ਸਿੰਘ ਸਭਾਂ ਸਤਾਬਦੀ ਕਮੇਟੀ ਨੇ ਛਾਪਣ ਦਾ ਫੈਸਲਾ ਕੀਤਾ ਹੈ। ਇਨ੍ਹਾਂ ਪੁਸਤਕਾਂ ਤੋਂ ਇਲਾਵਾ ਆਪ ਜੀ ਦੇ ਲੇਖ ਵੀ ਬਹੁਤ ਹਨ ਤੇ ਕੁਝ ਹੋਰ ਅਣਛਪੀਆਂ ਰਚਨਾਵਾਂ ਦਾ ਵੀ ਪਤਾ ਚਲਦਾ ਹੈ। ਸ਼ੋਕ ਹੈ। ਸਾਡੀਆਂ ਯੂਨੀਵਰਸਿਟੀਆਂ ਤੇ ਹੋਰ ਅਦਾਰੇ ਸਿੱਖ ਸੰਗਤਾਂ ਅਤੇ ਜਿਮੇਂਵਾਰ ਲੋਕ ਅਜੇਹੇ ਹਸਤੀ ਬਾਰੇ ਬੜਾ ਘਟ ਜਾਣ ਰਹੇ ਹਨ, ਜਿਸ ਨੇ ਸਿਖੀ ਨੂੰ ਨਵਾਂ ਜੀਵਨ, ਨਵੀਂ ਸੋਧ ਅਤੇ ਭਵਿੱਖ ਲਈ ਚਿਰ ਜੀਉਣੇ ਜੀਵਨ, ਤਤ ਨਿਖਾਰ ਨਿਖਾਰ ਸਿੱਖ ਸਮਾਜ ਨੂੰ ਸਿਧੇ ਰਾਹ ਟੋਰਿਆ ਸੀ, ਜਿਸਦੇ ਫਲ ਸਰੂਪ ਉਸ ਪਿਛੋਂ ਜੋ ਵੀ ਲਹਿਰਾਂ ਚਲੀਆਂ ਅਤੇ ਹੁਣ ਤਕ ਜੋ ਹੋਇਆ ਹੈ ਉਸ ਉਪਰ ਗਿ: ਦਿੱਤ ਸਿੰਘ ਜੀ ਦੀ ਸੋਚ ਤੇ ਬੁੱਧੀ ਬਲ ਦੇ ਪ੍ਰਗਟ ਤੇ ਗੁਪਤ ਅਨੇਕ ਤਰ੍ਹਾਂ ਤੇ ਪ੍ਰਭਾਵ ਦੇਖਣ ਵਾਲੀਆਂ ਅੱਖਾਂ ਨੂੰ ਦਿਸਦੇ ਹਨ। ਹੁਣ ਜਦੋਂ ਅਸੀਂ ਸਿੰਘ ਸਭਾ ਦੇ ਸੇਵਕਾਂ ਦੀ ਯਾਦ ਮਨਾ ਰਹੇ ਹਾਂ ਤਾਂ ਕਲਮ ਦੇ ਇਸ ਸ਼ਹੀਦ ਅਤੇ ਮਹਾਨ ਵਿਦਵਾਨ ਤੇ ਸਮਾਜ ਸੁਧਾਰਕ ਪ੍ਰਭਾਵਸ਼ੀਲ ਵਿਅਕਤੀ ਬਾਰੇ ਉਘੀ ਹਸਤੀ ਭਾਈ ਸਾਹਿਬ ਵੀਰ ਸਿੰਘ ਜੀ ਲਿਖਤ ਕਵਿਤਾ ਅਤੇ ਲੇਖ ਪ੍ਰਕਾਸ 'ਚ ਲਿਆਉਣੇ ਜਰੂਰੀ ਸਮਝਦੇ ਹਾਂ ਤਾਂ ਜੋ ਸਿੱਖ ਸੰਗਤਾਂ ਜਾਣ ਸਕਣ ਕਿ ਇਕ ਮੰਨੇ ਪ੍ਰਮੰਨੇ ਲੇਖਕ ਭਾਈ ਵੀਰ ਸਿੰਘ ਜੀ ਗਿਆਨੀ ਦਿੱਤ ਸਿੰਘ ਜੀ ਬਾਰੇ ਜਿਹੀ ਉਚ ਭਾਵਨਾ ਤੇ ਪਿਆਰ ਰਖਦੇ ਸਨ।

ਗਿਆਨੀ ਦਿੱਤ ਸਿੰਘ ਜੀ ਦਾ ਚਲਾਣਾ ਜਿਗਰ ਦੀ ਖਰਾਬੀ ਦੀ ਬੀਮਾਰੀ ਜਿਵੇਂ ਕਿ ਪੁਰਾਣੇ ਅਖਬਾਰਾਂ ਤੋਂ ਪਤਾ ਚਲਦਾ ਹੈ, ਪੇਚਸਾਂ ਨਾਲ ਹੋਇਆ ਸੀ। ਉਹਨਾਂ ਦੇ ਚਲਾਣੇ ਦੀ ਖਬਰ ਜੰਗਾਲ ਦੀ ਅੱਗ ਵਾਂਗ ਫੈਲੀ, ਕਿਸ ਤਰ੍ਹਾਂ ਉਨ੍ਹਾਂ ਦੇ ਚਲਾਣੇ ਨੂੰ ਕੌਮ ਲੁਟ ਗਈ ਦੀ ਹਾਹਾਕਾਰ ਦੀ ਧੁਨੀ 'ਚ ਸਿਖ ਸੰਗਤਾਂ ਨੇ ਕੰਬਦੇ ਹਿਰਦਿਆਂ ਨਾਲ ਸੁਣਿਆ ਸੀ, ਜਿਸ ਸੰਬੰਧੀ ਖਾਲਸਾ ਅਖਬਾਰ, ਜੋ ਗਿਆਨੀ ਜੀ ਦਾ ਆਪਣਾ ਅਖਬਾਰ ਸੀ, ਉਸ ਨੇ ਤਾਂ ਲਿਖਣਾ ਹੀ ਸੀ, ਪਰੰਤੂ ਖਾਲਸਾ ਸਮਾਚਾਰ ਨੇ ਜੋ ਲਿਖਿਆ ਤੇ ਜਿਵੇਂ ਇਕ ਮਹੀਨਾ ਕਾਲੇ ਹਾਸ਼ੀਏ ਲਾ ਲਾ ਕੇ ਕੌਮੀ ਲੋਕ ਮਨਾਇਆ ਸੀ, ਇਹ ਗੱਲ ਸਾਧਾਰਨ ਨਹੀਂ ਸੀ। ਭਾਈ ਸਾਹਿਬ ਵੀਰ ਸਿੰਘ ਨੇ ਇਸੇ ਪਰਚੇ (ਮਿਤੀ 11 ਸਤੰਬਰ 1901) ਵਿਚ ਤਿੰਨ ਕਵਿ-ਤਾਵਾਂ ਛਾਪੀਆਂ, ਮੁੱਖ ਸਫੇ ਤੇ ਗਿਆਨੀ ਜੀ ਦੇ ਚਲਾਣੇ ਦੀ ਖਬਰ ਛਪੀ ਕਈ ਸੰਸਥਾਵਾਂ ਦੇ ਸ਼ੋਕ ਸੁਨੇਹੇ ਕਾਲੇ ਹਾਸ਼ੀਏ ਲਾ ਕੇ ਦਿਤੇ, ਪੱਤਰ ਪ੍ਰੇਰਕਾਂ ਦੇ ਪੱਤਰ ਪਰਚੇ ਵਿਚ ਦੇ ਕੇ ਜੋ ਮੁਖ ਲੇਖ ਲਿਖਿਆ ਸੀ ਉਹ ਪੜ੍ਹਕੇ ਕੋਈ ਵਿਰਲਾ ਹੀ ਪੱਥਰ ਦਿਲ ਹੋਵੇਗਾ ਜੋ ਹੁਣ ਵੀ ਗਿਆਨੀ ਜੀ ਦੀ ਹਸਤੀ ਨੂੰ ਹੰਝੂਆਂ ਦੀ ਸ਼ਰਧਾਂਜਲੀ ਭੇਟ ਨਾ ਕਰੇ।

ਭਾਈ ਵੀਰ ਸਿੰਘ ਜੀ ਦੀ ਇਕ ਕਵਿਤਾ ਸੀ, 'ਜਾਗੋ ਜਾਗੋ ਜੀ ਦਿੱਤ ਸਿੰਘ ਪਿਆਰੇ ਕੌਮ ਬੈਠੀ ਸਿਰ੍ਹਾਣੇ ਜਗਾਵੇ'। ਇਸ ਕਵਿਤਾ ਵਿਚ ਭਾਈ ਵੀਰ ਸਿੰਘ ਜੀ ਨੇ ਦਰਦ ਭਿੰਨੀ ਭੀਣੀ ਬਾਣ ਰਾਹੀਂ ਕੀਰਨਿਆਂ ਦੇ ਰੂਪ ਵਿਚ ਜੋ ਗਲ ਕਹੀ ਹੈ ਉਹ ਹੈ, ਉਹ ਕੌਮ ਨੂੰ ਜਗਾਉਣ ਵਾਲੇ ਤੈਂ ਕੌਮ ਜਗਾਈ ਸੀ, ਅਜ ਕੌਮ ਤੈਨੂੰ ਜਗਾ ਰਹੀ ਹੈ। ਇਕ ਵਾਰ ਤਾਂ ਜਾਗ ਤੇ ਦੇਖ ਹਾਲਾਂ ਤੇਰਾਂ ਛੋਹਿਆ ਕੰਮ ਕਿੰਨਾ ਬਾਕੀ ਰਹਿ ਗਿਆ ਹੈ।

ਫਿਰ ਲਿਖਿਆਂ ਹੈ ਕਿ ਤੈਨੂੰ ਨੀਂਦ ਤੋਂ ਜਗਾਉਣ ਦੀ ਖੇਚਲ ਨਾ ਦਿੰਦੇ ਪਰ ਤੁਹਾਡੇ ਬਿਨਾਂ ਦੂਜਾ ਹੋਰ ਕੋਈ ਨਜ਼ਰ ਵੀ ਤਾਂ ਨਹੀਂ ਪੈਂਦਾ ਜੋ ਕੌਮ ਦੀ ਵਿਰੋਧੀਆਂ ਤੋਂ ਰਖਿਆ ਕਰ ਸਕੇ, ਇਸ ਲਈ ਤੈਨੂੰ ਮੁੜ ਜਾਗਣ ਲਈ ਕੌਮ ਹਾਵੇ ਭਰਦੀ ਕੂਕ ਪੁਕਾਰ ਕਰ ਰਹੀ ਹੈ ਅਤੇ ਕੌਮ ਦੇ ਦਿਲੋਂ ਧੁਨੀ ਉਠਦੀ ਹੈ :

ਜਾਗੋ ਜਾਗੋ ਜੀ ਦਿੱਤ ਸਿੰਘ ਪਿਆਰੇ,
ਕੌਮ ਬੈਠੀ ਸਿਰ੍ਹਾਣੇ ਜਗਾਵੇ ।
ਕਿਉਂ ਕੀਤੀ ਨੀਂਦ ਪਿਆਰੀ,
ਕਿਉਂ ਜਾਗ ਤੁਹਾਨੂੰ ਨ ਆਵੇ ।
ਕਦੀ ਕੌਮ ਜਗਾਈ ਸੀ ਤੈਨੇ
ਲੰਮੇ ਕਢ ਕਢ ਵੈਣ ਤੇ ਹਾਵੇ ।
ਹਾ ਜਗਾਇਕੇ ਕੌਮ ਭੁਲੱਕੜ,
ਆਪ ਸੌਂ ਗਏ ਹੋਇ ਬੇਦਾਵੇ ।
ਆਪਣੀ ਵਾਰੀ ਤੇ ਹੁਣ ਜਾਗੋ,
ਏਹ ਨੀਂਦ ਨ ਸਾਨੂੰ ਭਾਵੇ ।
ਕੀਤੀ ਕੌਮ ਜਗਾਇ ਨ ਤਕੜੀ,
ਨਿਰਬਲ ਛਡ ਨ ਹੋਵਨਾ ਵਾਵੇ ।
ਦੇਈਏ ਦੁਖ ਨ ਸੁਤੇ ਨੂੰ,
ਅੈਪਰ ਤੇਰੇ ਜਿਹਾ ਨ ਨਜ਼ਰੀਂ ਆਵੇ ।
ਜੇਹੜਾ ਪੰਥ ਦੀ ਰਖਯਾ ਸੰਭਾਲੇ,
ਭਾਰੀ ਪੰਡ ਨੂੰ ਸਿਰ ਤੇ ਚਾਵੇ ।

ਅਖਬਾਰ ਖਾਲਸਾ ਲਾਹੌਰ ਸਫਾ 8 ਸਤੰਬਰ ਦੀ 20 ਵਿਚ ਭਾਈ ਸਾਹਿਬ ਜੀ ਦੀਆਂ ਅਸਥੀਆਂ ਦੇ ਜਲੂਸ ਬਾਰੇ ਉਪਰੋਕਤ ਛਾਪੀ ਗਈ ਕਵਿਤਾ ਬਾਰੇ ਲਿਖਿਆ ਕਿ ਇਹ ਕਵਿਤਾ ਅਰਥੀ ਦੇ ਜਲੂਸ ਸਮੇਂ ਗਾਈ ਜਾਂਦੀ ਰਹੀ ।

ਸੰਗਤ ਵੈਰਾਗਮਈ ਸ਼ਬਦ ਪੜ੍ਹਦੀ ਹੋਈ ਸ਼ਹਿਰ ਦੇ ਵਡੇ ਵਡੇ ਬਜ਼ਾਰਾਂ ਵਿਚੋਂ ਲੰਘਦੀ 11 ਵਜੇ ਦੇ ਕਰੀਬ ਡੇਹਰੇ ਸਾਹਿਬ ਗੁਰੂ ਅਰਜਨ ਜੀ ਵਿਖੇ ਪੁਜੀ, ਉਥੇ ਬੈਠ ਕੇ ਸੰਗਤ ਨੇ ਖਾਲਸਾ ਸਮਾਚਾਰ 'ਚੋਂ ਭਾਈ ਦਿੱਤ ਸਿੰਘ ਗਿਆਨੀ ਦੀ ਆਖਰੀ ਨੀਂਦ ਵਾਲਾਂ ਗੀਤ ਇਤਨੇ ਪ੍ਰੇਮ ਨਾਲ ਪੜ੍ਹਿਆ ਕਿ ਸਾਰਿਆਂ ਦੇ ਨੇਤਰਾਂ ਵਿਚ ਜਲ ਭਰ ਆਇਆ ।

ਭਾਈ ਸਾਹਿਬ ਵੀਰ ਸਿੰਘ ਜੀ ਦੇ ਏਸੇ ਹੀ ਪਰਚੇ ਵਿਚ ਇਕ ਹੋਰ ਕਵਿਤਾ ਭਾਈ ਦਿੱਤ ਸਿੰਘ ਜੀ ਦੀ ਕਲਮ ਦਾ ਵਿਰਲਾਪ ਵੀ ਛਪੀ ਸੀ ਜੋ ਇਸ ਪ੍ਰਕਾਰ ਹੈ :-

"ਪਈ ਪਾਸ ਦੁਆਤ ਹੈ ਉਹੀ ।
ਵਿਚ ਸ਼ਾਹੀ ਉਵੇਂ ਹੀ ਸੋਹੀ ।
ਕਲਮ ਦਾਨ ਉਵੇ ਹੀ ਧਰਿਆ ।
ਪਤਰ ਕਾਗਜ ਡੁਬਕਾ ਭਰਿਆ ।
ਵਿਚ ਨਿਥਾਂਵੀ ਬੈਠੀ ਮੈਂ ਹਾਂ ।
ਸੀਨਾ ਪਾਟਾ ਰੁਦਨ ਕਰੇ ਹਾਂ ।
ਹਥ ਸਿੰਘ ਦੇ ਨਾ ਸੀ ਕਾਨੀ ।
ਮੈਂ ਤਾਂ ਤੇਗ ਹੁਤੀ ਕਤਵਾਨੀ ।
ਉਹ ਸੀ ਬੀਰ ਤੇ ਯੋਧਾ ਭਾਰਾ ।

ਮੈਂ ਤਲਵਾਰ ਹੁਤੀ ਦੋ ਧਾਰਾ ।
ਕਈ ਜੰਗ ਫਤੇ ਰਲ ਕੀਤੇ ।
ਵੈਰੀ ਕਈ ਮੁਕਾ ਸਨ ਲੀਤੇ ।
ਸ਼ੋਕ ਛਡ ਕੇ ਆਪ ਸਿਧਾਰੇ ।
ਪੰਥ ਕੌਮ ਤੋਂ ਹੋਏ ਕਿਨਾਰੇ ।
ਉਹੋ ਮੈਂ ਹਾਂ ਤੇਗ ਮਹਾਨੀ ।
ਪਰ ਨਾ ਸ਼ਕਤਿ ਰਹੀ ਕਤਵਾਨੀ
ਹੋਇ ਨਿਮਾਣੀ ਹੁਣ ਮੈਂ ਪਈਆਂ ।
ਫਿਰ ਕਾਨੀ ਦੀ ਕਾਨੀ ਰਹੀਆਂ ।
ਮੇਰਾ ਤੇਜ ਗਿਆ ਉਠ ਨਾਲੇ ।
ਮੇਰੇ ਖੰਬ ਹੋ ਗਏ ਕਾਲੇ ।
ਜਿੰਦੜੀ ਬਾਝੋਂ ਜੀ ਪੁਰ ਦੇਹੀ ।
ਹੋਈ ਬਾਝੋਂ ਧਨੀ ਦੇ ਉਜੇਹੀ ।
ਮੇਰੀ ਸ਼ਕਿਤ ਹਿਰੀ ਹੁਣ ਸਾਰੀ ।
ਰਹਿ ਕਾਨੀ ਦੀ ਕਾਨੀ ਵਿਚਾਰੀ ।
ਬਜਾਵਣ ਵਾਲੇ ਦੇ ਹਥ ਬਾਜਾ ।
ਹਥੋਂ ਛੁਟਿਆ ਤ ਕੂੜਾ ਸਾਜਾ ।
ਸ਼ਕਤੀ ਵਾਲੇ ਤਿਆਗੀ ਕਾਨੀ ।
ਰਹੀ ਤੇਗ ਨਾ ਹੁਣ ਕਤਵਾਨੀ ।
ਮੇਰਾ ਧਨੀ ਜੋ ਅਹਿ ਸਿਆਣਾ ।
ਛਡ ਬਿਦੇਸੀ, ਦੇਸ਼ ਸਿਧਾਣਾ ।
ਵਿਧਵਾ ਭੇਸ ਭਇਆ ਹੁਣ ਮੇਰਾ ।
ਲਗ ਜੰਗਾਲ ਛਇਆ ਕੁਵਲੇਰਾ ।
ਮੈਨੂੰ ਨਾਲ ਚਿਖਾ ਤੇ ਪਾਉ ।
ਸਤੀ ਦੀ ਪਦਵੀ ਮੰਹਿ ਦਿਵਾਉ ।
ਮੈਂ ਨਹਿ ਹੋਰ ਕਿਸੇ ਹਥ ਜਾਵਾਂ ।

ਭਾਈ ਸਾਹਿਬ ਜੀ ਨੇ ਇਸ ਪਰਚੇ ਵਿਚ ਜੋ ਮੁਖ ਲੇਖ ਲਿਖਿਆ ਉਸ ਦਾ ਸਿਰਲੇਖ ਹੈ ਸੀ :— 'ਕੌਮ ਲੁੱਟੀ ਗਈ'

ਇਸ ਲੇਖ ਵਿਚ ਭਾਈ ਵੀਰ ਸਿੰਘ ਜੀ ਨੇ ਜਿਨ੍ਹਾਂ ਗਲਾਂ ਦਾ ਵਿਸ਼ੇਸ਼ ਵਰਨਣ ਕੀਤਾ, ਉਨ੍ਹਾਂ ਵਿਚੋਂ ਇਕ ਹੈ :- ਕਿ ਭਾਈ ਦਿੱਤ ਸਿੰਘ ਜੀ ਨੇ ਕੌਮ ਨੂੰ ਉਨਤੀ ਦੇਣ ਤੇ ਅਪਣੇ ਵਜੂਦ ਨੂੰ ਇਕ ਜੁਦਾ ਤੇ ਸੰਪੂਰਨ ਕੌਮ ਨੂੰ ਸਮਝਣ ਦੇ ਨਿਯਮ ਨੂੰ ਖੂਬ ਫੈਲਾ-ਇਆ । ਦੂਜਾ ਵਿਚਾਰ ਹੈ ਕਿ ਸਾਰੀ ਸਿਖ ਕੌਮ ਅੰਦਰ ਹਮਦਰਦੀ ਪੈਦਾ ਕਰਕੇ ਏਕਤਾ ਜਗਾਈ ਸੀ । ਆਪ ਨਾਲ ਕੋਈ ਵੈਰ ਨਹੀਂ ਸੀ ਕਰਦਾ । ਭਾਈ ਸਾਹਿਬ ਜੀ ਨੇ ਇਸ ਲੇਖ ਵਿਚ ਭਾਈ ਦਿੱਤ ਸਿੰਘ ਜੀ ਦੀ ਐਡੀਟਰੀ ਬਾਰੇ ਕਿਹਾ ਹੈ ਕਿ "ਜੋ ਐਡੀਟਰੀ ਉਹ ਕਰ ਗਏ, ਉਨ੍ਹਾਂ ਨਾਲ ਹੀ ਸਮਾਪਤ ਹੋ ਗਈ ।' ਫੇਰ ਲਿਖਿਆ ਹੈ, ਉਨ੍ਹਾਂ ਦੀ ਲਿਆਕਤ ਦਾ ਦੂਜਾ ਆਦਮੀ ਕੌਮ ਵਿਚ ਨਜ਼ਰ ਨਹੀਂ ਆਉਂਦਾ ।' [ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੇ ਮਾਸਕ-ਪੱਤ੍ਰ ਨਿਰਗੁਣੀਆਰਾ ਵਿਚੋਂ 15 ਜੂਨ, 1973]

—0—

